## ਸੰਗਮ ਵਿਚ ਪ੍ਰਕਾਸ਼ਿਤ ਲੇਖਕ ਦੀਆਂ ਕੁੱਲ ਰਚਨਾਵਾਂ

**ਨਾਵਲ:—**

1. ਸੁੰਦਰਾਂ
2. ਲੱਧਾ ਪਰੀ ਨੇ ਚੰਨ ਉਜਾੜ ਵਿਚੋਂ
3. ਇਕ ਹੋਰ ਹੈਲਨ
4. ਸੱਚ ਨੂੰ ਫਾਂਸੀ
5. ਪਾਲੀ
6. ਪੂਰਨਮਾਸ਼ੀ
7. ਰਾਤ ਬਾਕੀ ਹੈ
8. ਸਿਵਲ ਲਾਈਨਜ਼
9. ਰੂਪਧਾਰਾ
10. ਹਾਣੀ
11. ਦੇਵਦਾਸ
12. ਭਵਾਨੀ
13. ਮਿੱਤਰ ਪਿਆਰੇ ਨੂੰ
14. ਤਾਰੀਖ ਵੇਖਦੀ ਹੈ
15. ਜੇਰਾ
16. ਬਰਫ਼ ਦੀ ਅੱਗ
17. ਲਹੂ ਦੀ ਲੋਅ
18. ਮੋੜਾ
19. ਸੁਰ-ਸਾਂਝ
20. ਐਨਿਆਂ 'ਚੋਂ ਉਠੋ ਸੂਰਮਾ
21. ਅਹਿਸਾਸ
22. ਖ਼ੂਬਸੂਰਤ ਦੁਸ਼ਮਣ
23. ਤੋਸ਼ਾਲੀ ਦੀ ਹੰਸੋ
24. ਮੂਮਲ
25. ਰੂਪਮਤੀ
26. ਖ਼ੂਨ ਕੇ ਸੋਹਿਲੇ ਗਾਵੀਅਹ ਨਾਨਕ
27. ਮੁਕਤੀ ਮਾਰਗ

**ਬੱਚਿਆਂ ਅਤੇ ਗਭਰੂਟਾਂ ਲਈ ਨਾਵਲ**

1. ਹੁਨਰ ਦੀ ਜਿੱਤ
2. ਜੰਗਲ ਦੇ ਸ਼ੇਰ
3. ਸੂਰਮੇ
4. ਨਵਾਂ ਸੰਨਿਆਸ
4. ਕਾਲਾ ਹੰਸ
6. ਝੀਲ ਦੇ ਮੋਤੀ
7. ਕੀੜੀ ਦਾ ਹੰਕਾਰ

**ਸਵੈ-ਜੀਵਨੀ:**

1. ਪੁਨਿਆਂ ਦਾ ਚਾਨਣ

**ਕਹਾਣੀਆਂ:—**

1. ਮੇਰੀਆਂ ਸਾਰੀਆਂ ਕਹਾਣੀਆਂ (I ਤੋਂ IV)
2. ਕੰਡੇ
3. ਜ਼ਿੰਦਗੀ ਦੂਰ ਨਹੀਂ
4. ਸੰਧੂਰ
5. ਰੂਪ ਦੇ ਰਾਖੇ
6. ਫੁੱਲਾਂ ਦਾ ਮਾਲੀ
7. ਰੂਹ ਦਾ ਹਾਣ
8. ਗਵਾਚੀ ਪੱਗ
9. ਹਾਉਕਾ ਤੇ ਮੁਸਕਾਣ
10. ਮਾਈ ਦਾ ਲਾਲ
11. ਚਿੱਕੜ ਦੇ ਕੰਵਲ
12. ਲੰਮੇ ਵਾਲਾਂ ਦੀ ਪੀੜ
13. ਜੰਡ ਪੰਜਾਬ ਦਾ
14. ਜਸਵੰਤ ਸਿੰਘ ਕੰਵਲ ਦੀਆਂ ਸ੍ਰੇਸ਼ਟ ਕਹਾਣੀਆਂ

**ਰਾਜਸੀ ਲੇਖ:—**

1. ਕੌਮੀ ਵਸੀਅਤ
2. ਜਿੱਤ ਨਾਮਾ
3. ਸਿੱਖ ਜਦੋਜਹਿਦ
4. ਜਦੋਜਹਿਦ ਜਾਰੀ ਰਹੇ
5. ਕੰਵਲ ਕਹਿੰਦਾ ਰਿਹਾ
6. ਪੰਜਾਬ ਦਾ ਸੱਚ
7. ਆਪਣਾ ਕੌਮੀ ਘਰ
8. ਸਾਡੇ ਦੋਸਤ ਸਾਡੇ ਦੁਸ਼ਮਣ
9. ਹਾਲ ਮੁਰੀਦਾਂ ਦਾ
10. ਸਚੁ ਕੀ ਬੇਲਾ
11. ਪੰਜਾਬੀਓ! ਜੀਣਾ ਐ ਕਿ ਮਰਨਾ
12. ਕੌਮੀ ਲਲਕਾਰ
13. ਪੰਜਾਬ! ਤੇਰਾ ਕੀ ਬਣੂੰ

**ਰੇਖਾ ਚਿੱਤਰ**

1. ਗੋਰਾ ਮੁੱਖ ਸੱਜਣਾ ਦਾ
2. ਜੂਹੂ ਦਾ ਮੋਤੀ
3. ਮਰਨ ਮਿੱਤਰਾਂ ਦੇ ਅੱਗੇ

**ਕਵਿਤਾ :**

1. ਭਾਵਨਾ
2. ਸਾਧਨਾ

**ਜ਼ਿੰਦਗੀ ਬਾਰੇ ਖਿਆਲ:**

1. ਜੀਵਨ ਕਣੀਆਂ

# ਪੂਰਨਮਾਸ਼ੀ

ਜਸਵੰਤ ਸਿੰਘ ਕੰਵਲ



ਸੰਗਮ ਪਬਲੀਕੇਸ਼ਨਜ਼, ਪਟਿਆਲਾ

# ਮੁੱਖ-ਸ਼ਬਦ

ਪਿਛਲੇ ਸਾਲ ਛਪਣ ਤੋਂ ਕੋਈ ਤਿੰਨ ਸਾਲ ਪਿੱਛੋਂ, ਜਦ ਜਸਵੰਤ ਸਿੰਘ ਦਾ ਨਾਵਲ 'ਪਾਲੀ' ਮੇਰੀ ਨਜ਼ਰ ਵਿਚੋਂ ਲੰਘਿਆ ਤਾਂ ਮੈਂ ਚਕ੍ਰਿੱਤ ਹੀ ਰਹਿ ਗਿਆ। ਮੈਨੂੰ ਯਾਦ ਆਇਆ ਕਿ ਕੁਝ ਸਾਲ ਪਹਿਲਾਂ ਇਸੇ ਤਰ੍ਹਾਂ ਦੈਵਯੋਗ ਮੈਨੂੰ 'ਸੱਚ ਨੂੰ ਫਾਂਸੀ' ਪੜ੍ਹਨ ਦਾ ਅਵਸਰ ਮਿਲਿਆ ਸੀ। ਉਸ ਵੇਲੇ ਮੈਂ ਸੋਚਿਆ ਸੀ ਕਿ ਜੇ ਇਹ ਨੌਜਵਾਨ ਵਾਸਤਵ ਵਿਚੋਂ ਕੁਝ ਹੋਰ ਵਧੇਰੇ ਅਰਥ ਕੱਢਣ ਲੱਗ ਪਿਆ ਤਾਂ ਚੰਗਾ ਨਾਵਲਕਾਰ ਬਣ ਜਾਵੇਗਾ। 'ਪਾਲੀ' ਪੜ੍ਹਨ ਨਾਲ ਮੇਰੀ ਤਸੱਲੀ ਹੀ ਨਹੀਂ ਹੋਈ, ਮੇਰੇ ਮਨ ਵਿਚ ਇਸ ਨੌਜਵਾਨ ਨੂੰ ਜਾਣਨ ਤੇ ਉਤਸ਼ਾਹ ਦੇਣ ਦੀ ਤਾਂਘ ਪੈਦਾ ਹੋ ਗਈ। ਮੈਨੂੰ ਖ਼ੁਸ਼ੀ ਹੈ ਕਿ 'ਪੂਰਨਮਾਸ਼ੀ' ਦੇ ਉਤਪੰਨ ਹੋਣ ਵਿਚ ਕੁਝ ਉਸ ਤਾਂਘ ਦਾ ਹਿੱਸਾ ਹੈ। ਮੈਂ ਆਪਣੇ ਦਿਲੋਂ 'ਪੂਰਨਮਾਸ਼ੀ' ਨੂੰ ਆਪਣੀ ਇਸ ਤਾਂਘ ਦੀ ਪੂਰਤੀ ਹੀ ਸਮਝਦਾ ਹਾਂ।

'ਪਾਲੀ' ਵਿਚ ਜਸਵੰਤ ਸਿੰਘ ਦੀ ਕਲਪਨਾ ਦੀ ਉਡਾਰੀ ਬੜੀ ਬਲਵਾਨ ਸੀ। ਉਹ ਅਕਾਸ਼ਾਂ ਨੂੰ ਛੂਹ ਆਉਂਦਾ ਸੀ ਤੇ ਪਤਾਲਾਂ ਦੇ ਥੱਲੇ ਤੱਕ ਟੁੱਭੀ ਮਾਰਦਾ ਸੀ। ਇਸ ਮਾਤ-ਲੋਕ ਵਿਚ ਉਹ ਕਿਤੇ ਕਿਤੇ ਹੀ ਨਜ਼ਰੀਂ ਪੈਂਦਾ ਸੀ। ਪਰ ਜਿੰਨਾ ਚਿਰ ਉਹ ਮਾਤ-ਲੋਕ ਵਿਚ ਵਿਚਰਦਾ ਸੀ, ਇਸ ਦੇ ਪਾਜ ਉਘਾੜ ਉਘਾੜ ਸੁੱਟੀ ਜਾਂਦਾ ਸੀ। ਉਹ ਇਸ ਦੀ ਖ਼ੂਬਸੂਰਤੀ ਅਤੇ ਸੁਹਿਰਦਤਾ ਬਿਆਨ ਕਰਦਾ ਸੀ, ਜੀਜੇ ਸਾਲੀਆਂ ਦੇ ਮਖ਼ੌਲਾਂ ਵਿਚ ਤੇ ਭੈਣ ਦੇ ਆਪਣੇ ਭਰਾ ਦੀ ਰੁਮਾਂਸ ਦੀ ਉਤਪਤੀ ਵੱਲ ਚਾਉ ਭਾਵ ਵਿਚ ਤੇ ਇਸ ਘੋਰ ਕਰੂਪਤਾ ਤੇ ਕਠੋਰਤਾ ਦਾ ਵਰਨਣ ਕਰਦਾ ਸੀ, ਪਾਲੀ ਦੇ ਵਿਆਹ ਤੇ ਸਹੁਰੇ ਘਰ ਦੇ ਕਲੇਸ਼ ਤੇ ਦੁਖ ਵਿਚ। ਜਿਹੜਾ ਆਦਮੀ ਇਹ ਕੁਝ ਲਿਖ ਸਕਦਾ ਹੈ, ਮੈਂ ਹੈਰਾਨ ਸਾਂ, ਜੇ ਉਸ ਦਾ ਧਿਆਨ ਹੋਰ ਯਥਾਰਥਿਕਤਾ ਨਾਲ ਇਸ ਮਾਤ-ਲੋਕ ਵੱਲ ਹੋ ਗਿਆ ਤਾਂ ਉਹ ਕਲਾ ਨੂੰ ਰੂਪਮਾਨ ਕਰੇਗਾ। 'ਪੂਰਨਮਾਸ਼ੀ' ਉਸ ਵਧੇਰੇ ਯਥਾਰਥਿਕ ਧਿਆਨ ਦੀ ਲੱਭਤ ਹੈ।

'ਪਾਲੀ' ਨੂੰ ਸਾਰਥਿਕ ਕਰਨ ਵਾਲਾ ਵੀ ਜਿਥੋਂ ਤੱਕ ਸੀ, ਮਾਲਵੇ ਦਾ ਪੇਂਡੂ ਜੀਵਨ ਹੀ ਸੀ, 'ਪੂਰਨਮਾਸ਼ੀ' ਤਾਂ ਉਸ ਜੀਵਨ ਦੀ ਹੀ ਨਵੇਂ ਸਿਰੇ ਤੋਂ ਦ੍ਰਿਸ਼ਟੀ ਹੈ। ਭਾਵੇਂ ਨਾਉਂ ਉਸ ਦਾ ਵੀ ਇਕ ਪਾਤਰ, ਤੇ ਉਹ ਵੀ ਬਹੁਤ ਛੋਟੇ ਪਾਤਰ ਤੋਂ ਰੱਖਿਆ ਗਿਆ ਹੈ, ਇਹ ਕਿਸੇ ਇਕ ਇਸਤਰੀ ਦਾ ਦੁੱਖਾਂ ਤੇ ਪਿਆਰਾਂ-ਭਰਿਆ ਜੀਵਨ ਹੀ ਨਹੀਂ, ਇਹ ਮਾਲਵੇ ਦੇ ਪਿੰਡਾਂ ਦਾ—ਤੇ ਮਾਲਵੇ ਦੇ ਪਿੰਡਾਂ ਤੋਂ ਵੱਖਰਾ ਪੇਂਡੂ ਜੀਵਨ ਮਾਝੇ, ਬਾਰ, ਪੋਠੋਹਾਰ ਵਿਚ ਤਾਂ ਕੀ ਯੂਰਪ ਵਿਚ ਭੀ ਨਹੀਂ ਹੋ ਸਕਦਾ—ਜੀਵਨ ਹੈ। ਫੇਰ ਭਾਵੇਂ ਇਹ ਦੋ ਤਿੰਨ ਪਿੰਡਾਂ ਦੀ ਹੀ ਕਹਾਣੀ ਹੈ, ਇਹ ਡਿਕਨਜ਼ ਦੇ ਨਾਵਲ 'ਦੋ ਸ਼ਹਿਰਾਂ ਦੀ ਕਹਾਣੀ' ਵਾਂਗ ਕਿਸੇ ਮਹਾਨ ਘਟਨਾ ਦਾ ਇਕ ਨਿਗੂਣਾ ਜਿਹਾ ਪੱਖ ਹੀ ਨਹੀਂ ਦਰਸਾ ਕੇ ਰਹਿ ਜਾਂਦੀ। ਇਹਨਾਂ ਤਿੰਨਾਂ ਪਿੰਡਾਂ ਵਿਚ ਇਕ ਦੁਨੀਆਂ ਬੰਦ ਕੀਤੀ ਪਈ ਹੈ।

ਜਟਕੇ ਜੀਵਨ ਦਾ ਇਹ ਯਥਾਰਥਵਾਦੀ ਚਿੱਤਰ ਜ਼ਰੂਰ ਹੈ, ਪਰ ਇਸ ਤੋਂ ਵੱਧ ਕੇ ਹੋਰ ਵੀ ਬਹੁਤ ਕੁਝ ਹੈ। ਇਹ ਇਸ ਜੀਵਨ ਦੀ ਸੁਘੜ ਆਤਮਾ ਦਾ ਪ੍ਰਕਾਸ਼ ਹੈ। ਰੂਪ, ਇਸ ਦਾ ਨਾਇਕ, ਕੋਈ ਦੇਵਤਾ ਨਹੀਂ, ਉਹ ਇਕ ਵਿਆਹ ਕਰਵਾ ਕੇ ਛੱਡ ਦੇਂਦਾ ਹੈ, ਜਿਸ ਕਰਕੇ ਨਾਵਲ ਦੇ ਆਰੰਭ ਵਿਚ ਉਹ ਇਕ ਘ੍ਰਿਣਤ ਜੀਵ ਹੈ, ਪਰ ਜਿਥੇ ਉਸ ਦਾ ਇਹ ਔਗੁਣ ਸਮਾਜ ਵੱਲ ਇਕ ਮੁੜ੍ਹ ਮੱਤ ਦੀ ਵੰਗਾਰ ਦਾ ਸਿੱਟਾ ਹੈ, ਉਥੇ ਉਸ ਦਾ ਚੰਨੋ ਦੇ ਪਿਆਰ ਤੇ ਗਿਆਨੀ ਦੀ ਮਿੱਤਰਤਾ ਦੇ ਪ੍ਰਭਾਵ ਗ੍ਰਹਿਣ ਕਰਨਾ, ਉਸ ਦੀ ਮਨੁੱਖ ਸੁਹਿਰਦਤਾ ਦਾ ਪ੍ਰਮਾਣ ਹੈ। ਇਸ ਤੋਂ ਆਸ ਉਪਜਦੀ ਹੈ ਕਿ ਸਮਾਜ ਦੀਆਂ ਹਜ਼ਾਰਾਂ ਸਾਲਾਂ ਦੀਆਂ ਟੇਢੀਆਂ ਚਾਲਾਂ ਵੀ ਮਨੁੱਖ ਦੀ ਸੱਚੇ ਜੀਵਨ ਦੀ ਪ੍ਰਾਪਤੀ ਦੀ ਸੰਭਾਵਨਾ ਨੂੰ ਖ਼ਤਮ ਨਹੀਂ ਕਰ ਸਕੀਆਂ। ਰੂਪ, ਮਨੁੱਖਾ ਜੀਵਨ, ਇਕ ਆਸ਼ਾਵਾਦੀ ਦ੍ਰਿਸ਼ਟ ਦਾ ਪ੍ਰਕਾਸ਼ ਹੈ।

ਸ਼ਾਮੋ ਮੈਲੀ ਹੋਣ 'ਤੇ ਵੀ ਹੀਰੇ ਦੀ ਕਣੀ ਹੈ। ਉਸ ਦੀ ਮੈਲ ਇਕ ਅਤਿ ਸਵੱਛ ਬਸਤਰ ਦੇ ਤਣੀ ਤੋਂ ਅਚਾਨਕ ਭੁੰਜੇ ਡਿੱਗ ਜਾਣ ਨਾਲ ਲੱਗੇ ਦਾਗ਼ ਹਨ, ਜੋ ਇਸ ਦੀ ਸਵੱਛਤਾ ਨੂੰ ਨਸ਼ਟ ਨਹੀਂ ਕਰ ਸਕਦੇ। ਅਸੀਂ ਆਪਣੀ ਧੀ ਭੈਣ ਨੂੰ ਇਸ ਦਾਗ਼ ਤੋਂ ਬਚਾਈ ਰੱਖਣਾ ਚਾਹੁੰਦੇ ਹਾਂ। ਪਰ ਜਿਹੜੀ ਧੀ ਭੈਣ ਇਸ ਦਾਗ਼ ਦੇ ਲੱਗ ਜਾਣ 'ਤੇ ਸ਼ਾਮੋ ਜਿੰਨੀ ਸਵੱਛ ਰਹੇਗੀ, ਉਸ ਨੂੰ ਅਸੀਂ ਤਾਂ ਕੀ, ਸਾਰੇ ਖਿਮਾ ਕਰ ਦੇਣਗੇ, ਤੇ ਖਿਮਾ ਹੀ ਨਹੀਂ, ਉਸ ਨੂੰ ਉਸ ਖ਼ੁਸ਼ਹਾਲੀ ਦਾ ਪੂਰਨ-ਭਾਂਤ ਭਾਗੀ ਸਮਝਾਂਗੇ ਜੋ ਉਸ ਨੂੰ ਆਪਣੇ ਸਹੁਰੇ ਘਰ ਪ੍ਰਾਪਤ ਹੁੰਦੀ ਹੈ। ਜਦੋਂ ਨਾਵਲ ਦੇ ਅੰਤ ਵਿਚ ਸ਼ਾਮੋ ਅਰ ਉਸ ਦਾ ਪੜ੍ਹਿਆ ਲਿਖਿਆ, ਕੋਟ ਪਤਲੂਣ ਵਾਲਾ ਸਰਦਾਰ, ਦਿਆਲੇ ਅਮਲੀ ਦੇ ਟਾਂਗੇ 'ਤੇ ਸਵਾਰ ਹੁੰਦੇ ਹਨ ਅਤੇ ਸ਼ਾਮੋ ਦਾ ਸਰਦਾਰ ਦਿਆਲੇ ਨਾਲ ਉਸ ਦੇ ਵਿਆਹ ਦੀ ਗੱਲ ਛੇੜ ਦੇਂਦਾ ਹੈ ਤਾਂ ਭਾਵੇਂ ਦਿਆਲੇ ਦੀਆਂ ਤਨਜ਼ਾਂ ਤੇ ਸ਼ਾਮੋ ਦੀਆਂ ਝੇਪਾਂ ਵਿਚ ਪੜ੍ਹਨ ਵਾਲੇ ਨੂੰ ਪ੍ਰਧਾਨ ਪ੍ਰਭਾਵ ਵਿਅੰਗ ਦਾ ਜਾਪੇ, ਮੈਨੂੰ ਇਸ ਵਿਚ ਸ਼ਾਮੋ ਦੀ ਸਵੱਛਤਾ ਦਾ ਫਲ ਰੂਪ ਹੀ ਦਿਸਦਾ ਹੈ, ਜਿਵੇਂ ਕੋਈ ਕਹਿ ਰਿਹਾ ਹੋਵੇ ਕਿ ਇਕ-ਅੱਧ ਭੁੱਲ ਜੀਵਨ ਵਿਚ ਕੋਈ ਅਰਥ ਨਹੀਂ ਰੱਖਦੀ, ਜੇ ਤੁਹਾਡਾ ਹਿਰਦਾ ਤੇ ਸਮੁੱਚਾ ਜੀਵਨ ਪੱਖਰਾ ਤੇ ਖਰਾ ਹੈ।

ਪਰ ਚੰਨੋ ਤਾਂ ਅਸਾਡੇ ਪੇਂਡੂ ਜੀਵਨ ਦੀ ਰਾਸ ਹੈ। ਬੜੇ ਸੁਭਾਗ ਦੀ ਗੱਲ ਹੈ ਕਿ ਅਸਾਡੀਆਂ ਇਸਤਰੀਆਂ ਇਸ ਕੁਹਜੇ ਸਮਾਜ ਵਿਚ ਵੀ ਚੰਨੋ ਜਿਹੀਆਂ ਸੁੰਦਰ ਹਨ, ਸਰੀਰ ਤੇ ਹਿਰਦੇ ਦੋਹਾਂ ਪੱਖਾਂ ਤੋਂ। ਤਦੇ ਅਸੀਂ ਹਾਲੀ ਤੱਕ ਇਕ ਸਭਿਆ ਲੋਕ ਤੁਰੇ ਆਉਂਦੇ ਹਾਂ, ਜਿਨ੍ਹਾਂ ਨੂੰ ਹਜ਼ਾਰ ਸਾਲ ਦੀ ਗ਼ੁਲਾਮੀ ਨੇ ਵੀ ਮੂਲੋਂ ਸਿਥਲ ਕਰ ਦਿੱਤਾ।

ਚੰਨੋ ਦਾ ਰੂਪ ਨੂੰ ਚੁਬਾਰੇ ਵਿਚ, ਤੇ ਫਿਰ ਜਦੋਂ ਉਹ ਹੋਰ ਥਾਂ ਮੰਗੀ ਜਾਂਦੀ ਹੈ, ਬਾਹਰ ਖੂਹ 'ਤੇ ਮਿਲਣਾ, ਜਦੋਂ ਕਿ ਰੂਪ ਉਸ ਨੂੰ ਨਸ਼ਾ ਲੈਣ ਦੇ ਇਰਾਦੇ ਨਾਲ ਰਾਤ ਨੂੰ ਮਿਲਣ ਆਇਆ, ਉਸ ਦੀ ਸਿਆਣਪ ਦਾ ਸਦਕਾ ਆਪਣੇ ਕਠੋਰ ਇਰਾਦੇ ਤੋਂ ਟਲ ਜਾਂਦਾ ਹੈ, ਆਪਣੇ ਆਪ ਵਿਚ ਕੁਝ ਦੁਰਵਿਸ਼ਵਾਸ ਜਿਹੀਆਂ ਗੱਲਾਂ ਲੱਗਣਗੀਆਂ, ਪਰ ਚੰਨੋ ਨੂੰ ਕਲਾਕਾਰ ਨੇ ਕੁਝ ਅਜਿਹਾ ਘੜਿਆ ਹੈ ਕਿ ਉਸ ਦੀ ਹਾਲਤ ਵਿਚ ਵਿਸ਼ਵਾਸ ਨੂੰ ਕਦੇ ਸੱਟ ਨਹੀਂ ਲੱਗਦੀ। ਚੰਨੋ ਇਕ ਆਦਰਸ਼ਕ ਜੀਵ ਹੈ, ਜਿਸ ਦੇ ਸਹਾਰੇ ਵਾਸਤਵ ਜੀਵਨ ਖੜਾ ਹੈ।

ਚੰਨੋ ਦੇ ਸਹੁਰੇ ਘਰ ਦਾ ਜੀਵਨ ਅਸਾਡੇ ਜਟਕੇ ਜੀਵਨ ਦੀ ਮੂੰਹ-ਬੋਲਦੀ ਤਸਵੀਰ ਹੈ। ਇਸ ਵਿਚ ਅਸਾਡੀ ਗ਼ਰੀਬੀ, ਅਸਾਡੀ ਮਜਬੂਰੀ, ਅਸਾਡਾ ਕੁਚੱਜ, ਪਰ ਨਾਲ ਹੀ ਅਸਾਡੀ ਸੁਹਿਰਦਤਾ ਸਾਕਾਰ ਹੁੰਦੀਆਂ ਹਨ। ਚੰਨੋ ਦਾ ਪਤੀ ਕਰਮਾ ਇਕ ਧੌਲ ਹੈ, ਜਿਸ ਦੇ

ਆਸਰੇ ਅਸਾਡੀ ਧਰਤੀ ਖੜੀ ਹੈ ਅਤੇ ਜਦੋਂ ਉਸ ਦੇ ਜੰਗ ਵਿਚ ਮਰ ਜਾਣ ਨਾਲ ਇਹ ਧਰਤੀ ਡੋਲਦੀ ਦਿਸਦੀ ਹੈ ਤਾਂ ਚੰਨੋ ਆਪ ਹੇਠਾਂ ਸਿਰ ਦੇ ਕੇ ਇਸ ਨੂੰ ਬਚਾਅ ਲੈਂਦੀ ਹੈ।

ਤਕਨੀਕ ਦੇ ਨੁਕਤੇ ਤੋਂ ਭਾਵੇਂ ਗੋਂਦ, ਨਾਵਲ ਜਾਂ ਕਹਾਣੀ ਦਾ ਇਕ ਅਤਿ ਲੋੜੀਂਦਾ ਅੰਗ ਹੈ, ਤਾਂ ਵੀ ਇਸ ਦੀ ਅਸਲ ਵਡਿਆਈ ਪਾਤਰਾਂ ਵਿਚ ਹੁੰਦੀ ਹੈ, ਜਿਸ ਤਰ੍ਹਾਂ ਜੀਵਨ ਵਿਚ ਘਟਨਾ ਦੀ ਭੋਇੰ ਉਤੇ ਮਹਾਂਪੁਰਸ਼ ਤੇ ਜੋਧੇ ਇਸ ਦਾ ਫਲ ਹੁੰਦੇ ਹਨ ਤੇ ਭੋਇੰ ਦੀ ਵਡਿਆਈ ਦਾ ਨਿਰਭਰ ਫਲ ਤੋਂ ਬਿਨਾਂ ਹੋਰ ਕਾਸੇ ਤੇ ਹੋ ਸਕਦਾ ਹੈ ? 'ਪੂਰਨਮਾਸ਼ੀ' ਘਟਨਾ ਅਥਵਾ ਗੋਂਦ ਅਰ ਪਾਤਰਾਂ, ਦੋਹਾਂ ਪੱਖਾਂ ਤੋਂ ਸੁੰਦਰ ਤੇ ਪ੍ਰਭਾਵਸ਼ਾਲੀ ਹੈ, ਪਰ ਜੋ ਤਸਵੀਰ ਚੰਨੋ, ਸ਼ਾਮੋ, ਕਰਮਾ, ਰੂਪ ਤੇ ਦਿਆਲਾ ਬਣਾਂਦੇ ਹਨ, ਉਹ ਕਿਸੇ ਚੁਗਾਠ ਵਿਚ ਵੀ ਸੁਹਣੀ ਲੱਗਣੀ ਸੀ। ਅਜਿਹੇ ਪੰਜ ਪਾਤਰ ਹਿੰਦੁਸਤਾਨੀ ਸਾਹਿਤ ਵਿਚ ਕਿਤੇ ਘੱਟ ਹੀ ਸਿਰਜੇ ਹੋਣਗੇ।

ਚੰਗਾ ਹੁੰਦਾ ਜੇ ਕਰਮੇ ਦੇ ਮਰਨ ਤੋਂ ਬਾਅਦ ਚੰਨੋ ਦਾ ਪਿਛਲਾ ਜੀਵਨ ਜ਼ਰਾ ਵਧੇਰੇ ਵਿਸਥਾਰ ਨਾਲ ਵਰਣਨ ਕੀਤਾ ਜਾਂਦਾ ਤੇ ਨਾਵਲ ਦਾ ਪਿਛਲਾ ਹਿੱਸਾ ਕੁਝ ਹੋਰ ਲੰਮਾ ਕਰ ਦਿੱਤਾ ਜਾਂਦਾ। ਫਿਰ ਦੋ ਪੁਸ਼ਤਾਂ ਦਾ ਉਹ ਫ਼ਰਕ ਜੋ ਰੂਪ ਤੇ ਪੂਰਨ ਦੇ ਵਿਆਹਾਂ ਵੇਲੇ ਉਹਨਾਂ ਦੀਆਂ ਜੰਞਾਂ ਵਿਚ ਦਿਖਾਇਆ ਗਿਆ, ਹੋਰ ਸਪੱਸ਼ਟ ਭਾਂਤ ਦਿਖਾਇਆ ਜਾਂਦਾ।

ਜਸਵੰਤ ਸਿੰਘ ਪੰਜਾਬੀ ਵਿਚ ਨਾਨਕ ਸਿੰਘ ਦਾ ਵਾਰਸ ਹੈ। ਇਹ ਪੰਜਾਬੀ ਨਾਵਲ ਦੇ ਖੇਤਰ ਨੂੰ ਹੋਰ ਚੌੜਾ ਕਰ ਰਿਹਾ ਹੈ ਤੇ ਮੈਨੂੰ ਆਸ ਹੈ, ਕੁਝ ਸਾਲਾਂ ਤੱਕ ਪੰਜਾਬੀ ਨਾਵਲ, ਅਜਿਹੇ ਲੇਖਕਾਂ ਦੇ ਸਦਕਾ, ਯੂਰਪੀਨ ਨਾਵਲ ਦੀਆਂ ਉਚਾਈਆਂ ਨੂੰ ਛੂਹਣ ਲੱਗ ਜਾਏਗਾ।

ਸੰਤ ਸਿੰਘ ਸੇਖੋਂ

# 1

ਜੱਟਾ ਤੇਰੀ ਜੂਨ ਬੁਰੀ,
ਹਲ ਛੱਡ ਕੇ ਚਰ੍ਹੀ ਨੂੰ ਜਾਣਾ।

ਮੂੰਹ-ਅੰਨ੍ਹੇਰੀ ਸਵੇਰ ਭਗਤਾਂ ਦਾ ਸਮਾਂ ਹੁੰਦਾ ਹੈ, ਜਿਸ ਵਿਚ ਉਹ ਇਸ਼ਨਾਨ ਕਰ ਕੇ ਆਪਣੇ ਧਿਆਨ ਨੂੰ ਸਹਿਜ-ਆਤਮਾ ਵਿਚ ਜੋੜਦੇ ਹਨ। ਹਾਲੀ ਖੇਤਾਂ ਵਿਚ ਜੋਗ ਪਿੱਛੇ, ਆਰਥਿਕ ਹਾਲਤ ਵਿਚ ਬੁੱਢੀ ਹੋ ਰਹੀ ਜ਼ਿੰਦਗੀ ਨੂੰ ਮਿੱਠੀ ਤੇ ਲੰਮੀ ਹੇਕ ਦੇ ਗੀਤ ਗਾ ਗਾ, ਠੁਮ੍ਹਣੇ ਦੇ ਦੇ ਬਚਾਂਦੇ ਹਨ। ਏਸੇ ਹੀ ਸਵੇਰ ਵਿਚ ਕਈਆਂ ਸੁਆਣੀਆਂ ਨੂੰ ਪੀਹ ਕੇ ਡੰਗ ਪਕਾਉਣ ਦਾ ਫ਼ਿਕਰ ਪਿਆ ਹੁੰਦਾ ਹੈ ਅਤੇ ਉਨ੍ਹਾਂ ਦੇ ਜਵਾਨ ਡੌਲੇ ਚੱਕੀ ਪੀਂਹਦੇ, ਗੰਢ ਵਿਚੋਂ ਆਟੇ ਦੀ ਲਗਾਤਾਰ ਧਾਰ ਵਗਾ ਦੇਂਦੇ ਹਨ। ਬਹੁਤ ਸੁਆਣੀਆਂ ਚਾਟੀਆਂ ਵਿਚ ਮਧਾਣੀਆਂ ਪਾ ਕੇ ਦੁੱਧ ਰਿੜਕਣਾ ਸ਼ੁਰੂ ਕਰਦੀਆਂ ਹਨ। ਪੇਂਡੂ ਜਵਾਨੀ ਮੱਖਣਾਂ ਵਿਚ ਘੁਲ ਕੇ ਲਿਸ਼ਕਦੀ ਹੈ। ਅਮਲੀ ਰਜ਼ਾਈਆਂ ਹੇਠ ਊਂਘਦੇ, ਪਾਲੇ ਤੇ ਨਸ਼ੇ ਦੀ ਤਰੋਟ ਦੇ ਭੰਨੇ ਹੱਡ, ਇਕੱਠੇ ਕਰਨ ਦੇ ਯਤਨ ਕਰਦੇ ਹਨ। ਕੁੱਕੜ ਦੀ ਬਾਂਗ ਸੁਣ ਕੇ ਉਹ ਰਜ਼ਾਈ ਦਾ ਉੱਚਾ ਹੋਇਆ ਲੜ ਦੱਬ ਕੇ ਫਿਰ ਸੌਂ ਜਾਂਦੇ ਹਨ, ਜਿਵੇਂ ਉਹਨਾਂ ਦੀ ਜ਼ਿੰਦਗੀ ਵਿਚੋਂ ਮੂਲ-ਉਤਸ਼ਾਹ ਅਮਲੋਂ ਮੁਕ ਗਿਆ ਹੋਵੇ।

ਨਵੇਂ ਪਿੰਡ ਦੀ ਨਿਆਈਂ ਵਿਚ ਇੱਕ ਖੂਹ ਚਲ ਰਿਹਾ ਸੀ। ਪੈੜ ਦੁਆਲੇ ਬੋਤਾ ਆਵਾਗਵਨ ਦੀ ਫੇਰੀ ਵਾਂਗ ਘੁੰਮ ਰਿਹਾ ਸੀ। ਉਸ ਨੂੰ ਆਪਣੀ ਮੰਜ਼ਲ ਦਾ ਪਤਾ ਨਹੀਂ ਸੀ। ਗੋਲ ਚੱਕਰ ਦਾ ਕੋਈ ਸਿਰਾ ਨਹੀਂ ਹੁੰਦਾ। ਭਰੀਆਂ ਟਿੰਡਾਂ ਜੀਵਨ ਦੇ ਵਲਵਲਿਆਂ ਵਾਂਗ ਉਛਲ ਕੇ ਡੁਲ੍ਹਦੀਆਂ ਅਤੇ ਖਾਲੀ ਹਸਰਤ ਆਹਾਂ ਵਾਂਗ ਹਿਰਦੇ-ਖੂਹ ਵਿਚ ਮੁੜ ਟੁੱਭੀ ਮਾਰ ਜਾਂਦੀਆਂ ਸਨ। ਹਲਟ ਦੀ ਚਾਲ ਜ਼ਿੰਦਗੀ ਦੀ ਜਦੋ-ਜਹਿਦ ਦਾ ਸੰਦੇਸ਼ ਬਣੀ ਹੋਈ ਸੀ। ਯਾਦ ਦੇ ਆਪ-ਮੁਹਾਰੇ ਵਹਾਅ ਵਾਂਗ ਪਾਣੀ ਆਡ ਵਿਚ-ਦੀ ਖੇਤਾਂ ਨੂੰ ਰੁੜ੍ਹਿਆ ਜਾ ਰਿਹਾ ਸੀ। ਬੂੜੀਆਂ ਕੋਲ ਕੁੱਤੇ ਦੀ ਵਜਦੀ 'ਟੱਚ-ਟੱਚ' ਕਿਸਾਨ ਮਾਲਕ ਨੂੰ ਦੱਸਦੀ ਸੀ ਕਿ ਉਹਦਾ ਛੋਟਾ ਸੰਸਾਰ ਚਲ ਰਿਹਾ ਹੈ। ਪਾਣੀ ਦਾ ਪ੍ਰਵਾਹ ਪਾਲੇ ਨਾਲ ਮੁਰਝਾਈ ਸੇਂਜੀ ਨੂੰ ਉਦੋਸਾਉਣ ਦਾ ਅਵਸਰ ਦੇ ਰਿਹਾ ਸੀ। ਦੋ ਦੋ ਤਿੰਨ ਤਿੰਨ ਉਂਗਲ ਖੇਤ ਵਿਚੋਂ ਸਿਰ ਚੁਕਦੀ ਸੇਂਜੀ ਪਾਣੀ ਵਿਚ ਡੁੱਬ ਰਹੀ ਸੀ।

ਖੂਹ ਦੇ ਨੇੜੇ ਦੋ ਤਿੰਨ ਵਾੜੇ ਮਨੁੱਖ ਜੇਡੀਆਂ ਉਚੀਆਂ ਕੰਧਾਂ ਨਾਲ ਵਲੇ ਹੋਏ ਸਨ। ਕੱਚੀਆਂ ਕੰਧਾਂ ਮਾਰੂ ਮੀਂਹਾਂ ਦੀ ਵਾਛੜ ਵਿਚ ਵੀ ਸਿਦਕਵਾਨ ਹੋਈਆਂ ਖੜੀਆਂ ਸਨ। ਚੀਕਣੇ ਛੱਪੜਾਂ ਵਿਚੋਂ ਇਨ੍ਹਾਂ ਕੰਧਾਂ ਦੀਆਂ ਇੱਟਾਂ ਨੂੰ ਕਿਸਾਨ ਨੇ ਵਿਹਲੀ ਰੁੱਤ ਵਿਚ ਕਹੀਆਂ ਅਤੇ ਰੰਬਾਲੀਆਂ ਨਾਲ ਹਿਲਾ ਹਿਲਾ ਕੱਢਿਆ ਸੀ। ਵਾੜਿਆਂ ਵਿਚ ਮੱਕੀ ਤੇ ਚਰ੍ਹੀ ਦੀਆਂ ਪੂਲੀਆਂ ਦੀਆਂ ਵੱਡੀਆਂ ਵੱਡੀਆਂ ਦੱਨਾਂ ਲੱਗੀਆਂ ਹੋਈਆਂ ਸਨ। ਬਹੁਤੀਆਂ ਦੁਆਲੇ

ਕੰਡਿਆਲੀਆਂ ਵਾੜਾਂ ਕੀਤੀਆਂ ਹੋਈਆਂ ਸਨ ਅਤੇ ਬੇਹਿੰਮਤੀਆਂ ਦੀਆਂ ਦੱਨਾਂ ਵਿਚ ਆਵਾਰਾ ਪਸ਼ੂਆਂ ਨੇ ਖਾਹ ਖੋਹ ਘੁਰਨੇ ਪਾ ਦਿੱਤੇ ਸਨ। ਗੋਹੇ ਨੂੰ ਪਾਥੀਆਂ ਬਣਾ ਸਾੜਿਆ ਜਾ ਰਿਹਾ ਸੀ, ਜਿਹੜਾ ਕਿ ਪੈਲੀ ਦੀ ਉਪਜ ਵਿਚ ਸਭ ਤੋਂ ਬਹੁਤਾ ਸਹਾਈ ਹੁੰਦਾ ਹੈ। ਗੋਹਾ ਕਿਸਾਨ ਦਾ ਚੰਗਾ ਮਿੱਤਰ ਹੈ। ਪਰ ਅਫ਼ਸੋਸ, ਜਿਥੇ ਬਲ ਹੈ, ਉਥੇ ਸਿਆਣਪ ਨਹੀਂ, ਜਿਸ ਕਰਕੇ ਪਿੰਡਾਂ ਵਿਚ ਹਾਰੀ ਜ਼ਿੰਦਗੀ ਵਿੰਗੇ ਲੱਕ ਕੁੱਬੀ ਕੁੱਬੀ ਜੀਅ ਰਹੀ ਸੀ।

ਕਿਆਰੇ ਮੋੜਦੇ ਕਿਸਾਨ ਨੇ ਨੇੜੇ ਦੇ ਖੇਤ ਵਿਚੋਂ ਬੋਤੇ ਨੂੰ 'ਹੂੰ ਹੂੰ ਬੋਤਿਆ' ਆਖ ਲਲਕਾਰਾ ਮਾਰਿਆ। ਬੋਤੇ ਦੀ ਮੱਧਮ ਚਾਲ ਵਿਚ ਇਕਦਮ ਫੁਰਤੀ ਆ ਗਈ ਅਤੇ ਕੁੱਤੇ ਦੀ ਹੌਲੀ ਹੌਲੀ ਵਜਦੀ 'ਟੱਚ ਟੱਚ' ਨਾਚ ਦੇ ਕਾਹਲੇ ਸਾਜ਼ ਵਾਂਗ 'ਟਿੱਚ ਟਿੱਚ ਟਿੱਚ' ਕਰ ਉਠੀ। ਬੈੜ ਤੋਂ ਦੀ ਘੁੰਮਦੀਆਂ ਟਿੰਡਾਂ ਦਾ ਪਾਣੀ ਪਾਰਸੇ ਦੀ ਥਾਂ ਬਹੁਤਾ ਖੂਹ ਵਿਚ ਡੁਲ੍ਹਣ ਲੱਗਾ। ਕਦੇ ਕਦੇ ਮਾਹਲ ਦੇ ਬੈੜ ਦੀਆਂ ਰੇਬੀਆਂ ਤੋਂ ਉਤਾਂਹ ਹੇਠਾਂ ਹੋਣ ਨਾਲ, ਇਕ ਤਕੜਾ ਧੜਕਾ ਪੈਦਾ ਹੁੰਦਾ, ਜਿਸ ਦੇ ਖੜਾਕ ਨਾਲ ਨੇੜ ਤੇੜ ਦੇ ਘਰਾਂ ਵਿਚ ਖ਼ਬਰ ਹੋ ਜਾਂਦੀ ਸੀ ਕਿ ਅੱਜ ਨਿਆਈਂ ਵਾਲਾ ਖੂਹ ਵਗ ਰਿਹਾ ਹੈ। ਕਈਆਂ ਜੱਟੀਆਂ ਨੂੰ ਟੱਬਰ ਦੇ ਮੈਲੇ ਕੱਪੜੇ ਧੋਣ ਦਾ ਚੇਤਾ ਆਉਂਦਾ ਅਤੇ ਆਪਣੇ ਕੰਮਾਂ ਨੂੰ ਛੋਹਲੀ ਨਾਲ ਨਬੇੜਨ ਲੱਗ ਜਾਂਦੀਆਂ।

ਕਿਸਾਨ ਵਗਦੇ ਖਾਲ ਦੀ ਵੱਟੇ-ਵੱਟ ਖੂਹ 'ਤੇ ਆ ਗਿਆ। ਰਾਹ ਵਿਚ ਵਗਦੇ ਪਾਣੀ ਨੂੰ ਧਿਆਨ ਨਾਲ ਵੇਖਦਾ ਆਇਆ ਕਿ ਕਿਤੇ ਟੁਟ ਤਾਂ ਨਹੀਂ ਗਿਆ। ਖੂਹ ਦੇ ਪਾਣੀ ਦਾ ਫਜ਼ੂਲ ਟੁਟ ਜਾਣਾ ਜੱਟ ਨੂੰ ਬੜਾ ਦੁਖੀ ਕਰਦਾ ਹੈ। ਅਜਿਹੇ ਮੌਕੇ ਉਹ ਕਦੇ ਆਪ ਨੂੰ ਅਤੇ ਕਦੇ ਰੱਬ ਨੂੰ ਗਾਲ੍ਹਾਂ ਦੇਣੋਂ ਵੀ ਸੰਕੋਚ ਨਹੀਂ ਕਰਦਾ, ਕਿਉਂਕਿ ਉਸ ਦੇ ਵਿਸ਼ਵਾਸ ਵਿਚ ਰੱਬ ਹਰੇਕ ਚੰਗੇ ਮੰਦੇ ਕੰਮ ਦਾ ਕਰਤਾ ਹੈ। ਕਿਸਾਨ ਨੇ ਕਹੀ ਮੋਢੇ ਤੋਂ ਲਾਹ ਕੇ ਇਕ ਪਾਸੇ ਰੱਖੀ ਅਤੇ ਵਗਦੇ ਬੋਤੇ ਨੂੰ ਮੁਹਾਰ ਤੋਂ ਫੜ ਕੇ ਬੁਸ਼ਕਾਰ ਮਾਰ ਰੋਕਿਆ। ਸਿਆਣਾ ਜਾਨਵਰ ਝਟ ਦਮ ਲੈਣ ਲਈ ਰੁਕ ਗਿਆ। ਮਾਲਕ ਨੇ 'ਹਟ ਹਟ' ਆਖ ਉਸ ਨੂੰ ਪਿੱਛੇ ਹਟਾਇਆ। ਬੋਤਾ ਪਿਛਲੀਆਂ ਲੱਤਾਂ ਚੌੜੀਆਂ ਕਰ ਕੇ ਚੀਅੜ (ਪੇਸ਼ਾਬ) ਕਰਨ ਲੱਗ ਪਿਆ। ਮਾਲਕ ਨੇ ਬੀਂਡੀ ਉਸ ਦੇ ਕੰਨ੍ਹੇ ਤੋਂ ਥੋੜ੍ਹੀ ਥੱਲੇ ਸਰਕਾ ਦਿੱਤੀ, ਤਾਂ ਜੁ ਅੰਬੀ ਥਾਂ ਨੂੰ ਹਵਾ ਲੱਗ ਜਾਵੇ।

ਹੁਣ ਥੋੜ੍ਹਾ ਚਾਨਣ ਹੋ ਚੁੱਕਾ ਸੀ। ਹਲਟ ਦੇ ਖਲੋ ਜਾਣ ਨਾਲ ਉਸ ਦੇ ਚਲਣ ਵੇਲੇ ਦਾ ਰੌਲਾ ਮੁਕ ਗਿਆ ਅਤੇ ਨੇੜੇ ਦੇ ਵਾੜੇ ਵਿਚ ਕਿਸੇ ਦੇ ਪਾਥੀਆਂ ਪੱਥਣ ਦੀ ਆਵਾਜ਼ ਸੁਣਾਈ ਦੇਣ ਲੱਗੀ। ਕਦੇ ਕੋਈ ਆਦਮੀ ਮੈਦਾਨ ਜਾਂਦਾ ਵੀ ਦਿਖਾਈ ਦਿੰਦਾ। ਬੋਤੇ ਦੇ ਚੀਅੜ ਕਰ ਹਟਣ ਪਿੱਛੋਂ ਮਾਲਕ ਨੇ ਬੀਂਡੀ ਕੰਨ੍ਹੇ ਉਤੇ ਸੂਤ ਕੀਤੀ ਅਤੇ ਹੁੰਗਰ ਮਾਰ ਕੇ ਉਸ ਨੂੰ ਤੋਰ ਦਿੱਤਾ। ਪਾਰਸੇ ਵਿਚ ਹੁਣ ਫਿਰ ਟਿੰਡਾਂ ਦੀਆਂ ਚਾਰ ਲਗਾਤਾਰ ਧਾਰਾਂ ਪੈਣ ਲੱਗੀਆਂ ਅਤੇ ਖਾਲ ਦਾ ਉਤਰਿਆ ਪਾਣੀ ਆਪਣੇ ਸਹੀ ਟਿਕਾਣੇ ਵਗਣ ਲੱਗਾ। ਕਿਸਾਨ ਕਹੀ ਚੁਬੱਚੇ ਵਿਚ ਰੱਖ ਕੇ ਬਹਿ ਗਿਆ ਅਤੇ ਜੁੱਤੀ ਲਾਹ ਕੇ ਠਰੇ ਪੈਰਾਂ ਨੂੰ ਉਸ ਖੂਹ ਦੇ ਨਿਕਲਦੇ ਨਿੱਘੇ ਪਾਣੀ ਵਿਚ ਨਿਘਾਸ ਦੇਣ ਲਈ ਰੱਖ ਲਿਆ। ਉਦੋਂ ਹੀ ਕਿਸੇ ਨੇ ਲੋਹੇ ਦੀ ਕੜਾਹੀ ਕੋਲ ਰੱਖੀ ਅਤੇ ਉਸ ਦੀ ਆਵਾਜ਼ ਨਾਲ ਕਿਸਾਨ ਤ੍ਰਭਕਿਆ।

"ਕੌਣ ਐ ?"

ਫਿਰ ਆਪ ਹੀ ਜ਼ਨਾਨੀ ਵੇਖ ਕੇ ਝੇਪਰ ਗਿਆ।

"ਅੱਜ ਤੈਨੂੰ ਰੂਪ ਪਾਲ਼ੇ 'ਚ ਕੀ ਵਖਤ ਪਿਆ ਹੋਇਆ ਏ।" ਤੀਵੀਂ ਨੇ ਰੂਪ ਨੂੰ



ਇਉਂ ਕਿਹਾ, ਜਿਵੇਂ ਉਸ ਦੀ ਅੱਗੇ ਵੀ ਉਸ ਨਾਲ ਗੱਲਾਂ ਬਾਤਾਂ ਕਰਨ ਦੀ ਬੁਕਲ ਖੁਲ੍ਹੀ ਹੋਵੇ।

"ਮੈਂ ਤਾਂ ਡਰ ਈ ਗਿਆ ਸੀ ਬਚਨੋ! ਚੋਰਾਂ ਵਾਂਗ ਤੂੰ ਗੈਬ 'ਚੋਂ ਕਿਧਰੋਂ ਨਿਕਲ ਆਈ।"

"ਤੈਨੂੰ ਸਾਰੇ ਚੋਰ ਈ ਦੀਂਹਦੇ ਐ।" ਬਚਨੋ ਖਾਲ ਦੀ ਵੱਟ ਉਤੇ ਗੋਹੇ ਦੇ ਲਿਬੜੇ ਹੱਥ ਧੋਣ ਲਈ ਬਹਿ ਗਈ। "ਤੂੰ ਬਚ ਕੇ ਰਹੀਂ, ਕਿਤੇ ਲੁਟਿਆ ਨਾ ਜਾਵੀਂ।"

"ਅੰਦਰੋਂ ਤਾਂ ਸਾਰਾ ਲੁਟਿਆ ਪਿਆ ਆਂ।"

ਬਚਨੀ ਨੇ ਚੁਛੇਰੇ ਤੱਕਦਿਆਂ ਆਖਿਆ:

"ਤੈਨੂੰ ਕੀਹਨੇ ਲੁੱਟ ਲਿਆ ?"

"ਤੂੰ ਤਾਂ ਇਉਂ ਪੁੱਛਦੀ ਏਂ, ਜਿਵੇਂ ਕੁਝ ਪਤਾ ਈ ਨਹੀਂ ਹੁੰਦਾ।" ਰੂਪ ਨੇ ਟੇਢਿਆਂ ਵੇਖਦਿਆਂ ਉੱਤਰ ਦਿੱਤਾ।

"ਮੈਂ ਕਿਹੜਾ ਅੰਤਰਜਾਮੀ ਆਂ, ਬਈ ਤੇਰੇ ਦਿਲ ਦੀਆਂ ਬੁਝ ਲਵਾਂ। ਦੱਸੇ ਬਿਨਾਂ ਕੋਈ ਕਿਵੇਂ ਜਾਣੇ", ਬਚਨੀ ਨੇ ਸਭ ਜਾਣਦਿਆਂ ਬੁਝਦਿਆਂ ਪੁੱਛਿਆ।

"ਖਚਰੀਏ! ਤੇਰੀਆਂ ਬਰਛੀਆਂ ਰਾਤ ਦਿਨ ਝਾਕੇ ਮਾਰਦੀਆਂ ਏਂ, ਮਰ ਜਾਣ ਤੇਰੀਆਂ ਅੱਖਾਂ।" ਰੂਪ ਨੇ ਬਚਨੀ ਦੀਆਂ ਅੱਖਾਂ ਵਿਚ ਅੱਖਾਂ ਗੱਡਦਿਆਂ ਕਿਹਾ।

ਬਚਨੋ ਅੰਦਰੋਂ ਬੜੀ ਖੁਸ਼ ਹੋਈ। ਉਹ ਬੜੇ ਚਿਰ ਦੀ ਰੂਪ ਦੀ ਰੂਪ-ਜਵਾਨੀ 'ਤੇ ਮਰਦੀ ਸੀ। ਉਹ ਰੂਪ ਦੇ ਸ਼ਰੀਕੇ ਕਬੀਲੇ ਵਿਚੋਂ ਹੀ ਉਸ ਦੀ ਭਾਬੀ ਲੱਗਦੀ ਸੀ। ਬਚਨੋ ਦੇ ਮਾਲਕ ਸਾਧੂ ਸਿੰਘ ਦਾ ਇਹ ਦੂਜਾ ਵਿਆਹ ਸੀ। ਉਸ ਦੀ ਉਮਰ ਘਰ ਵਾਲੀ ਨਾਲੋਂ ਪੰਦ੍ਰਾਂ ਵਰ੍ਹੇ ਵੱਡੀ ਸੀ ਅਤੇ ਰੋਗ਼ੇ ਦੀ ਬੀਮਾਰੀ ਨਾਲ ਥੋੜ੍ਹਾ ਜੁੜਿਆ ਰਹਿੰਦਾ ਸੀ। ਭਾਵੇਂ ਬਚਨੋ ਰੂਪ ਨਾਲੋਂ ਸੱਤ ਅੱਠ ਵਰ੍ਹੇ ਵੱਡੀ ਸੀ, ਪਰ ਫਿਰ ਵੀ ਜਵਾਨੀ ਬੁੱਢੇ ਹੱਡਾਂ ਨਾਲੋਂ ਅਲ੍ਹਉਏਂ ਪਿੰਡੇ ਵੱਲ ਕੁਦਰਤੀ ਖਿੱਚ ਰੱਖਦੀ ਹੈ। ਬਚਨੋ ਬਹੁਤ ਹੁਸ਼ਿਆਰ ਤੇ ਖਚਰੀ ਸੀ। ਕਈ ਆਦਮੀ ਖਚਰੀ ਚਾਲਾਕੀ ਨੂੰ ਸਿਆਣਪ ਸਮਝਦੇ ਹਨ। ਬਚਨੋ ਨੂੰ ਵੀ ਆਪਣੀ ਅਜਿਹੀ ਸਿਆਣਪ ਦਾ ਬੜਾ ਮਾਣ ਸੀ। ਚੰਚਲਤਾ ਔਰਤ ਦੀ ਫ਼ਿਤਰਤ ਨੂੰ ਹਰ ਪਹਿਲੂ ਤੋਂ ਨੰਗਿਆਂ ਕਰ ਦੇਂਦੀ ਹੈ। ਇਸ ਦੇ ਉਲਟ ਰੂਪ ਸੀਲ-ਸੁਭਾਅ ਵਿਚ ਦਿਲ ਦਾ ਨਿਰਛਲ ਤੇ ਭੋਲਾ ਸੀ। ਕਪਟ-ਹੀਣ ਨਿਰਛਲਤਾ ਤਜਰਬੇ ਵਿਚ ਆ ਕੇ ਗੰਭੀਰ ਸਿਆਣਪ ਬਣ ਜਾਂਦੀ ਹੈ ਅਤੇ ਜ਼ਿੰਦਗੀ ਬਾਹਰਲੀਆਂ ਅਦਾਵਾਂ ਵਿਚੋਂ ਨਿਕਲ ਕੇ ਅੰਦਰ ਰਸ-ਵਰਤਣ ਹੋ ਜਾਂਦੀ ਹੈ। ਸਭ ਕੁਝ ਜਾਣਦਿਆਂ ਬੁਝਦਿਆਂ ਬਚਨੋ ਨੇ ਰੂਪ ਨੂੰ ਪਰਤਾਉਣ ਲਈ ਕਿਹਾ:

"ਅਸੀਂ ਤੇਰੇ ਕਿਥੋਂ ਪਸਿੰਦ ਆਂ, ਤੈਨੂੰ ਤਾਂ ਰੂਪ ਦਾ ਹੰਕਾਰ ਐ।"

"ਨਾ ਭਾਬੀ, ਸੌਂਹ ਗਊ ਦੀ। ਮੇਰੇ ਚਿੱਤ 'ਚ ਉੱਕੀ ਕੋਈ ਗੱਲ ਨਹੀਂ। ਤੈਨੂੰ ਐਵੇਂ ਭਰਮ ਵੱਢ ਵੱਢ ਖਾਂਦਾ ਐ।"

"ਇਹਦਾ ਤਾਂ ਛੇਤੀ ਪਰਤਿਆਵਾ ਆ ਜਾਵੇਗਾ", ਬਚਨੋ ਨੇ ਗੋਹੇ ਦੀ ਲਿਬੜੀ ਕੜਾਹੀ ਧੋਂਦਿਆਂ ਕਿਹਾ।

"ਜਦੋਂ ਤੇਰਾ ਚਿੱਤ ਕਰੇ ਪਰਤਿਆ।" ਰੂਪ ਤੇ ਬਚਨੋ ਦੀਆਂ ਅੱਖਾਂ, ਇਕ ਦੂਜੇ ਨੂੰ ਮੁਸਕ੍ਰਾਂਦਿਆਂ ਉਹ ਕੁਝ ਸਮਝ-ਸਮਝਾ ਰਹੀਆਂ ਸਨ, ਜਿਹੜਾ ਕੁਝ ਸੰਗਦਿਆਂ ਮਨੁੱਖ ਕਦੇ ਆਖ ਨਹੀਂ ਸਕਦਾ।

ਜਦ ਬਚਨੋ ਵਾੜੇ ਵਿਚੋਂ ਘੱਗਰਾ ਪਾ ਕੇ ਬਾਹਰ ਨਿਕਲੀ, ਚੜ੍ਹਦੀ ਵੱਲ ਲਾਲੀ ਦਾ ਪ੍ਰਕਾਸ਼ ਦੱਸਦਾ ਸੀ ਕਿ ਸੂਰਜ ਨਿਕਲਣ ਵਿਚ ਬਹੁਤੀ ਦੇਰ ਨਹੀਂ। ਬਚਨੋਂ ਦੀ ਬੁੱਕਲ ਰਕਾਨਾਂ ਵਾਂਗ ਮਾਰੀ ਹੋਈ ਸੀ ਅਤੇ ਘੁੰਡ ਨੂੰ ਸੂਤ ਕਰਦਿਆਂ ਉਸ ਰੂਪ ਨੂੰ ਹਿੱਕ-ਲੂਹਵੀਂ ਸੈਨਤ ਮਾਰੀ। ਰੂਪ ਕਸੀਸ ਵੱਟ ਕੇ ਰਹਿ ਗਿਆ। ਬਚਨੋ ਦਾ ਹਿੱਕ 'ਤੇ ਪਿਆ ਸੋਨੇ ਦਾ ਤਵੀਤ ਰੂਪ ਦਾ ਮੂੰਹ ਚਿੜਾਅ ਰਿਹਾ ਸੀ। ਉਸ ਜ਼ੋਰ ਦੀ ਕਹੀ ਪੀਨ ਪਰਨੇ ਭੁੰਜੇ ਮਾਰੀ ਅਤੇ ਬੁੱਲ੍ਹਾਂ ਨੂੰ ਦੰਦਾਂ ਹੇਠਾਂ ਤੋੜਦਾ, ਕਿਆਰਾ ਮੋੜਨ ਚਲਿਆ ਗਿਆ।

ਰੂਪ ਅਠਾਰ੍ਹਾਂ ਵਰ੍ਹਿਆਂ ਦਾ ਅਨਦਾੜ੍ਹੀਆ ਗੱਭਰੂ ਸੀ। ਉਸ ਵਰਗਾ ਸੁਹਣਾ, ਉੱਚਾ ਤੇ ਭਰਿਆ ਜਵਾਨ ਨੇੜੇ ਤੇੜੇ ਨਹੀਂ ਸੀ। ਜਿਵੇਂ ਸੁਹਣੀ ਦੇ ਮਾਪਿਆਂ ਆਪਣੀ ਧੀ ਦਾ ਨਾਂ ਸੁਹਣੀ ਕਰ ਕੇ ਸੁਹਣੀ ਰੱਖਿਆ ਸੀ, ਇਸ ਤਰ੍ਹਾਂ ਹੀ ਰੂਪ ਦੇ ਮਾਤਾ ਪਿਤਾ ਨੇ ਇਸ ਦੀ ਸੁੰਦਰਤਾ ਤੱਕ ਕੇ ਰੂਪ ਨਾਂ ਰੱਖਿਆ ਸੀ। ਸਿਹਤ ਆਪਣੇ ਆਪ ਵਿਚ ਨਰੋਆ ਹੁਸਨ ਹੈ। ਨਕਸ਼ਾਂ ਦੀ ਤੀਖਣਤਾ ਨਾਲ ਗੋਰਾ ਰੰਗ ਮਿੱਠਾ ਪਿਆਰ ਬਣ ਗਿਆ ਸੀ। ਪਰ ਇਨ੍ਹਾਂ ਦੋਹਾਂ ਵਿਚ ਸਿਹਤ-ਭਰਪੂਰ ਜਵਾਨ ਲਹੂ ਨੇ ਸੁਹਾਗ-ਸੰਗ ਨੂੰ ਜੱਫੀ ਵਿਚ ਘੁੱਟ ਸੁੱਟਿਆ ਸੀ। ਲੰਘਦੇ ਪਾਂਧੀ ਰੂਪ ਨੂੰ ਵੇਖ ਕੇ ਇਕ ਹਸਰਤ ਨਾਲ ਲੈ ਜਾਂਦੇ ਸਨ ਕਿ ਉਨ੍ਹਾਂ ਨਵੇਂ ਪਿੰਡ ਵਿਚ ਰੱਬ ਦੀ ਕਿਤੇ ਵਿਹਲੇ ਬਹਿ ਕੇ ਬਣਾਈ ਸੂਰਤ ਵੇਖੀ ਹੈ। ਉਹ ਸਧਾਰਨ ਆਦਮੀ ਲਈ ਲੋਹੜੇ ਦੀ ਖਿੱਚ ਰੱਖਦਾ ਹੈ।

ਉਸ ਦੇ ਮਾਂ ਪਿਓ ਚਿਰ ਹੋਇਆ, ਮਰ ਚੁੱਕੇ ਸਨ। ਇਕ ਵੱਡੀ ਭੈਣ ਬਸੰਤ ਕੌਰ ਸੀ, ਜਿਸ ਦਾ ਵਿਆਹ ਉਸ ਦੇ ਪਿਤਾ ਨੇ ਜੀਉਂਦਿਆਂ ਹੀ ਕਰ ਦਿੱਤਾ ਸੀ ਅਤੇ ਉਹ ਆਪਣੇ ਸਹੁਰੀਂ ਸੁਖੀ ਵਸਦੀ ਸੀ। ਛੋਟੀ ਉਮਰ ਵਿਚ ਰੂਪ ਨੂੰ ਉਸ ਦੇ ਪਿਤਾ ਨੇ ਦੁੱਧ ਘਿਉ ਖੁੱਲ੍ਹਾ ਖਾਣ ਨੂੰ ਦਿੱਤਾ ਸੀ ਅਤੇ ਉਹ ਸਾਲਾਂ ਨੂੰ ਮਹੀਨੇ ਅਤੇ ਮਹੀਨਿਆਂ ਨੂੰ ਦਿਨ ਬਣਾ ਕੇ ਜਵਾਨੀ ਚੜ੍ਹਿਆ ਸੀ। ਪਿਤਾ ਦੀ ਮੌਤ ਪਿੱਛੋਂ ਵੀ ਘਰ ਦੋ ਮੱਝਾਂ ਲਵੇਰੀਆਂ ਰਹੀਆਂ ਸਨ। ਖਾਣ ਪੀਣ ਦੀ ਕੋਈ ਪਰਵਾਹ ਨਹੀਂ ਸੀ। ਉਸ ਦਾ ਆਪਣਾ ਵਿਆਹ ਮਾਤਾ ਪਿਤਾ ਦੇ ਸੁਰਗਵਾਸ ਹੋ ਜਾਣ ਪਿੱਛੋਂ ਹੋਇਆ ਸੀ। ਉਨ੍ਹਾਂ ਦਿਨਾਂ ਵਿਚ ਘਰ ਨੂੰ ਉਸ ਦੀ ਭੈਣ ਬਸੰਤ ਕੌਰ ਨੇ ਸਾਂਭਿਆ ਸੀ। ਪਰ ਬਹੁਤਾ ਸਮਾਂ ਏਥੇ ਨਾ ਟਿਕ ਸਕੀ, ਕਿਉਂਕਿ ਉਸ ਦੇ ਆਪਣੇ ਸਹੁਰੀਂ ਦੋ ਹਲ ਦੀ ਵਾਹੀ ਚਲਦੀ ਸੀ ਅਤੇ ਏਥੋਂ ਨਾਲੋਂ ਕੰਮ ਵੀ ਤਿੱਗਣਾ ਸੀ।

ਰੂਪ ਦੀ ਆਪਣੀ ਵਹੁਟੀ ਨਾਲ ਛੇਤੀ ਹੀ ਅਣਬਣ ਹੋ ਗਈ। ਇਸ ਦਾ ਵੱਡਾ ਕਾਰਨ ਇਹ ਸੀ, ਰੂਪ ਆਪਣੇ ਯਾਰਾਂ ਦੀ ਢਾਣੀ ਵਿਚ ਬੈਠਾ ਚਿਰ ਲਾ ਦੇਂਦਾ ਸੀ ਅਤੇ ਅੱਧੀ ਰਾਤ ਗਈ ਘਰ ਆਉਣ 'ਤੇ ਉਸ ਦੀ ਪਤਨੀ ਝਗੜਾ ਕਰਦੀ। ਰੂਪ ਨੇ ਆਪਣੀ ਪਹਿਲੀ ਉਮਰ ਵਿਚ ਰੱਜ ਕੇ ਆਜ਼ਾਦੀ ਮਾਣੀ ਸੀ। ਉਸ ਤੋਂ ਇਹ ਰੋਕ ਤੇ ਬੰਧਨ ਸਹਾਰੇ ਨਹੀਂ ਸੀ ਜਾਂਦੇ, ਇਸ ਦੇ ਉਲਟ ਉਸ ਦੀ ਘਰ ਵਾਲੀ ਭਰੇ ਪਰਿਵਾਰ ਵਿਚੋਂ ਆਈ ਸੀ ਅਤੇ ਉਸ ਦਾ ਇਕੱਲੀ ਦਾ ਘਰ ਜੀਅ ਨਹੀਂ ਸੀ ਲੱਗਦਾ, ਫਿਰ ਰਾਤ ਨੂੰ। ਦਿਨੇ ਸੌਦਾ ਕਰਦਿਆਂ ਦਿਹਾੜੀ ਲੰਘ ਜਾਂਦੀ, ਪਰ ਰਾਤ ਨੂੰ ਅੰਨ੍ਹੇਰੇ ਵਿਚ ਡੁੱਬ ਡੁੱਬ ਜਾਂਦੇ ਜੀਅ ਨੂੰ ਕੌਣ ਧਰਵਾਸ ਦੇਂਦਾ। ਜੇਕਰ ਰੂਪ ਦੇ ਘਰ ਵਾਲੀ ਥੋੜ੍ਹਾ ਗਿਲਾ ਮਰੋੜ ਮਹਿਸੂਸ ਕਰ ਕੇ ਪੇਕੀਂ ਚਲੀ ਜਾਂਦੀ, ਫਿਰ ਉਸ ਨੂੰ ਪਿੱਛਾ ਵਿਗੁਚਦੇ ਦਾ ਫ਼ਿਕਰ ਤੋੜ ਤੋੜ ਖਾਂਦਾ। ਇਕ ਸਾਲ ਦੇ ਸਮੇਂ ਵਿਚ ਇਹ ਖਿੱਚੋਤਾਣ ਦੋਹਾਂ ਵਿਚਕਾਰ ਵਧੇਰੇ ਹੋ ਗਈ। ਰੂਪ ਇਨ੍ਹਾਂ ਵਿਚ ਉਸ 'ਤੇ ਧੌਂਸ ਵੀ ਦੇਂਦਾ ਰਿਹਾ।



ਉਠਦੀ ਮੂੰਹ-ਜ਼ੋਰ ਜਵਾਨੀ ਵਿਚ ਦਾਬੇ ਦੀਆਂ ਰੁਚੀਆਂ ਕੁਦਰਤੀ ਜਾਗ ਰਹੀਆਂ ਸਨ, ਜਿਹੜੀਆਂ ਮਰਦ-ਮਨੁੱਖ ਔਰਤ ਨੂੰ ਗ਼ੁਲਾਮ ਰੱਖਣ ਲਈ ਆਪਣੇ ਪੁਰਾਣੇ ਬਜ਼ੁਰਗਾਂ ਤੋਂ ਵਿਰਾਸਤ ਵਿਚ ਲੈਂਦਾ ਹੈ। ਰੂਪ ਦੀ ਹੁਸਨ-ਜਵਾਨੀ ਨੇ ਉਸ ਦੀ ਵਹੁਟੀ ਨੂੰ ਇਕ ਤਰ੍ਹਾਂ ਸ਼ੱਕੀ ਕਰ ਦਿੱਤਾ। ਉਹ ਰੂਪ ਦੇ ਸੁਹੱਪਣ ਸਾਹਵੇਂ ਰੁਪਈਏ ਵਿਚ ਇਕ ਆਨਾ ਵੀ ਨਹੀਂ ਸੀ। ਅਜਿਹੀ ਅਵਸਥਾ ਵਿਚ ਔਰਤ ਆਪਣੇ ਮਾਲਕ ਦੀ ਸੱਚੀ ਗੱਲ 'ਤੇ ਵੀ ਵਿਸ਼ਵਾਸ ਨਹੀਂ ਕਰਦੀ ਅਤੇ ਉਸ ਦੇ ਵਿਰੋਧ ਵਿਚ ਹਰ ਨਿਰਮੂਲ ਗੱਲ ਦਾ ਅਸਰ ਕਬੂਲ ਜਾਂਦੀ ਹੈ। ਖਿੱਚੋਤਾਣ ਇਕ ਤਰ੍ਹਾਂ ਲੜਾਈ ਵਿਚ ਬਦਲ ਗਈ ਅਤੇ ਰੂਪ ਕਈ ਵਾਰ ਔਖਾ ਹੋਇਆ ਉਸ ਨੂੰ ਮਾਰਨ ਵੀ ਲੱਗ ਜਾਂਦਾ। ਦੁਖੀ ਹੋਇਆ ਰੂਪ ਇਹ ਜੰਜਾਲ ਗਲੋਂ ਲਾਹ ਦੇਣਾ ਚਾਹੁੰਦਾ ਸੀ। ਅਖ਼ੀਰ ਇਕ ਦਿਨ ਝਗੜਾ ਏਥੋਂ ਤੱਕ ਵਧਿਆ ਕਿ ਰੂਪ ਨੇ ਉਸ ਨੂੰ ਸਦਾ ਲਈ ਪੇਕੇ ਵਾੜ ਦਿੱਤਾ ਅਤੇ ਆਪ ਵੀ ਉਥੇ ਕਦੇ ਨਾ ਗਿਆ। ਕਈ ਮਹੀਨੇ ਲੰਘ ਜਾਣ ਪਿੱਛੋਂ ਉਸ ਦੇ ਸਹੁਰਿਆਂ ਤੋਂ ਪੰਚਾਇਤ ਜੁੜ ਕੇ ਆਈ, ਪਰ ਉਸ ਨੇ ਪੰਚਾਇਤ ਨੂੰ ਸਾਫ਼ ਜਵਾਬ ਦੇ ਕੇ ਮੋੜ ਦਿੱਤਾ। ਉਹ ਕਈ ਵਾਰ ਇਸ ਮੁਆਮਲੇ ਵਿਚ ਆਪਣਾ ਦੋਸ਼ੀ ਹੋਣਾ ਵੀ ਮੰਨਦਾ, ਪਰ ਵਹੁਟੀ ਦੇ ਕੁਝ ਵਧੇਰੇ ਮੂੰਹ-ਜ਼ੋਰ ਤੇ ਕੱਬੀ ਹੋਣ ਦਾ ਖ਼ਿਆਲ ਉਸ ਦੇ ਕਸੂਰ ਨੂੰ ਢੱਕ ਲੈਂਦਾ। ਉਹ ਆਪਣੀ ਵਹੁਟੀ ਨੂੰ ਛੱਡ ਕੇ ਅਤੇ ਦਿਲੋਂ ਭੁਲਾ ਕੇ ਪ੍ਰਸੰਨ ਸੀ। ਇਕ ਕੀਮਤੀ ਚੀਜ਼ ਵੀ ਜਦ ਜ਼ਿੰਦਗੀ ਲਈ ਭਾਰ ਸਾਬਤ ਹੁੰਦੀ ਹੈ, ਉਸ ਨੂੰ ਤਿਆਗਣ ਦਾ ਅਫ਼ਸੋਸ ਸਤਾਉਣ ਦਾ ਕਾਰਨ ਨਹੀਂ ਬਣਦਾ।

ਅੱਜ ਰੂਪ ਨੂੰ ਆਪ ਹਲਟ ਜੋੜਨਾ ਪਿਆ ਸੀ, ਕਿਉਂਕਿ ਉਸ ਦਾ ਸੀਰੀ ਕਈਆਂ ਦਿਨਾਂ ਦਾ ਕਿਤੇ ਆਪਣੀ ਰਿਸ਼ਤੇਦਾਰੀ ਵਿਚ ਮਿਲਣ ਗਿਆ ਹੋਇਆ ਸੀ। ਰੂਪ ਦੇ ਬੋਤੇ ਨੂੰ ਮਾਰੇ ਹੋਕਰੇ ਨੇੜੇ ਦੇ ਘਰਾਂ ਤਕ ਸਾਫ਼ ਸੁਣਦੇ ਸਨ। ਚੁਪ-ਚਿੜਾ ਵਿਚ ਆਵਾਜ਼ ਦੂਰ ਤਕ ਚਲੀ ਜਾਂਦੀ ਹੈ। ਬਚਨੋ ਤੇ ਰੂਪ ਦੇ ਘਰ ਖੂਹ ਤੋਂ ਦੂਰ ਨਹੀਂ ਸਨ। ਰੂਪ ਦੇ ਲਲਕਾਰਿਆਂ ਨੇ ਬਚਨੀ ਨੂੰ ਅੱਜ ਸਵਖਤੇ ਜਗਾ ਦਿੱਤਾ। ਛੇਤੀ ਦੁੱਧ ਰਿੜਕ ਕੇ ਉਸ ਗੋਹਾ ਕੂੜਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਪਾਥੀਆਂ ਪੱਥ ਕੇ ਰੂਪ ਨੂੰ ਮਿਲਣ ਦਾ ਮੌਕਾ ਮਸੀਂ ਹੱਥ ਲਿਆ ਸੀ। ਜ਼ਿੰਦਗੀ ਪਿਆਰ ਦੀ ਆਸ਼ਕ ਹੈ, ਪਰ ਜਵਾਨੀ ਪਿਆਰ ਵਿਚ ਕਤਲ ਹੈ। ਫ਼ਿਤਰਤ ਜ਼ਿੰਦਗੀ ਨੂੰ ਉਸ ਦੀਆਂ ਲੋੜਾਂ ਅਨੁਸਾਰ ਹਸਾਂਦੀ ਅਤੇ ਜ਼ਖ਼ਮੀ ਕਰਦੀ ਹੈ।

ਖੂਹ ਚੱਲ ਰਿਹਾ ਸੀ ਅਤੇ ਰੂਪ ਦੇ ਦਿਮਾਗ਼ ਵਿਚ ਬਚਨੋ ਦੇ ਖ਼ਿਆਲ ਘੁੰਮ ਰਹੇ ਸਨ। ਉਹ ਸੋਚਦਾ ਸੀ, 'ਬਚਨੀ ਮੇਰੇ ਨਾਲ ਕਿਉਂ ਐਨੀਆਂ ਖੁੱਲ੍ਹ ਕੇ ਗੱਲਾਂ ਕਰਦੀ ਰਹੀ। ਉਸ ਦੀਆਂ ਨਜ਼ਰਾਂ, ਥੋੜ੍ਹੇ ਸਮੇਂ ਤੋਂ ਕਿਸੇ ਚੋਹ-ਮੋਹ ਵਿਚ ਰਹਿੰਦੀਆਂ ਹਨ। ਸਾਧੂ ਵੀ ਹੁਣ ਦਿਨੋ ਦਿਨ ਮਾਤ ਪੈਂਦਾ ਜਾਂਦਾ ਏ ਅਤੇ ਇਹਦੀ ਜਵਾਨੀ ਹਾਲੇ ਖਸਮਾਂ ਨੂੰ ਖਾਂਦੀ ਏ। ਇੱਕ ਕੁੜੀ ਜੰਮ ਕੇ ਵੀ ਕੋਈ ਬੁੱਢੀ ਹੋ ਜਾਂਦੀ ਏ? ਇਹਦੇ ਸਰੀਰ ਦੀ ਤਾਂ ਜੜਤੀ ਹੀ ਲਿਫਣ ਵਾਲੀ ਨਹੀਂ। ਜਦੋਂ ਲੀੜੇ ਪਾ ਕੇ ਨਿਕਲਦੀ ਹੈ, ਸਾਲੀ ਦਾ ਮੁਸ਼ਕੀ ਰੰਗ ਮਹਿਕ ਉੱਠਦਾ ਹੈ।'

ਫਿਰ ਉਹ ਬਚਨੀ ਬਾਰੇ ਕੁਝ ਹੋਰ ਖ਼ਿਆਲ ਕਰਨ ਲੱਗ ਪਿਆ:

'ਭਲਾ ਅੱਜ ਉਹ ਮੇਰੇ ਕੋਲ ਐਨਾ ਚਿਰ ਕਿਉਂ ਬੈਠੀ ਰਹੀ ਅਤੇ ਮੈਂ ਉਸ ਕੋਲੋਂ ਕੁਝ ਪੁੱਛਿਆ ਹੀ ਨਾ!' ਕੁਝ ਪੁੱਛਿਆ ਹੀ ਨਾ ਤੇ ਉਸ ਨੂੰ ਸ਼ਰਮ ਆ ਗਈ। ਉਸ ਆਲੇ-ਦੁਆਲੇ ਨੂੰ ਤੱਕਿਆ, ਜਿਵੇਂ ਉਹ ਕੁਝ ਚੁਰਾਂਦਾ ਫੜਿਆ ਗਿਆ ਹੋਵੇ। ਫਿਰ ਉਹ ਹੇਠਲਾ ਬੁੱਲ੍ਹ ਦਬਾ ਕੇ ਹੱਸ ਪਿਆ।

ਉਸ ਦੀ ਘਰ ਵਾਲੀ ਨੂੰ ਛੱਡਿਆਂ ਪੂਰੇ ਛੇ ਮਹੀਨੇ ਹੋ ਗਏ ਸਨ। ਸਾਕ ਹਾਲੇ ਕੋਈ ਹੋਇਆ ਨਹੀਂ ਸੀ। ਛੱਡੀ ਵਹੁਟੀ ਤੋਂ ਦੀ ਕੋਈ ਛੇਤੀ ਸਾਕ ਨਹੀਂ ਕਰਦਾ ਸੀ। ਉਸ ਦੀ ਕੁਲ ਜ਼ਮੀਨ ਦਸ ਘੁਮਾਂ ਸੀ। ਨਵੇਂ ਪਿੰਡ ਦੀ ਦਸ ਘੁਮਾਂ ਲਾਇਲਪੁਰ ਦੀਆਂ ਬਾਰਾਂ ਦੇ ਇਕ ਮੁਰੱਬੇ ਦਾ ਮੁਕਾਬਲਾ ਕਰਦੀ ਸੀ। ਸਾਰੀ ਜ਼ਮੀਨ ਕੱਸੀ ਜਾਂ ਖੂਹ ਉਤੇ ਸੀ। ਰੂਪ ਦਾ ਪਿਤਾ ਪਹਿਲੀ ਉਮਰ ਵਿਚ ਅਮਰੀਕਾ ਹੋ ਆਇਆ ਸੀ, ਇਸ ਕਰਕੇ ਘਰ ਵਿਚ ਪੈਸੇ ਵਲੋਂ ਥਿੜਿਆਈ ਨਹੀਂ ਗਈ ਸੀ। ਭਾਵੇਂ ਰੂਪ ਦੀ ਭੈਣ ਹੱਥ ਵਸ ਹੋਣ ਕਰਕੇ ਚੋਰੀ-ਛਿੱਪੇ ਬਹੁਤ ਕੁਝ ਲੈ ਗਈ ਸੀ, ਪਰ ਰੂਪ ਦੇ ਖਾਣ-ਪੀਣ ਲਈ ਫਿਰ ਵੀ ਕਾਫ਼ੀ ਕੁਝ ਸੀ। ਕਈ-ਇਕ ਆਉਂਦੇ ਸਾਕ ਉਸ ਆਪ ਹੀ ਮੋੜ ਦਿੱਤੇ ਸਨ। ਉਹ ਕਿਸੇ ਛੱਡੀ ਪਤਨੀ ਦਾ ਵੱਡਾ ਨੁਕਸ ਸਮਝਦੇ ਸਨ। ਪਿਤਾ ਦੇ ਮਰ ਜਾਣ ਪਿੱਛੋਂ ਉਹ ਅੱਠਵੀਂ ਜਮਾਤ ਵਿਚੋਂ ਹਟ ਗਿਆ ਸੀ ਅਤੇ ਜੋ ਕੁਝ ਆਉਂਦਾ ਸੀ, ਉਹ ਭੁੱਲ ਚੁੱਕਾ ਸੀ ਜਾਂ ਭੁੱਲਦਾ ਜਾ ਰਿਹਾ ਸੀ। ਪਹਿਲੀ ਉਮਰ ਵਿਚ ਉਸ ਨੂੰ ਵਿਦਿਆ ਨਾਲੋਂ ਹਾਣੀ ਮੁੰਡਿਆਂ ਦੀ ਖੇਡ ਦਾ ਸ਼ੁਗਲ ਪਿਆਰਾ ਸੀ।

ਰੂਪ ਸੇਂਜੀ ਵੇਖਦਾ ਵੇਖਦਾ ਖੂਹ ਵੱਲ ਨੂੰ ਮੁੜਿਆ। ਉਸ ਬੋਤੇ ਨੂੰ ਇਕ ਵਾਰ ਰੋਕ ਕੇ ਦਮ ਦੁਆਇਆ। ਦਮ ਲੈ ਕੇ ਬੋਤਾ ਦੂਣਾ ਹੋ ਕੇ ਵਗਦਾ ਸੀ। ਜਦ ਉਸ ਬੋਤੇ ਨੂੰ ਤੋਰਿਆ, ਉਦੋਂ ਪਿੰਡ ਵਲੋਂ ਬਚਨੋ ਖ਼ਾਲੀ ਟੋਕਰੀ ਚੁੱਕੀ ਆ ਰਹੀ ਸੀ। ਰੂਪ ਨੂੰ ਉਹਦੀ ਤੋਰ ਮੁਰਗਾਈ ਤਰਦੀ ਜਾਪੀ। ਵਾੜੇ ਵੜਦਿਆਂ ਬਚਨੋ ਅਨੋਖੀ ਸੈਨਤ ਵਿਚ ਮੁਸਕਾਈ। ਰੂਪ ਨੇ ਧੁੜਧੁੜੀ ਲੈਂਦਿਆਂ ਮਹਿਸੂਸ ਕੀਤਾ, ਜਿਵੇਂ ਉਸ ਦੀਆਂ ਅੱਖਾਂ ਬੁਲਾਵਾ ਦੇ ਰਹੀਆਂ ਹਨ। ਉਸ ਤੋਂ ਬਚਨੋ ਦਾ ਇਉਂ ਮੁਸਕਾਉਣਾ ਸਹਾਰਿਆ ਨਾ ਗਿਆ। ਉਸ ਵਾੜੇ ਦੇ ਪਿਛਲੇ ਪਾਸੇ ਚਾਰ ਚੁਫੇਰੇ ਨਜ਼ਰ ਮਾਰੀ। ਉਸ ਨੂੰ ਕੋਈ ਨਹੀਂ ਸੀ ਵੇਖ ਰਿਹਾ। ਉਹ ਬੜੀ ਫੁਰਤੀ ਨਾਲ ਕੰਧ ਟੱਪ ਗਿਆ। ਬਚਨੋ ਦੀਆਂ ਅੱਖਾਂ ਤੇ ਬੁੱਲ੍ਹ ਗੁੱਝੇ ਹੱਸ ਰਹੇ ਸਨ ਅਤੇ ਛੋਟੀ ਜਿਹੀ ਗਹੀਰੀ ਵਿਚੋਂ ਪਾਥੀਆਂ ਕੱਢ ਕੱਢ ਆਪਣੀ ਟੋਕਰੀ ਭਰ ਰਹੀ ਸੀ। ਉਸ ਰੂਪ ਤੋਂ ਹੌਲੀ ਜਿਹੀ ਪੁੱਛਿਆ:

"ਅੱਜ ਤੂੰ ਚੋਰਾਂ ਵਾਂਗ.....।"

"ਮੈਂ ਕਿਹਾ ਅੱਜ ਮੈਂ ਚੋਰੀ ਕਰ ਕੇ ਵੇਖ ਲਾਂ।"

ਉਸ ਧੜਕਦੇ ਦਿਲ ਨਾਲ ਬਚਨੋ ਦੀ ਬਾਂਹ ਫੜ ਲਈ। ਦੂਜੇ ਹੱਥ ਨਾਲ ਬਚਨੋ ਨੇ ਗਹੀਰੀ ਵਿਚੋਂ ਪਾਥੀ ਖਿੱਚੀ ਹੀ ਸੀ ਕਿ ਸਾਰੀ ਗਹੀਰੀ ਆਪ ਹੀ ਢਹਿ ਪਈ। ਬਚਨੋ ਨੀਮ ਰਜ਼ਾਮੰਦੀ ਵਿਚ ਬਾਂਹ ਛੁਡਾਉਣ ਦਾ ਯਤਨ ਕਰ ਰਹੀ ਸੀ।

"ਰੂਪ ਸੌਹ ਭਰਾ ਦੀ!"

ਬਚਨੋ ਖੁਦ ਰੂਪ ਨੂੰ ਨਹੀਂ ਛੱਡਣਾ ਚਾਹੁੰਦੀ ਸੀ, ਪਰ ਉਹ ਆਪਣੇ ਸੁਆਰਥ ਦੀ ਜਿੱਤ ਨਾਲ ਸੱਚੀ ਵੀ ਰਹਿਣਾ ਚਾਹੁੰਦੀ ਸੀ, ਜਿਸ ਨੂੰ ਰੂਪ ਅੱਲੜ੍ਹ ਸੁਭਾਅ ਵਿਚ ਨਹੀਂ ਸਮਝ ਸਕਦਾ ਸੀ। ਉਨ੍ਹਾਂ ਕਾਰਨਾਂ ਨੂੰ ਉਹ ਦੋਵੇਂ ਨਹੀਂ ਸਮਝਦੇ ਸਨ, ਜਿਨ੍ਹਾਂ ਨੇ ਉਨ੍ਹਾਂ ਦੋਹਾਂ ਨੂੰ ਖਿੱਚ ਕੇ ਇਕ ਦੂਜੇ ਦੇ ਨੇੜੇ ਕਰ ਦਿੱਤਾ ਸੀ। ਘਰ ਨੂੰ ਜਾਂਦੀ ਬਚਨੋ ਪ੍ਰਸੰਨ-ਚਿੱਤ ਸੋਚ ਰਹੀ ਸੀ, ਕੀ ਚੰਗਾ ਹੋਵੇ ਜੇ ਰੂਪ ਨਿੱਤ ਹੀ ਹਲਟ ਜੋੜਿਆ ਕਰੇ।

ਸੁਣ ਵੇ ਮੁੰਡਿਆ ਫੁਲ ਵਾਲਿਆ।
ਫੁਲ ਤੇਰਾ ਲਾਹ ਲਾਂਗੇ,
ਚੌਂਤੀ ਮਾਰ ਕੇ ਮਲਾਹਜਾ ਪਾ ਲਾਂਗੇ।



# 2

ਲੈ ਪੋਣਾ ਕੁੜੀ ਸਾਗ ਨੂੰ ਚੱਲੀ,
ਖੜੀ ਉਡੀਕੇ ਸਾਥਣ ਨੂੰ।
ਕੱਚੀ ਕੈਲ ਮਰੋੜੇ ਦਾਤਣ ਨੂੰ।

ਪਰਛਾਵੇਂ ਢਲ ਚੁਕੇ ਸਨ, ਪਰ ਸ਼ਾਮੋ ਦੇ ਖੁੱਲ੍ਹੇ ਵਿਹੜੇ ਵਿਚ ਹਾਲੇ ਕਾਫ਼ੀ ਧੁੱਪ ਸੀ। ਚਾਰ ਚਰਖੇ 'ਘੂੰ-ਘੂੰ' ਚਲ ਰਹੇ ਸਨ। ਆਕੜੇ ਛੱਜ ਵਿਚੋਂ ਅੱਧਾ ਛੋਪ ਮੁੱਕ ਚੁੱਕਾ ਸੀ, ਬਾਕੀ ਰਹਿੰਦੇ ਨੂੰ ਮੁਕਾਉਣ ਲਈ ਸਾਰੀਆਂ ਹੱਥੀ ਨੂੰ ਛੋਹਲੀ ਘੁਮਾ ਰਹੀਆਂ ਸਨ। ਤ੍ਰਿੰਞਣ ਵਿਚ ਦੋ ਕੁੜੀਆਂ ਮੁਟਿਆਰਾਂ, ਇਕ ਪੰਜਾਹ ਦੇ ਲਗਭਗ ਬੁੱਢੀ ਅਤੇ ਇਕ ਤੀਹਾਂ ਕੁ ਵਰ੍ਹਿਆਂ ਦੀ ਵਹੁਟੀ ਪੱਟਾਂ ਵਿਚ ਬਾਲ ਪਾਈ ਕੱਤ ਰਹੀ ਸੀ। ਬੁੱਢੀ ਸ਼ਾਮੋ ਦੀ ਮਾਂ ਸੀ, ਦੂਜੀ ਮੁਟਿਆਰ ਉਸ ਦੀ ਸਹੇਲੀ ਚੰਨੋ। ਬਾਲ ਵਾਲੀ ਵਹੁਟੀ ਉਨ੍ਹਾਂ ਦੋਹਾਂ ਦੀ ਘਰਾਂ ਵਿਚੋਂ ਭਾਬੀ ਸੀ।

ਸੱਜੇ ਹੱਥ ਨਾਲ ਉਹ ਚਰਖੇ ਨੂੰ ਪੂਰਾ ਜ਼ੋਰ ਲਾ ਕੇ ਘੁਮਾ ਰਹੀਆਂ ਸਨ। ਚਰਮਖਾਂ ਦੇ ਆਸਰੇ ਖਲੋਤਾ ਤਕਲਾ ਮਸ਼ੀਨ ਦੇ ਧੁਰੇ ਵਾਂਗ ਘੁੰਮ ਰਿਹਾ ਸੀ। ਤੰਦ ਪਾਉਣ ਵੇਲੇ ਰਤਾ ਕੁ ਅਟਕਦਾ ਅਤੇ ਮੁੜ ਆਪਣੀ ਰਫ਼ਤਾਰ ਫੜ ਲੈਂਦਾ। ਮੁਟਿਆਰਾਂ ਦੀਆਂ ਬਾਹਾਂ ਲਗਰਾਂ ਵਾਂਗ ਲਿਫ ਲਿਫ ਤੰਦ ਪਾਉਂਦੀਆਂ ਤੇ ਉਚੀਆਂ ਉਠਦੀਆਂ ਸਨ। ਚਿਹਰੇ ਦੇ ਖਣ ਤੋਂ ਸ਼ਾਮੋ ਦੇ ਬੱਗੇ ਬੱਗੇ ਰੰਗ ਵਿਚ ਲੁਕੀ ਸ਼ੋਖੀ ਦਾ ਪਤਾ ਲੱਗਦਾ ਸੀ, ਪਰ ਚੰਨੋ ਦਾ ਮੂੰਹ ਸਾਊਪੁਣੇ ਵਿਚ ਮਿੱਠਾ ਹੁਸਨ ਬਣਿਆ ਹੋਇਆ ਸੀ। ਕੱਤਦੀ ਸ਼ਾਮੋ ਨੂੰ ਗਲੀ ਵਿਚ-ਦੀ ਲੰਘਦੇ ਆਦਮੀ ਚੰਗੀ ਤਰ੍ਹਾਂ ਦਿਸਦੇ ਸਨ। ਉਸ ਜਾਣ ਕੇ ਚਰਖਾ ਇਸ ਵਿਉਂਤ ਨਾਲ ਡਾਹਿਆ ਸੀ। ਛੋਪ ਵੱਲ ਦੇਖ ਕੇ ਉਹ ਗਲੀ ਵਿਚ ਝਾਤ ਮਾਰਦੀ। ਇਉਂ ਪਰਤੀਤ ਹੁੰਦਾ ਸੀ ਜਿਵੇਂ ਕਿਸੇ ਗੁੱਝੀ ਉਡੀਕ ਨੇ ਉਸ ਨੂੰ ਬੇਕਰਾਰ ਕਰ ਦਿੱਤਾ ਸੀ। ਗੁੱਡੇ ਸੁਟ ਸੁਟ ਉਸ ਆਪਣੀ ਮਾਂ ਦੀਆਂ ਪੂਣੀਆਂ ਜੋੜ ਦਿੱਤੀਆਂ ਸਨ। ਪਰ ਉਸ ਦਾ ਜੀਅ ਹੁਣ ਕੱਤਣ ਵਲੋਂ ਉਚਾਟ ਹੋ ਗਿਆ ਸੀ। ਰਹਿ ਰਹਿ ਕੇ ਉਹਦੇ ਗੋਰੇ ਰੰਗ ਵਿਚ ਚਿਣਗਾਂ ਛੁਟ ਰਹੀਆਂ ਸਨ। ਉਹ ਬਾਰ ਬਾਰ ਗਲੀ ਨੂੰ ਤੱਕ ਰਹੀ ਸੀ।

ਚੰਨੋ ਨੇ ਕੰਧ ਦੀ ਭੱਜੀ ਜਾਂਦੀ ਛਾਂ ਵੇਖ ਕੇ ਕਿਹਾ:

"ਸਿਆਲਾਂ ਦੇ ਦਿਨ ਕੀ ਹੁੰਦੇ ਐ, ਵਿੰਹਦਿਆਂ ਈ ਮੁਕ ਜਾਂਦੇ ਐ।"

"ਹਾਂ ਬੀਬੀ। ਹੁਣ ਅਜੇ ਦੁਪਹਿਰਾ ਸੀ। ਅੱਜ ਤਾਂ ਛੋਪ ਵੀ ਮੁੱਕਣਾ ਨ੍ਹੀਂ", ਵਹੁਟੀ ਨੇ ਸੁਭਾਵਿਕ ਉੱਤਰ ਦਿੱਤਾ।

"ਚਲ ਜੇ ਨਾ ਮੁੱਕੂ ਤਾਂ ਨਾ ਸਹੀ, ਅਸੀਂ ਸਾਗ ਨੂੰ ਵੀ ਜਾਣਾ ਏ।" ਸ਼ਾਮੋ ਨੇ ਚਰਖਾ ਚੁਕਣ ਦੀ ਸਲਾਹ ਨਾਲ ਕਿਹਾ।

"ਜੇ ਸਾਗ ਨੂੰ ਜਾਣਾ ਏ, ਤਾਂ ਕੁਵੇਲਾ ਕਿਉਂ ਕਰਦੀਆਂ ਓ", ਵਹੁਟੀ ਨੇ ਸ਼ਾਮੋ ਦੇ ਖ਼ਿਆਲ ਦੀ ਪ੍ਰੋੜ੍ਹਤਾ ਵਿਚ ਆਖਿਆ।

"ਸ਼ਾਮੋ ਅੜੀਏ, ਹੋਰ ਨਾ ਗੁੱਡਾ ਸੁਟੀਂ ਹੁਣ। ਚਲ ਖਸਮਾਂ ਨੂੰ ਖਾਵੇ, ਰਾਤ ਨੂੰ ਕੱਤ ਲਾਂ ਗੀਆਂ। ਕਿਉਂ ਤਾਈ?" ਚੰਨੋ ਨੇ ਬੁੱਢੀ ਵੱਲ ਵੇਖਦਿਆਂ ਕਿਹਾ।

"ਥੋਡੀ ਮਰਜ਼ੀ ਐ ਧੀਏ!" ਸ਼ਾਮੋ ਦੀ ਮਾਂ ਨੇ ਹਾਂ ਵਿਚ ਹਾਂ ਮਿਲਾ ਦਿੱਤੀ।

ਗਲੀ ਵਿਚ-ਦੀ ਕੋਈ ਸੰਤਰੇ-ਰੰਗੀ ਪੱਗ ਵਾਲਾ ਲੰਘ ਗਿਆ। ਸ਼ਾਮੋ ਦੀਆਂ

ਗੱਲ੍ਹਾਂ ਇਕਦਮ ਸੰਤਰੇ ਦੇ ਛਿਲੜਾਂ ਵਾਂਗ ਭਖ ਉਠੀਆਂ। ਪਰ ਦੂਜੇ ਹੀ ਪਲ ਨਿਸ਼ਾਨਾ ਉਕ ਜਾਣ ਵਾਂਗ ਸਿਰ ਫੇਰਿਆ।

ਚੰਨੋ ਨੇ ਸਭ ਤੋਂ ਪਹਿਲਾਂ ਪੂਣੀਆਂ ਕੱਤ ਕੇ ਚਰਖਾ ਖੜਾ ਕਰ ਦਿੱਤਾ ਅਤੇ ਉਸ ਨੂੰ ਰੇੜ੍ਹ ਕੇ ਇਕ ਨੁੱਕਰ ਵਿਚ ਲਾ ਦਿੱਤਾ। ਕਤਦਿਆਂ ਉਸਦੀ ਸਲਵਾਰ ਉਤੇ ਪੂਣੀਆਂ ਵਿਚੋਂ ਭੰਨ ਨਿਕਲ ਨਿਕਲ ਵਿਖਰਦਾ ਰਿਹਾ ਸੀ। ਪੱਟਾਂ ਕੋਲੋਂ ਫੜ ਕੇ ਉਸ ਸਲਵਾਰ ਨੂੰ ਝੰਜਕਿਆ ਅਤੇ ਭੰਨ ਕਬੂਤਰ ਦੇ ਖੰਭਾਂ ਵਾਂਗ ਉਸ ਦੇ ਆਲੇ-ਦੁਆਲੇ ਖਿੰਡ ਗਿਆ। ਉਸ ਕੱਤਣੀ ਦਾ ਢੱਕਣ ਚੁਕ ਕੇ ਗਲੋਟੇ ਆਪਣੀ ਚੁੰਨੀ ਦੀ ਝੋਲੀ ਵਿਚ ਉਲਟਾਏ।

"ਚੰਗਾ, ਮੈਂ ਪੋਣਾ ਲੈ ਕੇ ਆਉਂਦੀ ਆਂ", ਚੰਨੋ ਨੇ ਘਰ ਨੂੰ ਜਾਂਦਿਆਂ ਸ਼ਾਮੋ ਨੂੰ ਆਖਿਆ।

"ਅੜੀਏ ਭੋਰਾ ਟੁਕ ਤਾਂ ਖਾ ਲੈਣ ਦੇ, ਮੈਨੂੰ ਤਾਂ ਭੁੱਖ ਲੱਗੀ ਏ", ਸ਼ਾਮੋ ਨੇ ਵੀ ਚਰਖਾ ਖੜਾ ਕਰਦਿਆਂ ਕਿਹਾ।

ਚੰਨੋ ਤੇ ਸ਼ਾਮੋ ਦੇ ਘਰਾਂ ਵਿਚਕਾਰ ਧਰਮਸ਼ਾਲਾ ਹੀ ਸੀ, ਜਿਸ ਵਿਚ ਇਕ ਬਿਰਧ ਸਾਧੂ ਰਹਿੰਦਾ ਸੀ। ਧਰਮਸ਼ਾਲਾ ਦੇ ਉੱਚੇ ਪਿੱਪਲ ਦੀ ਛਾਂ ਚੰਨੋ ਦੇ ਕੋਠੇ 'ਤੇ ਆ ਜਾਂਦੀ ਸੀ, ਜਿਸ ਥੱਲੇ ਦੋਹਾਂ ਸਹੇਲੀਆਂ ਦਾ ਬਚਪਨ ਹਾੜ੍ਹਾਂ ਦੀਆਂ ਰੁੱਤਾਂ ਨੂੰ ਪੰਜ-ਗੀਟੜਾ ਖੇਡਦਿਆਂ ਲੰਘਿਆ ਸੀ। ਉਹ ਕਿੰਨੀ ਵਾਰ ਹੀ ਖੇਡਦਿਆਂ ਲੜੀਆਂ ਸਨ ਅਤੇ ਵੀਰਾਂ ਭਰਾਵਾਂ ਦੀਆਂ ਗਾਲ੍ਹਾਂ ਦੇਂਦੀਆਂ ਨੂੰ ਕਿਸੇ ਇਕ ਦੀ ਮਾਂ ਆ ਕੇ ਛੁਡਾਉਂਦੀ ਹੁੰਦੀ ਸੀ। ਨਿੱਕੀਆਂ ਲੜਾਈਆਂ ਅਤੇ ਰੋਸੇ ਕਈ ਵਾਰ ਗੂਹੜੇ ਪਿਆਰ ਵਿਚ ਬਦਲ ਜਾਂਦੇ ਹਨ। ਹੁਣ ਦੋਹਾਂ ਸਹੇਲੀਆਂ ਦਾ ਪਿਆਰ ਜੀਵਨ ਦੇ ਦੁਖ ਸੁਖ ਦਾ ਸਾਂਝੀਵਾਲ ਬਣਿਆ ਹੋਇਆ ਸੀ।

ਚੰਨੋ ਤਿੰਨਾਂ ਭਰਾਵਾਂ ਦੀ ਭੈਣ ਸੀ ਅਤੇ ਮਾਤਾ ਪਿਤਾ ਮਰ ਚੁਕੇ ਸਨ। ਘਰ ਦਾ ਬਹੁਤਾ ਕੰਮ ਇਸ ਨੂੰ ਕਰਨਾ ਪੈਂਦਾ ਸੀ। ਵੱਡੇ ਭਰਾ ਕਰਤਾਰੇ ਦੀ ਵਹੁਟੀ ਵੀ ਥੋੜ੍ਹਾ ਬਹੁਤਾ ਸਹਾਰਾ ਦੇਂਦੀ ਸੀ, ਪਰ ਚੰਨੋ ਉਸ ਨੂੰ ਨਵੀਂ ਨਵੀਂ ਕਰਕੇ ਬਹੁਤਾ ਕੰਮ ਨਹੀਂ ਲਾਉਂਦੀ ਸੀ। ਇਨ੍ਹਾਂ ਦਾ ਘਰ ਆਮ ਪੇਂਡੂ ਕਿਸਾਨਾਂ ਦੇ ਘਰਾਂ ਵਾਂਗ ਕੱਚਾ ਹੀ ਸੀ। ਇਕ ਪਾਸਿਓਂ ਘੁੰਮਿਆ ਦੀ ਕੰਧ ਝੜੀ ਦੇ ਮੀਂਹਾਂ ਕਾਰਨ ਡਿੱਗ ਪਈ ਸੀ, ਜਿਸ ਨਾਲ ਤੂੜੀ ਵਾਲੇ ਕੋਠੇ ਦੀ ਛੱਤ ਦਾ ਇਕ ਖੱਪਾ ਢਹਿ ਗਿਆ ਸੀ। ਘਾਲੋਂ ਅਤੇ ਕੁਝ ਆਰਥਿਕ ਤੰਗੀ ਸਦਕਾ ਕੰਧ ਬਣਾਈ ਨਹੀਂ ਸੀ ਗਈ ਅਤੇ ਕੰਡਿਆਂ ਵਾਲੀ ਵਾੜ ਹੀ ਕਰ ਦਿੱਤੀ ਸੀ। ਵਿਹੜੇ ਵਿਚ ਦੋ ਬਲਦ, ਇਕ ਮੱਝ ਅਤੇ ਇਕ ਮੁਹਾਰ ਬਿਨਾਂ ਬੋਤਾ ਖਲੋਤੇ ਸਨ। ਸਾਰੇ ਪਸ਼ੂ ਹੀ ਲਿੱਸੇ ਸਨ। ਇਉਂ ਜਾਪਦਾ ਸੀ, ਜਿਵੇਂ ਬੈਲਾਂ ਅਤੇ ਬੋਤੇ ਤੋਂ ਕੱਤੇ ਦੇ ਮਹੀਨੇ ਉਨ੍ਹਾਂ ਦੀ ਤਾਕਤ ਤੋਂ ਵਾਧੂ ਕੰਮ ਲਿਆ ਗਿਆ ਸੀ ਅਤੇ ਹੁਣ ਵੀ ਦਾਣੇ ਤੇ ਪੱਠਿਆਂ ਨਾਲ ਇਨ੍ਹਾਂ ਦੀ ਚੰਗੀ ਸੇਵਾ ਨਹੀਂ ਹੋ ਰਹੀ ਸੀ। ਅਸਲ ਵਿਚ ਕਰਤਾਰਾ ਵੈਲੀਆਂ ਨਾਲ ਸ਼ਰਾਬ ਪੀ ਕੇ ਸਮਾਂ ਗਵਾ ਦੇਂਦਾ ਸੀ ਤੇ ਉਸ ਤੋਂ ਛੋਟੇ ਹਾਲੇ ਨਿਆਣੇ ਸਨ ਜਿਨ੍ਹਾਂ ਨੂੰ ਕੰਮ ਨਾਲੋਂ ਖੇਡ ਪਿਆਰੀ ਸੀ। ਪਸ਼ੂਆਂ ਨੂੰ ਵੀ ਚੰਨੋ ਹੀ ਵਧੇਰੇ ਸਾਂਭਦੀ ਸੀ।

ਚਰੀ ਦੇ ਕੁਤਰੇ ਦੇ ਦੋ ਟੋਕਰੇ ਬਲਦਾਂ ਅਤੇ ਇਕ ਮੱਝ ਨੂੰ ਚੰਨੋ ਨੇ ਪਾਇਆ ਅਤੇ ਬੋਤੇ ਨੂੰ ਛੋਲਿਆਂ ਦੇ ਮਿੱਸੇ ਨੀਰੇ ਦੀ ਇਕ ਟੋਕਰੀ ਪਾ ਦਿੱਤੀ। ਬਲਦ ਕਾਹਲੀ ਕਾਹਲੀ ਖਾਣ ਲੱਗ ਪਏ ਅਤੇ ਇਕ ਦੂਜੇ ਨੂੰ ਸਿੰਗ ਹਿਲਾ ਹਿਲਾ ਬਹੁਤਾ ਤੇ ਛੇਤੀ ਖਾਣੋਂ ਰੋਕ ਰਹੇ ਸਨ। ਭੁੱਖ



ਦਾ ਪਸ਼ੂਆਂ ਨੂੰ ਅਹਿਸਾਸ ਹੈ ਅਤੇ ਬਹੁਤਾ ਖਾਣ ਦੀ ਖ਼ੁਦਗ਼ਰਜ਼ੀ। ਖ਼ੁਦਗ਼ਰਜ਼ੀ ਭੁੱਖ ਦਾ ਹਿੱਸਾ ਹੈ।

ਚੰਨੋ ਨੇ ਕੁਤਰੇ ਦੇ ਲਿਬੜੇ ਹੱਥ ਧੋਤੇ ਅਤੇ ਕੋਲ ਖਲੋਤੀ ਆਪਣੀ ਭਜਨੋ ਭਾਬੀ ਦੀਆਂ ਗੱਲ੍ਹਾਂ ਗਿੱਲੇ ਹੱਥੀਂ ਘੁਟ ਸੁੱਟੀਆਂ। ਥਕੇਵਾਂ ਪਿਆਰ ਵਿਚ ਹੌਂਸਲਾ ਮੰਗਦਾ ਹੈ। ਭਜਨੋ ਦੀਆਂ ਗੱਲ੍ਹਾਂ ਤ੍ਰੇਲ-ਧੋਤੇ ਗੁਲਾਬ ਵਾਂਗ ਮੁਸਕਾ ਕੇ ਖਿੜ ਪਈਆਂ। ਉਸ ਚੰਨੋ ਨੂੰ ਬਾਹਾਂ ਵਿਚ ਲੈਂਦਿਆਂ ਕਿਹਾ:

"ਮੇਰਾ ਜੀਅ ਇਉਂ ਕਰਦਾ ਏ, ਜਿਵੇਂ ਤੂੰ ਮੇਰੇ ਕੋਲੋਂ ਪਰੇ ਨਾ ਹੋਵੇਂ।"

"ਲੈ ਭਾਬੀ, ਮੈਂ ਤੈਥੋਂ ਲਾਂਭੇ ਹੀ ਕਿਵੇਂ ਹੋ ਸਕਦੀ ਆਂ, ਮੈਨੂੰ ਕਿਤੇ ਤੇਰਾ ਮੋਹ ਨੀ? ਤੂੰ ਭਾਬੀ ਸੱਚ ਨਹੀਂ ਮੰਨਣਾ, ਮੈਨੂੰ ਤਾਂ ਤੇਰਾ ਬਹੁਤਾ ਈ ਪਿਆਰ ਆਉਂਦਾ ਏ", ਚੰਨੋ ਨੇ ਜ਼ੋਰ ਦੀ ਕੰਘੀ ਘੁਟਦਿਆਂ ਉੱਤਰ ਦਿੱਤਾ।

"ਪਰ ਚੰਨੋ ਜਦੋਂ ਵਿਆਹੀ ਗਈ?"

"ਊਂਹ, ਜਾਹ ਪਰ੍ਹਾਂ!" ਚੰਨੋ ਨੇ ਜੱਫੀ ਛੱਡ ਮੂੰਹ ਫੇਰ ਲਿਆ! ਕੁਆਰੇਪਣ ਦੀਆਂ ਤਾਰਾਂ ਵਿਚ ਸ਼ਰਮ-ਛੋਹ ਨੇ ਲਰਜ਼ਾ ਛੇੜ ਦਿੱਤਾ ਅਤੇ ਜ਼ਿੰਦਗੀ ਦਾ ਸਾਜ਼ ਇਕ ਵਾਰ ਹੀ ਝੁਣਝੁਣਾ ਗਿਆ। ਆਮ ਤੌਰ 'ਤੇ ਪੰਜਾਬ ਦੇ ਪਿੰਡਾਂ ਵਿਚ ਨਨਾਣ ਭਰਜਾਈ ਦੀ ਚੰਗੀ ਨਹੀਂ ਲੰਘਦੀ, ਪਰ ਚੰਨੋ ਤੇ ਭਜਨੋ ਦੇ ਘਿਓ-ਸ਼ੱਕਰ ਹੋਣ ਦਾ ਖਾਸ ਕਾਰਨ ਸੀ। ਹਰ ਨਵੀਂ ਵਹੁਟੀ ਨੂੰ ਨਵੇਂ ਤੇ ਓਪਰੇ ਮਹੌਲ ਵਿਚ ਅੰਦਰ ਸਾਂਝਾ ਕਰਨ ਲਈ ਇੱਕ ਸਹੇਲੀ ਦੀ ਭੁੱਖ ਹੁੰਦੀ ਹੈ ਅਤੇ ਇਹ ਕਾਰਨ ਭਜਨੋ 'ਤੇ ਠੀਕ ਢੁਕਦਾ ਸੀ। ਚੰਨੋ ਮਾਂ ਅਤੇ ਭੈਣ-ਪਿਆਰ ਤੋਂ ਸੱਖਣੀ ਸੀ। ਉਹਦੇ ਲਈ ਸੱਖਣੇ ਘਰ ਅਤੇ ਦਿਲ ਵਿਚ ਭਜਨੋ ਭਾਬੀ, ਸਹੇਲੀ, ਮਾਂ ਅਤੇ ਭੈਣ ਬਣ ਕੇ ਧਸ ਗਈ। ਚੰਨੋ ਦਾ ਭਜਨੋ ਨੂੰ ਫੁੱਲਾਂ ਵਾਂਗ ਸਾਂਭ ਰੱਖਣਾ, ਭਜਨੋ ਨੂੰ ਅਸਲੋਂ ਹੀ ਮੋਹ ਕੇ ਮੁੱਲ ਖਰੀਦ ਗਿਆ। ਉਹ ਦੋਵੇਂ ਇਕ ਦੂਜੀ ਦੀ ਹਮਦਰਦੀ ਵਿਚ ਪੰਘਰ ਪੰਘਰ ਜਾਂਦੀਆਂ।

ਚੰਨੋ ਨੇ ਰੋਟੀ ਵਾਲੇ ਆਲੇ ਵਿਚੋਂ ਪੋਣਾ ਕੱਢਿਆ ਅਤੇ ਸ਼ਾਮੋ ਨੂੰ ਦਰ ਵਿਚ ਖਲੋਕੇ ਆਵਾਜ਼ ਮਾਰੀ।

"ਅਨੀ ਤੈਥੋਂ ਹਾਲੇ ਤਾਈਂ ਰੋਟੀ ਨਹੀਂ ਖਾਧੀ ਗਈ?"

"ਰੋਟੀ ਕਦੋਂ ਦੀ ਖਾਧੀ ਏ, ਮੈਂ ਤਾਂ ਤੈਨੂੰ ਉਡੀਕਦੀ ਸਾਂ।" ਸ਼ਾਮੋ ਵੀ ਬਾਹਰ ਆ ਗਈ।

ਸ਼ਾਮੋ, ਚੰਨੋ ਨਾਲੋਂ ਇਕ ਸਾਲ ਵੱਡੀ ਸੀ ਅਤੇ ਉਸ ਨਾਲੋਂ ਸਰੀਰ ਦੀ ਵੀ ਥੋੜ੍ਹੀ ਭਾਰੀ ਸੀ। ਸੋਲਾਂ ਸਤਾਰ੍ਹਾਂ ਵਿਚ ਧੜਕਦੀਆਂ ਅੱਲੜ੍ਹ ਜਵਾਨੀਆਂ ਪਿੰਡ ਦੀ ਫ਼ਿਜ਼ਾ ਨੂੰ ਖੇੜਾ ਬਖ਼ਸ਼ ਰਹੀਆਂ ਸਨ। ਚੰਨੋ ਦਾ ਸਰੀਰ ਸੁਤਵਾਂ (ਭਾਰਾ ਨਾ ਹੌਲਾ) ਅਤੇ ਨਕਸ਼ ਸ਼ਾਮੋ ਨਾਲੋਂ ਬਹੁਤ ਤਿੱਖੇ ਸਭ ਤੋਂ ਵੱਧ ਚਮਕੀਲੀਆਂ ਅਤੇ ਸੁਹਣੀਆਂ ਉਸ ਦੀਆਂ ਅੱਖਾਂ ਸਨ, ਜਿਨ੍ਹਾਂ ਵਿਚ ਹਾਲੇ ਸ਼ਰਮ ਤੇ ਭੋਲਾਪਨ ਕੰਘੀਆਂ ਪਾਈ ਸੁੱਤੇ ਪਏ ਸਨ। ਉਸ ਦਾ ਮਿੱਠਾ ਹੁਸਨ ਦਰਸ਼ਕਾਂ ਲਈ ਸ਼ੋਖ ਬੁਲਾਵੇ ਦਾ ਕਾਰਨ ਨਹੀਂ ਸੀ, ਸਗੋਂ ਸਿਆਣਪ ਵਿਚ ਧੀਵਾਂ ਅਤੇ ਖ਼ਾਮੋਸ਼ ਖਿੱਚ ਰੱਖਦਾ ਸੀ। ਪਰ ਹਰ ਕੁੜੀ ਦਾ ਖ਼ਾਮੋਸ਼ ਜੋਬਨ ਵੀ ਹਰ ਗੱਭਰੂ ਮੁੰਡੇ ਲਈ ਉੱਚਾ ਹੋਇਆ ਲਲਕਾਰਾ ਹੈ, ਜਿਸ ਨੂੰ ਉਸ ਦੇ ਸੂਹੇ ਹੋਏ ਕੰਨ ਹਉਂਕੇ ਖਿੱਚ ਖਿੱਚ ਸੁਣਦੇ ਅਤੇ ਅਵੱਸ਼ ਵਿਚ ਅਸਹਾਰ ਦੇ ਭਾਰ ਹੇਠ ਪੁੰਗਰਦੇ ਅਰਮਾਨ ਦਰੜੀਂਦੇ ਜਾਂਦੇ ਸਨ।

ਸ਼ਾਮੋ ਨੂੰ ਦਿਆਲੇ ਦੇ ਉਪਰੋਥਲੀ ਗਲੀ ਵਿਚ ਵੜਦੇ ਗੇੜਿਆਂ ਨੇ ਪੱਟ ਸੁੱਟਿਆ ਸੀ। ਦਿਆਲਾ ਬਾਈਆਂ ਵਰ੍ਹਿਆਂ ਦਾ ਭਰਿਆ ਗੱਭਰੂ ਸੀ, ਜਿਸ ਹੱਲ-ਵਾਹੀ ਛੱਡ ਦਿੱਤੀ ਸੀ। ਉਹ ਨਹਾ ਧੋ ਅਤੇ ਪਹਿਨ ਪਚਰ ਕੇ ਖੁੰਡਾਂ ਉੱਤੇ ਬਹਿ ਧੁੱਪ ਸੇਕ ਛੱਡਦਾ। ਤਿੱਲੇ ਵਾਲੀ ਜੁੱਤੀ, ਚਿੱਟੇ ਲੱਠੇ ਦਾ ਚਾਦਰਾ ਅਤੇ ਕਬੂਤਰ ਦੇ ਖਿਲਰੇ ਪਰਾਂ ਵਾਂਗ ਸੰਤਰੇ-ਰੰਗੀ ਪੱਗ ਦਾ ਸ਼ਮਲਾ ਉਸ ਦੇ ਸਿਰ 'ਤੇ ਜਵਾਨੀ ਦੀ ਮੜਕ ਵਿਚ ਤੁਰਦਿਆਂ ਝੂਲਦਾ ਰਹਿੰਦਾ। ਦੇਖਣ ਵਾਲਿਆਂ ਨੂੰ ਹਮੇਸ਼ਾ ਸ਼ਰਾਬੀ ਜਾਪਦਾ। ਪਰ ਜਿਸ ਗੱਭਰੂ ਵਿਚ ਪਿਆਰ ਆ ਜਾਵੇ, ਉਸ ਵਿਚ ਕੁਦਰਤੀ ਜ਼ਿੰਦਗੀ ਦਾ ਸਰੂਰ ਜਾਗ ਪੈਂਦਾ ਹੈ। ਭਾਵੇਂ ਉਹ ਦਿਨੋ ਦਿਨ ਵਿਗੜ ਰਿਹਾ ਸੀ ਪਰ ਫੇਰ ਵੀ ਯਾਰਾਂ ਦਾ ਯਾਰ, ਦਿਲ ਦਾ ਖਰਾ ਤੇ ਜਿਗਰੇ ਵਾਲਾ ਮੁੰਡਾ ਸੀ। ਰੰਗ ਦਾ ਸਾਉਲਾ, ਨਕਸ਼ਾਂ ਦਾ ਤਿੱਖਾ ਅਤੇ ਕੱਦ ਦਾ ਥੋੜ੍ਹਾ ਮਧਰਾ ਸੀ। ਮੁੱਛਾਂ ਨੂੰ ਕੁੰਡ ਅਤੇ ਕੱਪੜੇ ਪਾ ਕੇ ਅੱਖਾਂ ਵਿਚ ਜਚਦਾ ਜਚਦਾ ਗੱਭਰੂ ਦਿਸਦਾ।

ਦਿਆਲੇ ਦੀ ਯਾਦ ਸ਼ਾਮੋ ਦੇ ਦਿਲ ਕੁਤਕੁਤਾਰੀਆਂ ਲੈ ਲੈ ਉੱਠ ਰਹੀ ਸੀ। ਉਸ ਦਾ ਆਨੀਂ-ਬਹਾਨੀਂ ਚੰਨੋ ਨੂੰ ਸਾਰੀ ਗੱਲ ਦੱਸਣ ਨੂੰ ਜੀਅ ਕਰਦਾ ਸੀ। ਜ਼ਿੰਦਗੀ ਵਿਚ ਆਪਣੇ ਹੁਸਨ ਤੇ ਪਿਆਰ-ਪ੍ਰਸੰਸਾ ਦੀ ਕਿੰਨੀ ਭੁੱਖ ਹੈ? ਜਾਂ ਜੋ ਕੁਝ ਉਹ ਅਮਲ ਕਰਦੀ ਹੈ, ਸਾਥੀ ਤੋਂ ਉਸ ਦੀ ਮਿੱਠੀ ਤਾਈਦ ਮੰਗਦੀ ਹੈ। ਉਹ ਦੋਵੇਂ ਫਰਮਾਹਾਂ ਵਾਲੇ ਖੂਹ ਕੋਲ ਦੀ ਲੰਘਦੀਆਂ ਦਾਤੇ ਪਿੰਡ ਨੂੰ ਜਾਣ ਵਾਲੀ ਡੰਡੀ ਪੈ ਗਈਆਂ। ਫਰਮਾਹਾਂ ਦੇ ਬਾਰੀਕ ਪੱਤਿਆਂ ਦੀ ਸਰਕਦੀ ਹਵਾ ਮਿੱਠਾ ਜਿਹਾ ਸੰਗੀਤ ਪੈਦਾ ਕਰ ਰਹੀ ਸੀ। ਖੇਤਾਂ ਵਿਚੋਂ ਗਿੱਠ ਗਿੱਠ ਪੁੰਗਰੀ ਕਣਕ ਨੇ ਧਰਤੀ ਨੂੰ ਢਕ ਲਿਆ ਸੀ। ਧਰਤ ਅਸਮਾਨ ਦੇ ਦੁਮੇਲੋ ਤੱਕ ਹਰਿਆਵਲ ਹੀ ਹਰਿਆਵਲ ਦਿਸਦੀ ਸੀ। ਖੇਤਾਂ ਵਿਚ ਕਿਤੇ ਕਿਤੇ ਬੇਰੀ, ਕਿੱਕਰ, ਟਾਹਲੀ ਅਤੇ ਤੂਤ ਦੇ ਬਿਛਾਂ ਉਤੇ ਆਥਣ ਦੀ ਧੁੱਪ ਪੈ ਰਹੀ ਸੀ। ਅਸਮਾਨ ਵਿਚ ਕਿਧਰੇ ਕੋਈ ਬਾਵਰਾ ਬੱਦਲ ਉਡ ਰਿਹਾ ਸੀ। ਸਰ੍ਹੋਂ ਦੀਆਂ ਉਲੀਆਂ, ਕਣਕਾਂ ਨਾਲੋਂ ਉੱਚੀਆਂ ਨਿਕਲੀਆਂ ਹੋਈਆਂ ਸਨ। ਵਿਰਲੇ ਵਿਰਲੇ ਸਰ੍ਹੋਂ ਦੇ ਖਿੜੇ ਫੁੱਲ ਉਠਦੀਆਂ ਜਵਾਨੀਆਂ ਵਿਚ ਜਾਗ ਰਹੇ ਵਲਵਲੇ ਜਾਪਦੇ ਸਨ। ਜ਼ਿੰਦਗੀ ਦੀ ਰੂਹ ਪਿੰਡਾਂ ਵਿਚੋਂ ਨਿਕਲ ਕੇ ਖੇਤੀਂ ਆ ਗਈ ਸੀ ਅਤੇ ਕੁਦਰਤ ਦੀ ਵਿਸ਼ਾਲ ਬੁੱਕਲ ਵਿਚ ਖੇੜਾ ਖੇੜਾ ਹੋ ਰਹੀ ਸੀ।

ਗੁੱਝੇ ਹਾਸੇ ਨੂੰ ਰੋਕਦਿਆਂ ਸ਼ਾਮੋ ਨੇ ਪੁੱਛਿਆ:

"ਭਲਾ ਚੰਨੋ! ਦਿਆਲਾ ਕਿਹੋ ਜਿਹਾ ਏ?"

"ਮੈਨੂੰ ਕੀ ਪਤਾ ਏ, ਪਿਆ ਹੋਵੇ ਆਪਣੇ ਘਰ।"

"ਅੰਨ੍ਹੀਏ, ਮੈਂ ਤੈਥੋਂ ਉਂਜ ਈ ਪੁੱਛਦੀ ਆਂ।" ਸ਼ਾਮੋ ਨੇ ਬੇਮਾਲੂਮ ਜਿਹੀ ਤਿਊੜੀ ਪਾ ਕੇ ਫਿਰ ਮੱਥਾ ਢਿੱਲਾ ਛੱਡਦਿਆਂ ਕਿਹਾ।

"ਮੈਂ ਲੜ ਪੂੰ ਗੀ ਸ਼ਾਮੋ, ਜੇ ਮੇਰੇ ਕੋਲ ਇਹੋ ਜਿਹੀ ਗੱਲ ਕੀਤੀ, ਆਹੋ।" ਚੰਨੋ ਨੇ ਮਿੱਠੇ ਜਿਹੇ ਗੁੱਸੇ ਵਿਚ ਆਖਿਆ।

ਸ਼ਾਮੋ ਨੇ ਉਹਦੀ ਵੱਖੀ ਵਿਚ ਚੂੰਡੀ ਵੱਢੀ।

"ਤੂੰ ਤਾਂ ਜ਼ਰੂਰ ਲੜ ਪੈਂਗੀ, ਬਹੁਤਿਆਂ ਹਿਰਖਾਂ ਵਾਲੀ।"

ਚੰਨੋ ਨੇ ਪੀੜ ਤੋਂ ਕਸੀਸ ਵਟਦਿਆਂ ਸ਼ਾਮੋ ਦੀ ਪਿੱਠ ਵਿਚ ਮੁੱਕੀ ਧਰ ਦਿੱਤੀ।

"ਤੂੰ ਫੇਰ ਕਾਹਤੋਂ ਬੇਗਾਨਿਆਂ ਦੇ ਨਾਂ ਲੈਂਦੀ ਏਂ, ਕੋਈ ਚੰਗਾ ਮਾੜਾ ਆਪਣੇ ਘਰ



ਮਰੇ, ਸਾਨੂੰ ਕਿਸੇ ਨਾਲ ਕੀ।"

"ਨੀ ਉਹਦਾ ਤਾਂ ਮੂੰਹ ਸੁੱਕਦਾ ਏ ਹਰਦਮ ਨਾਂ ਲੈਂਦੇ ਦਾ।"

"ਉਹਦਾ ਨਾਂ ਤੂੰ ਲਈ ਜਾ, ਪਰ ਮੈਨੂੰ ਨਾ ਸੁਣਾ।" ਚੰਨੋ ਵਗ ਕੇ ਥੋੜ੍ਹਾ ਅੱਗੇ ਹੋ ਗਈ।

"ਕੋਈ ਫ਼ਿਕਰ ਨਾ ਕਰ, ਤੇਰੇ ਵੀ ਗਾਹਕ ਉਠ ਪੈਣਗੇ ਅੱਜ ਭਲਕ ਈ।"

"ਖੜੋ ਤੇਰੇ ਹਰਾਂਬੜ....।" ਚੰਨੋ ਗੁੱਸੇ ਨਾਲ ਝਈ ਲੈ ਕੇ ਸ਼ਾਮੋ ਵੱਲ ਮੁੜੀ। ਪਰ ਆਹ! ਉਸ ਦੀਆਂ ਰੋਹ ਭਰੀਆਂ ਅੱਖਾਂ ਰੂਪ ਨੂੰ ਡੰਡੀ ਡੰਡੀ ਆਉਂਦਾ ਵੇਖ ਕੇ ਠਰ ਗਈਆਂ। ਉਹ ਇਕਦਮ ਗੁੱਸਾ ਭੁੱਲ ਗਈ। ਉਸ ਨੂੰ ਪਤਾ ਤੱਕ ਨਾ ਲੱਗਾ, ਉਹ ਕਦੋਂ ਆਪਣੀ ਸੁਭਾਵਿਕਤਾ ਵਿਚ ਆ ਗਈ। ਉਸ ਆਪਣੇ ਅੰਗ ਫੁਲਦੇ ਜਾਪਣ ਦੇ ਬਾਵਜੂਦ ਨੀਵੇਂ ਹੋਏ ਨੈਣਾਂ ਨੂੰ ਇਕ ਵਾਰ ਫਿਰ ਉਤਾਂਹ ਚੁਕ ਕੇ ਵੇਖਿਆ। ਅਜਿਹਾ ਸੁਹਣਾ, ਛੈਲ ਅਤੇ ਭਰਿਆ ਗੱਭਰੂ ਉਸ ਦੇ ਅੰਤਰੀਵ ਜਜ਼ਬਾਤ ਨੇ ਵੀ ਨਹੀਂ ਕਲਪਿਆ ਸੀ। ਉਹ ਗੁੰਮ-ਸੁੰਮ ਹੋਈ ਉਸ ਨੂੰ ਵੇਖਦੀ ਰਹੀ। ਸ਼ਾਮੋ ਨੇ ਜਦ ਪਿਛਾਂਹ ਤੱਕਿਆ, ਉਹ ਵੀ ਬਹੁਤ ਹੈਰਾਨ ਹੋਈ। ਚੰਨੋ ਰੂਪ ਦੀ ਹੁਸਨ-ਜਵਾਨੀ ਦੇ ਪ੍ਰਭਾਵ ਹੇਠ ਸਭ ਕੁਝ ਭੁੱਲ ਚੁੱਕੀ ਸੀ। ਉਹ ਵੀ ਸ਼ਾਮੋ ਨਾਲ ਡੰਡੀਓਂ ਇਕ ਪਾਸੇ ਹੋ ਗਈ। ਰੂਪ ਦੇ ਦਿਲ 'ਚ ਉਨ੍ਹਾਂ ਕੋਲ-ਦੀ ਲੰਘਦਿਆਂ ਡੂੰਘੀ ਕਸਕ ਉੱਠੀ। ਉਸ ਨੂੰ ਇਉਂ ਪ੍ਰਤੀਤ ਹੋਇਆ, ਜਿਵੇਂ ਜੰਗਲੀ ਮਿਰਗ ਪਾਲਤੂ ਮ੍ਰਿਗਾਂ ਕੋਲ-ਦੀ ਬਿਨਾਂ ਕੇਲ ਕੀਤਿਆਂ ਲੰਘ ਰਿਹਾ ਹੈ। ਪਰ ਬਿਗਾਨੀ ਜੂਹ ਵਿਚ ਮੁਟਿਆਰਾਂ ਨੂੰ ਇਕ ਜਵਾਨ ਮੁੰਡਾ ਕਿਵੇਂ ਬੁਲਾ ਸਕਦਾ ਸੀ। ਉਹਦੀ ਲਹੂ-ਭਰੀ ਹਿੱਕ ਲਹਿਰਾਅ ਕੇ ਉਤੇ ਆਏ ਅਰਮਾਨਾਂ ਨੂੰ ਅੰਦਰੋਂ ਗੋਤੇ ਦੇ ਗਈ। ਚੰਨੋ ਅਸਲੋਂ ਹੈਰਾਨੀ ਵਿਚ ਵਿੰਨ੍ਹੀ ਗਈ, ਸ਼ਾਇਦ ਉਹ ਹੁਣ ਬੁਲਾਇਆ ਵੀ ਨਾ ਕੂ ਸਕਦੀ।

ਸ਼ਾਮੋ ਨੇ ਜਿਗਰਾ ਕਰ ਕੇ ਟਿਚਕਰ ਵਜੋਂ ਆਖਿਆ:

"ਕਿੱਡੀ ਮਜਾਜ ਏ।"

ਰੂਪ ਨੇ ਤਿੰਨ ਚਾਰ ਕਦਮਾਂ ਦੀ ਵਿੱਥ ਤੋਂ ਭੌਂ ਕੇ ਤੱਕਿਆ ਤੇ ਮੁਸਕਾਇਆ, ਪਰ ਮੂੰਹੋਂ ਕੁਝ ਨਾ ਬੋਲਿਆ। ਉਸ ਦੇ ਮੁਸਕਾਣ ਨਾਲ ਚੰਨੋ ਨੂੰ ਇਉਂ ਜਾਪਿਆ, ਜਿਵੇਂ ਇਕ ਫੁੱਲ ਵਰਗੀ ਕੂਲੀ ਤੇ ਖਿੜੀ ਸ਼ੈਅ ਦਿਲ ਅੰਦਰ ਧਸ ਕੇ ਕੰਡੇ-ਰੜਕ ਪੈਦਾ ਕਰਨ ਲੱਗ ਪਈ ਹੈ। ਰੂਪ ਦੀ ਤੋਰ ਅੱਗੇ ਨਾਲੋਂ ਮੱਧਮ ਹੋ ਗਈ, ਜਿਵੇਂ ਉਸ ਨੂੰ ਕੋਈ ਅਣਦਿਸਦੀ ਤਾਕਤ ਪਿਛਾਂਹ ਖਿੱਚ ਰਹੀ ਸੀ ਜਾਂ ਉਸ ਦਾ ਆਪਣਾ ਜੀਅ ਅਗਾਂਹ ਜਾਣ ਨੂੰ ਨਹੀਂ ਕਰਦਾ ਸੀ।

ਸ਼ਾਮੋ ਨੇ ਚੰਨੋ ਦੀ ਬਾਂਹ ਫੜ ਕੇ ਵਗਦਿਆਂ ਮੁੜ ਕਿਹਾ:

"ਆਕੜ 'ਚ ਨੌਂਹ ਨਹੀਂ ਖੁੱਭਦਾ, ਅਨੀ ਸਹੁਰੀਂ ਚਲਿਆ ਹੋਣਾ ਏਂ।"

"ਸਹੁਰੇ ਤਾਂ ਕਿਤੇ ਹੈ ਨਹੀਂ, ਮੈਂ ਤਾਂ ਆਪਣੇ ਨਾਨਕੀਂ ਦਾਤੇ ਚਲਿਆ ਆਂ।" ਰੂਪ ਨੇ ਝਿਜਕਦਿਆਂ ਝਿਜਕਦਿਆਂ ਕਹਿ ਹੀ ਦਿੱਤਾ, ਪਰ ਉਸ ਦੇ ਲਹੂ ਵਿਚ ਤਕੜੀ ਹਿਲਜੁਲ ਸੀ।

"ਇਹ ਗੱਲ ਦਿਲ ਨਹੀਂ ਲੱਗਦੀ, ਤੇਰੇ ਕਿਤੇ ਸਹੁਰੇ ਨਾ ਹੋਣ।"

"ਮੈਂ ਤੁਹਾਡੇ ਕੋਲ ਝੂਠ ਬੋਲ ਕੇ ਕੀ ਲੈਣਾ ਏਂ।"

ਚੰਨੋ ਨੇ ਅੱਗੇ ਪਿੱਛੇ ਤੱਕਿਆ, ਦਸ ਬਾਰ੍ਹਾਂ ਟਾਕੀਆਂ ਦੀ ਵਿੱਥ 'ਤੇ ਇਕ ਮੁੰਡਾ ਆਪਣੀ ਬੱਕਰੀ ਨੂੰ ਬੇਰੀ ਚਾਰ ਰਿਹਾ ਸੀ ਤੇ ਨਾਲ ਨਾਲ ਬੱਕਰੀ ਦੇ ਗਲ ਦੀ ਕੈਂਠੀ ਖੜਕਾ ਰਿਹਾ ਸੀ।

"ਸ਼ਾਮੋ, ਇਹਦਾ ਘਰ ਪੁੱਛ।" ਚੰਨੋ ਏਨੀ ਗੱਲ ਕਹਿ ਕੇ ਸ਼ਰਮ ਨਾਲ ਪਾਣੀ ਪਾਣੀ ਹੋ ਗਈ। ਸ਼ਾਮੋ ਦੀਆਂ ਖਚਰੀਆਂ ਤੇ ਹੱਸਦੀਆਂ ਨਜ਼ਰਾਂ ਨੇ ਉਸ ਨੂੰ ਤਾੜਿਆ। ਚੰਨੋ ਦੇ ਹੌਲੀ ਪੁੱਛਣ 'ਤੇ ਵੀ ਰੂਪ ਨੇ ਸੁਣ ਲਿਆ ਅਤੇ ਮੁਸਕਾਂਦਿਆਂ ਉੱਤਰ ਦਿੱਤਾ:

"ਮੇਰਾ ਘਰ ਨਵੇਂ ਪਿੰਡ ਐ।"

"ਨਵੇਂ ਪਿੰਡ! ਉਥੇ ਮੇਰੀ ਭੂਆ ਏ।" ਸ਼ਾਮੋ ਨੇ ਕਾਹਲੇ ਚਾਅ ਵਿਚ ਆਖਿਆ, "ਤੂੰ ਭਾਈ, ਸੰਤੀ ਨੂੰ ਜਾਣਦਾ ਏਂ, ਜੀਹਦੇ ਘਰ ਵਾਲਾ ਹੁਕਮਾ ਦੋ ਸਾਲ ਹੋਏ, ਮਰ ਗਿਆ ਸੀ।"

"ਉਹ ਤੇ ਸਾਡੇ ਅਗਵਾੜ ਵਿਚ ਹੀ ਹੈ ਤੇ ਮੇਰੀ ਚਾਚੀ ਲੱਗਦੀ ਐ।" ਰੂਪ ਵੀ ਨਵੀਂ ਖੁਸ਼ੀ ਵਿਚ ਪ੍ਰਸੰਨ ਹੋ ਗਿਆ।

ਚੰਨੋ ਨੂੰ ਇਉਂ ਜਾਪਿਆ, ਜਿਵੇਂ ਕੁਝ ਗਵਾਚਿਆ ਮਿਲ ਗਿਆ ਹੋਵੇ, ਜ਼ਖ਼ਮ ਦੀ ਪੀੜ ਨਾਲ ਮਲ੍ਹਮ ਦਾ ਫੇਹਾ।

ਸ਼ਾਮੋ ਨੇ ਜਾਣ-ਪਛਾਣ ਕੱਢ ਲੈਣ ਦੀ ਖੁਸ਼ੀ ਮਹਿਸੂਸ ਕਰਦਿਆਂ ਪੁੱਛਿਆ:

"ਉਨ੍ਹਾਂ ਦੇ ਘਰ ਸੁੱਖ ਸਾਂਦ ਐ?"

"ਹਾਂ ਸਾਰੇ ਰਾਜ਼ੀ ਖੁਸ਼ੀ ਨੇ।"

"ਸਾਡਾ ਇਕ ਸੁਨੇਹਾ ਹੀ ਭੂਆ ਨੂੰ ਦੇ ਦੇਵੀਂ।"

"ਇਕ ਛੱਡ ਭਾਵੇਂ ਦਸ ਸੁਨੇਹੇ ਦੇ ਦੇਵੋ, ਮੈਨੂੰ ਕਿਹੜਾ ਭਾਰ ਚੁਕਣਾ ਪੈਣਾ ਏਂ।"

ਚੰਨੋ ਸ਼ਾਮੋ ਤੋਂ ਥੋੜ੍ਹਾ ਪਿੱਛੇ ਆਪਣੀ ਖੱਬੀ ਉਂਗਲੀ ਉਤੇ ਪੱਲੇ ਦਾ ਇਕ ਲੜ ਲਪੇਟ ਰਹੀ ਸੀ। ਉਸ ਦੇ ਖਿਆਲ ਵਿਚ ਸ਼ਾਮੋ ਬਿਲਕੁਲ ਯਬਲੀਆਂ ਮਾਰ ਰਹੀ ਸੀ।

"ਚੰਗਾ, ਭੂਆ ਨੂੰ ਆਖੀਂ, ਸੈਦ ਕਬੀਰ ਦੇ ਮੇਲੇ ਜ਼ਰੂਰ ਆਵੇ।"

"ਹੋਰ?"

"ਹੋਰ ਬੱਸ, ਏਥੇ ਸੁਖ ਸਾਂਦ ਏ। ਮੇਲੇ ਨੂੰ ਜ਼ਰੂਰ-ਬਰ-ਜ਼ਰੂਰ ਆ ਜਾਵੇ, ਨਾਲੇ ਤੂੰ ਵੀ ਆਵੀਂ।" ਮਗਰਲੀ ਗੱਲ ਕਹਿ ਕੇ ਸ਼ਾਮੋ ਦੰਦ ਜੋੜ ਕੇ ਹੱਸ ਪਈ। ਚੰਨੋ ਦੇ ਚਿਹਰੇ 'ਤੇ 'ਤੂੰ ਵੀ ਆਵੀਂ' ਸੁਣ ਕੇ ਲਾਲੀ ਫਿਰ ਗਈ। ਮੂਰਖਾਂ ਦੀਆਂ ਸਾਰੀਆਂ ਕਮਲੀਆਂ ਵਿਚੋਂ ਇਕ ਅੱਧੀ ਕੁਦਰਤੀ ਘੁੰਣਖਰ ਵਾਂਗ ਕੀਮਤੀ ਨਿਕਲ ਆਉਂਦੀ ਹੈ।

"ਮੈਂ ਵੀ ਆਵਾਂ? ਕਿੱਥੇ ਰਹੂੰਗਾ?" ਰੂਪ ਨੇ ਅਸਲ ਗੱਲ ਨੂੰ ਅੰਦਰ ਦਬਾਂਦਿਆਂ ਦੁਹਰਾ ਕੇ ਪੁੱਛਿਆ।

"ਤੂੰ ਆਪ ਹੀ ਆਖਦਾ ਸੀ, ਦਾਤੇ ਮੇਰੇ ਨਾਨਕੇ ਐ। ਨਹੀਂ ਏਥੇ ਕਪੂਰੀਂ ਤੇਰੀ ਚਾਚੀ ਦਾ ਘਰ ਹੈ। ਕੀ ਤੈਨੂੰ ਮੰਜਾ ਲੀੜਾ ਨਾ ਮਿਲੂ?"

"ਨਾਲ ਦੀ ਸਹੇਲੀ ਤੋਂ ਵੀ ਪੁੱਛ ਲੈ, ਮੈਂ ਤਾਂ ਆਉਣ ਨੂੰ ਆ ਜੂੰਗਾ।" ਰੂਪ ਨੇ ਜਾਣ ਕੇ ਚੰਨੋ ਨੂੰ ਛੇੜਣ ਦੀ ਨੀਯਤ ਨਾਲ ਆਖਿਆ।



"ਤੂੰ ਕੁਝ ਵਧੇਰੇ ਮਾਣ ਨਾਲ ਆਉਣਾ ਏ?"

"ਜਦੋਂ ਕੋਈ ਸੱਦੇ, ਕੁਝ ਬਣ ਕੇ ਹੀ ਆਉਣਾ ਪੈਂਦਾ ਏ।"

ਪੰਜ ਛੇ ਖੇਤਾਂ ਦੀ ਵਿੱਥ 'ਤੇ ਇਕ ਗੱਭਰੂ ਸੱਜੇ ਹੱਥ ਕਿਰਪਾਨ ਫੜੀ ਆ ਰਿਹਾ ਸੀ ਅਤੇ ਉਸ ਦੇ ਪਿੱਛੇ ਪਿੱਛੇ ਬਾਗ ਵਾਲੀ ਉਸ ਦੀ ਸ਼ਾਇਦ ਵਹੁਟੀ ਆ ਰਹੀ ਸੀ। ਚੰਨੋ ਨੇ ਸ਼ਾਮੋ ਦਾ ਧਿਆਨ ਗੱਲਾਂ ਵਲੋਂ ਤੋੜ ਕੇ ਆਉਂਦੇ ਰਾਹੀਆਂ ਵੱਲ ਕਰਾਇਆ। ਉਨ੍ਹਾਂ ਉਥੋਂ ਹੀ ਖੇਤਾਂ ਵੱਲ ਹੋ ਜਾਣ ਲਈ ਸੈਨਤ ਮਿਲਾਈ। ਸ਼ਾਮੋ ਨੇ ਧਿਆਨ ਨਾਲ ਵੇਖਦਿਆਂ ਆਖਿਆ:

"ਆਪਣੇ ਪਿੰਡ ਦੇ ਨਹੀਂ।"

"ਚੰਗਾ ਮੈਂ ਜ਼ਰੂਰ ਆਵਾਂਗਾ", ਰੂਪ ਨੇ ਗੱਲਾਂ ਦਾ ਅਖ਼ੀਰ ਕਰਦਿਆਂ ਕਿਹਾ।

"ਬੇਫ਼ਿਕਰ ਰਹਿ, ਅਸੀਂ ਵੀ ਤੈਨੂੰ ਧਰਮਸ਼ਾਲਾ 'ਚ ਪਾਵਾਂਗੀਆਂ।" ਸ਼ਾਮੋ ਮਖੌਲ ਕਰ ਕੇ ਹੱਸ ਪਈ।

"ਜਿੱਥੇ ਮਰਜ਼ੀ ਹੋਈ ਪਾ ਦਿਓ। ਹੱਛਾ, ਸਤਿ ਸ੍ਰੀ ਅਕਾਲ।"

"ਸਾ ਸਰੀ ਕਾਲ।"

ਰੂਪ ਆਪਣੇ ਨਾਨਕੀਂ ਦਾਤੇ ਪਿੰਡ ਨੂੰ ਚਲਿਆ ਗਿਆ ਅਤੇ ਉਹ ਦੋਵੇਂ ਖੇਤਾਂ ਨੂੰ ਸਾਗ ਤੋੜਨ ਲਈ ਮੁੜ ਪਈਆਂ। ਖੇਤ ਕੁ ਵਿੱਥਾ ਉੱਤੇ ਆਉਂਦਾ ਰਾਹੀ ਆਪਣੀ ਘਰ ਵਾਲੀ ਨੂੰ ਅੱਖ ਮਾਰ ਕੇ ਮੁਸਕਾ ਪਿਆ। ਜਵਾਨੀ, ਜਵਾਨੀ 'ਤੇ ਰਸ਼ਕ ਕਰਦੀ ਹੈ ਜਾਂ ਜੋ ਕੁਝ ਉਹ ਆਪ ਮੰਗਦੀ ਹੈ, ਦੂਜੇ ਕੋਲ ਨਹੀਂ ਸਹਾਰ ਸਕਦੀ। ਖ਼ੁਦਗਰਜ਼ੀ ਕੁਦਰਤੀ ਨਹੀਂ, ਮਨੁੱਖ ਦੀ ਅਸੰਤੋਸ਼ੀ ਤਬੀਅਤ ਵਿਚ ਜੰਮ ਪੈਂਦੀ ਹੈ।

ਚੰਨੋ ਨੇ ਆਪਣੇ ਖ਼ਿਆਲਾਂ ਦੀ ਧੁੰਨ ਵਿਚੋਂ ਸ਼ਾਮੋ ਨੂੰ ਆਖਿਆ—

"ਕਿੱਡਾ ਸੋਹਣਾ ਜੁਆਨ ਐ, ਪਰ ਕੰਮ ਕਿਹੜੇ ਜਾ ਰਿਹਾ ਏ।"

"ਤੈਨੂੰ ਕੀ ਪਤਾ ਏ, ਕਿਹੜੇ ਕੰਮ ਜਾ ਰਿਹਾ ਏ।"

"ਦਾਤੇ ਜੂਆ ਹੁੰਦਾ ਏ, ਮੈਨੂੰ ਪੱਕੀ ਸ਼ੱਕ ਏ ਇਹ ਜੂਆ ਖੇਡਣ ਈ ਜਾ ਰਿਹਾ ਏ। ਸਾਡੇ ਕਰਤਾਰੇ ਨੂੰ ਵੀ ਕਦੇ ਕਦੇ ਭੱਸ ਉੱਠ ਖਲੋਂਦਾ ਏ।"

"ਹਾਂ ਜੂਆ ਨਾ ਕਿਤੇ ਹੋਰ, ਉਗ ਦੀਆਂ ਪਤਾਲ ਤੂੰ ਮਾਰੀ ਜਾਨੀ ਏਂ।" ਸ਼ਾਮੋ ਨੇ ਦੁਪੱਟਾ ਵੱਟ ਉਤੇ ਰੱਖ ਦਿੱਤਾ।

ਦੋਵੇਂ ਸਾਗ ਤੋੜਨ ਲੱਗ ਪਈਆਂ। ਚੰਨੋ ਗੰਦਲ ਤੋੜਦੀ ਤੋੜਦੀ ਆਪਣੇ ਭਾਵਾਂ ਵਿਚ ਰੁੜ੍ਹ ਜਾਂਦੀ। ਉਸ ਦੇ ਅੰਦਰ ਸੋਚਾਂ ਜੰਮ ਪਈਆਂ ਸਨ, ਜਿਹੜੀਆਂ ਉਸ ਦੇ ਹਿਰਦੇ ਨੂੰ ਬੇਮਾਲੂਮ ਚੋਭਾਂ ਨਾਲ ਫੋਲ ਰਹੀਆਂ ਸਨ। ਹਿਰਦੇ ਵਿਚ ਚੋਭਾਂ, ਕਸਕਾਂ ਦੀ ਫੋਲਾ-ਫੋਲੀ ਸਦਕਾ, ਉਹ ਮਿੱਠਾ ਦਰਦ-ਸੁਆਦ ਅਨੁਭਵ ਕਰਦੀ। ਅੱਜ ਪਹਿਲੇ ਦਿਨ ਸ਼ਾਮੋ ਨੇ ਗੰਦਲਾਂ ਦੀਆਂ ਕਈ ਚੀਰਨੀਆਂ ਉਸ ਨੂੰ ਤੋੜ ਕੇ ਦਿੱਤੀਆਂ।

ਮੇਰੇ ਭਾ ਦਾ ਦੁੱਧ ਮੁਸ਼ਕੇ,
ਤੇਰਾ ਰੰਗ ਮੁਸ਼ਕੇ ਮੁਟਿਆਰੇ।

## 3

ਬੋਦੀ ਵਾਲਾ ਤਾਰਾ ਚੜ੍ਹਦਾ, ਘਰ ਘਰ ਹੋਣ ਵਿਚਾਰਾਂ।
ਕੁਸ ਲੁਟ ਲੀ ਮੈਂ ਪਿੰਡ ਦਿਆਂ ਪੈਂਚਾਂ, ਕੁਸ ਲੁਟ ਲੀ ਸਰਕਾਰਾਂ।
ਗਹਿਣੇ ਸਾਰੇ ਘਰਦਿਆਂ ਲਾਹ ਲਏ, ਜੋਬਨ ਲੈ ਲਿਆ ਯਾਰਾਂ।
ਭੇਡਾਂ ਚਾਰਦੀਆਂ ਬੇਕਦਰਿਆਂ ਦੀਆਂ ਨਾਰਾਂ।

ਸੰਤੀ ਦੇ ਮਾਲਕ ਹੁਕਮੇ ਨੇ ਪਿਛਲੀ ਉਮਰ ਵਿਚ ਪਰਦੇਸੋਂ ਆ ਕੇ ਵਿਆਹ ਕਰਵਾਇਆ ਸੀ। ਜਦ ਉਹ ਗੱਭਰੂ ਸੀ ਅਤੇ ਰਾਤ ਦਿਨੇ ਲੋਹੜੇ ਦਾ ਹਿੱਕ ਡਾਹ ਕੇ ਕੰਮ ਕਰਦਾ ਸੀ, ਓਦੋਂ ਉਸ ਨੂੰ ਕਿਸੇ ਸਾਕ ਨਾ ਕੀਤਾ। ਪੜਦਾਦੇ ਤੋਂ ਚਾਲੀ ਘੁਮਾਂ ਜ਼ਮੀਨ ਪੁੱਤਰ ਪੋਤਰਿਆਂ ਵਿਚ ਵੰਡੀਂਦੀ ਦੋ ਦੋ ਘੁਮਾਂ ਰਹਿ ਗਈ ਸੀ। ਘਰ ਅਤੇ ਜ਼ਮੀਨ ਤੋਂ ਬਿਨਾਂ ਇਕ ਕਾਮੇ ਮਜ਼ੂਬੀ ਦਾ ਵਿਆਹ ਹੋ ਜਾਂਦਾ ਪਰ ਮਾਮੂਲੀ ਜ਼ਮੀਨ ਵਾਲੇ ਜੱਟ ਮੁੰਡੇ ਨੂੰ ਸਾਕ ਨਹੀਂ ਅਤੇ ਕਮਾਊ ਮੁੰਡੇ ਦੀ ਥਾਂ ਬਹੁਤੀ ਵਾਰੀ ਜ਼ਮੀਨ ਨੂੰ ਸਾਕ ਕੀਤਾ ਜਾਂਦਾ ਹੈ। ਦੂਜੇ ਜੱਟ ਕੁੜੀਆਂ ਲੈਣਾ ਤਾਂ ਸਾਰੇ ਚਾਹੁੰਦੇ ਹਨ, ਪਰ ਦੇਣ ਵਾਰੀ ਆਪਣਾ ਸਿਰ ਸ਼ਰੀਕ ਦੇ ਪੈਰਾਂ ਹੇਠ ਸਮਝਿਆ ਜਾਂਦਾ ਹੈ। ਕਈ ਵਾਰ ਤਾਂ ਇਸ ਦੀ ਹੇਠੀ ਦੇ ਵਤੀਰੇ ਨੂੰ ਮਹਿਸੂਸ ਕਰਦਿਆਂ ਕੁੜੀ ਨੂੰ ਮਾਰ ਵੀ ਦਿੱਤਾ ਜਾਂਦਾ ਸੀ।

ਹੁਕਮਾ ਵੀ ਲੋਕਾਂ ਤੋਂ ਜ਼ਮੀਨ ਲੈ ਕੇ ਵਾਹੁੰਦਾ ਰਿਹਾ। ਮੰਦਵਾੜੇ ਵਿਚ ਆ ਕੇ ਉਸ ਦਾ ਅਤੇ ਬਲਦਾਂ ਦਾ ਹੀ ਮਸਾਂ ਢਿੱਡ ਭਰਦਾ ਸੀ। ਵਿਹਲੇ ਦਿਨਾਂ ਵਿਚ ਉਹ ਪਿੰਡੋਂ ਸ਼ਹਿਰ ਦੀ ਮੰਡੀ ਤੱਕ ਆਪਣੇ ਗੱਡੇ ਨਾਲ ਭਾਰ ਵੀ ਵਾਹ ਲੈਂਦਾ। ਔਰਤ ਬਿਨਾਂ, ਵਾਹੀ ਨਹੀਂ ਚਲ ਸਕਦੀ। ਕਿਸਾਨ ਦਾ ਜਿੰਨਾ ਕੰਮ ਖੇਤਾਂ ਵਿਚ ਹੁੰਦਾ ਹੈ, ਓਨਾ ਹੀ ਘਰ ਵਿਗੁਚਦਾ ਹੈ। ਹਲ ਵਾਹੁੰਦਿਆਂ, ਖੂਹ ਚਲਾਉਂਦਿਆਂ, ਗੋਡੀ ਕਰਦਿਆਂ ਅਤੇ ਵਾਢੀ ਆਦਿ ਕਰਦਿਆਂ, ਜੇ ਵੇਲੇ ਸਿਰ ਰੋਟੀ ਹੀ ਨਾ ਪੁੱਜੇ, ਕਿਸਾਨ ਦਾ ਕੰਮ ਕਿਸ ਤਰ੍ਹਾਂ ਨੇਪਰੇ ਚੜ੍ਹ ਸਕਦਾ।

ਵਿਆਹਿਆ ਭਰਾ ਜਿਉਣਾ ਅੱਡ ਹੋ ਗਿਆ ਸੀ ਅਤੇ ਹੁਕਮੇ ਨੇ ਤਿੰਨ ਕੁ ਸਾਲ ਬਿਰਧ ਮਾਈ ਦੀ ਸਹਾਇਤਾ ਨਾਲ ਵਾਹੀ ਜਾਰੀ ਰੱਖੀ। ਪਰ ਉਸ ਦੇ ਅੱਖਾਂ ਮੀਟਣ ਨਾਲ ਹੀ, ਉਸ ਨੂੰ ਮਜਬੂਰ ਹੋ ਕੇ ਛੱਡਣੀ ਪਈ। ਪਸ਼ੂ ਅਤੇ ਗੱਡਾ ਵੇਚ ਕੇ ਕਲਕੱਤੇ ਚਲਿਆ ਗਿਆ। ਓਥੇ ਉਸ ਨੂੰ ਕੋਈ ਕੰਮ ਨਾ ਮਿਲਿਆ, ਫਿਰ ਉਹ ਜਹਾਜ਼, ਚੜ੍ਹ ਕੇ ਸਿੰਗਾਪੁਰ ਚਲਿਆ ਗਿਆ। ਥੋੜ੍ਹਾ ਚਿਰ ਗੁਰਦੁਆਰੇ ਅਟਕਣ ਪਿੱਛੋਂ ਉਸ ਨੂੰ ਚੌਲਾਂ ਵਾਲੀ ਮਿੱਲ 'ਚ ਰਾਤ ਦੇ ਜਾਗੇ ਦੀ ਨੌਕਰੀ ਮਿਲ ਗਈ। ਉਸ ਉਥੇ ਪੰਦ੍ਰਾਂ ਵਰ੍ਹੇ ਜੀਅ ਲਾ ਕੇ ਕੰਮ ਕੀਤਾ। ਮਿੱਲ ਦੇ ਮਦਰਾਸੀ ਮਜ਼ਦੂਰਾਂ ਤੋਂ ਵਿਆਜ ਖਾ ਖਾ ਕੇ ਉਸ ਕੋਲ ਖਾਸੀ ਰਕਮ ਹੋ ਗਈ।

ਪਿੰਡ ਆ ਕੇ ਜਦੋਂ ਉਸ ਵਿਆਹ ਕਰਵਾਇਆ, ਇਹ ਕਿਸੇ ਨਹੀਂ ਸੋਚਿਆ ਸੀ ਕਿ ਰੁਪਏ ਨਾਲੋਂ ਬਹੁਤੀ ਕੀਮਤੀ ਜਵਾਨੀ ਉਹ ਪਰਦੇਸਾਂ ਵਿਚ ਲੁਟਾ ਆਇਆ ਏ। ਗ਼ਲਤ ਕੀਮਤਾਂ ਨਾਲ ਬਣ ਚੁਕਾ ਸਮਾਜ ਜਵਾਨੀ ਤੇ ਕਿਰਤ ਨੂੰ ਸਰਮਾਏ ਜਾਂ ਜ਼ਮੀਨ ਤੋਂ ਅਧਿਕਤਾ ਨਹੀਂ ਦੇਂਦਾ ਸੀ। ਜ਼ਿੰਦਗੀ ਦੇ ਕੋਮਲ ਤੋਂ ਕੋਮਲ ਅੰਗਾਂ 'ਤੇ ਜਬਰ ਸਰਮਾਇਆ, ਜਦ ਜੀਅ ਚਾਹੇ ਕਬਜ਼ਾ ਕਰ ਸਕਦਾ ਸੀ। ਹੁਕਮੇ ਨੂੰ ਸ਼ਰਾਬ ਪੀਣ ਦਾ ਝੱਸ ਸਿੰਗਾਪੁਰ ਤੋਂ ਹੀ ਕਾਫ਼ੀ ਪੈ ਗਿਆ ਸੀ। ਪਿੰਡ ਆ ਕੇ ਹੋਰ ਬਹੁਤੀ ਪੀ ਕੇ ਉਹ ਗਰੀਬ ਸ਼ਰੀਕ ਭਰਾਵਾਂ 'ਤੇ ਰੋਹਬ ਪਾਉਣਾ



ਚਾਹੁੰਦਾ ਸੀ। ਸ਼ਰਾਬ ਪੀਣ ਨਾਲ ਉਹ ਦੋ ਤਿੰਨ ਵਾਰੀ ਬੀਮਾਰ ਹੋ ਕੇ ਅਗਲੇ ਪਾਰੋਂ ਬਚਿਆ, ਡਾਕਟਰ ਨੇ ਉਸ ਨੂੰ ਸ਼ਰਾਬ ਪੀਣੋਂ ਅਸਲੋਂ ਵਰਜ ਦਿੱਤਾ। ਪਰ ਉਸ ਤੋਂ ਚੰਦਰੀ ਆਦਤ ਨਾ ਛੁਟ ਸਕੀ ਅਤੇ ਸਿੱਟੇ ਵਜੋਂ ਇਕ ਮਹੀਨਾ ਸ਼ਹਿਰ ਦੇ ਹਸਪਤਾਲ ਰਹਿ ਕੇ ਲੰਮੇਂ ਚਾਲੇ ਪਾ ਗਿਆ।

ਜਿਨ੍ਹਾਂ ਦਿਨਾਂ ਵਿਚ ਹੁਕਮੇ ਨੇ ਵਿਆਹ ਕਰਵਾਇਆ ਸੀ, ਉਸ ਤੋਂ ਥੋੜ੍ਹੇ ਚਿਰ ਪਿੱਛੋਂ ਹੀ ਉਸ ਦੇ ਭਰਾ ਜਿਉਣੇ ਦੀ ਘਰ ਵਾਲੀ ਸੁਰਗਵਾਸ ਹੋ ਗਈ ਸੀ। ਹੁਣ ਹੁਕਮੇ ਦੀ ਮੌਤ ਪਿੱਛੋਂ ਜਿਉਣੇ ਦੇ ਰੰਡੇਪੇ ਨੇ ਅੰਗੜਾਈਆਂ ਭੰਨੀਆਂ। ਅਫ਼ਸੋਸ ਦੇ ਕੁਝ ਮਹੀਨੇ ਲੰਘ ਜਾਣ ਪਿੱਛੋਂ, ਉਸ ਸੰਤੀ ਉਤੇ ਡੋਰੇ ਸੁੱਟਣੇ ਸ਼ੁਰੂ ਕਰ ਦਿੱਤੇ। ਜਿਉਣੇ ਨੇ ਰੰਡੇ ਹੋ ਜਾਣ ਪਿੱਛੋਂ ਬਚਨੋ ਦੀ ਖ਼ਾਤਰ ਕਾਫ਼ੀ ਘਰ ਗਵਾਇਆ ਸੀ ਅਤੇ ਜਾਨ ਹੀਲ ਕੇ ਆਪਣੇ ਕਾਰਜ ਵਿਚ ਸਫਲ ਹੋਇਆ ਸੀ। ਬਚਨੋ ਤੇ ਜੀਉਣੇ ਦੀਆਂ ਅਗਵਾੜ ਵਿਚ ਗੁੱਝੀਆਂ ਗੁੱਝੀਆਂ ਕਾਫ਼ੀ ਗੱਲਾਂ ਹੋ ਚੁੱਕੀਆਂ ਸਨ। ਜਦ ਮਨੁੱਖ ਦਾ ਤਲਖ਼ ਹਕੀਕਤਾਂ ਨਾਲ ਵਾਹ ਪੈਂਦਾ ਹੈ, ਉਸ ਵਿਚ ਥੋੜ੍ਹੀ ਬਹੁਤ ਸੁਝ ਜਾਗ ਪੈਂਦੀ ਹੈ। ਜਵਾਨੀ ਦਾ ਉਬਾਲ ਲਹਿ ਜਾਣ ਅਤੇ ਘਰ ਗਵਾ ਲੈਣ 'ਤੇ ਜਿਉਣੇ ਨੂੰ ਵੀ ਹੋਸ਼ ਆ ਗਈ। ਉਂਜ ਯਾਰਾਂ ਮਿੱਤਰਾਂ ਨਾਲ ਹੰਢ ਵਰਤ ਕੇ ਵੀ ਉਸ ਵੇਖ ਲਿਆ ਸੀ ਕਿ ਦੰਮਾਂ ਬਿਨਾਂ ਕੋਈ ਨਹੀਂ ਸਿਆਣਦਾ। ਉਸ ਦਾ ਸੰਤੀ ਨਾਲ ਮੇਲ-ਜੋਲ ਕਰਨ ਦਾ ਮਤਲਬ ਹੀ ਉਸ ਦੀ ਜ਼ਮੀਨ ਤੇ ਪੈਸਾ ਸੀ। ਹੁਕਮੇ ਨੇ ਸਿੰਗਾਪੁਰੋਂ ਆ ਕੇ ਪੰਦ੍ਰਾਂ ਘੁਮਾਂ ਗਹਿਣੇ ਤੇ ਪੰਜ ਘੁਮਾਂ ਜ਼ਮੀਨ ਬੈ ਲੈ ਲਈ ਸੀ। ਸਾਰੀ ਵਿਚ ਹੀ ਨਹਿਰ ਜਾਂ ਖੂਹ ਦਾ ਪਾਣੀ ਪੈਂਦਾ ਸੀ। ਜਿਉਣਾ ਸਮਝਦਾ ਸੀ, ਸੰਤੀ ਦਾ ਮੁੰਡਾ ਹਾਲੇ ਬਾਰਾਂ ਤੇਰਾਂ ਵਰ੍ਹੇ ਦਾ ਗੱਭਰੂ ਨਹੀਂ ਹੁੰਦਾ, ਓਨਾ ਚਿਰ ਰੰਨ ਤੇ ਜ਼ਮੀਨ ਮਨ-ਮਰਜ਼ੀ ਨਾਲ ਵਰਤਾਂਗਾ। ਹੌਲੀ ਹੌਲੀ ਉਸ ਦੀ ਸੰਤੀ ਨਾਲ ਬੋਲ-ਚਾਲ ਖੁਲ੍ਹ ਗਈ। ਜਿਉਣੇ ਦੇ ਦੋ ਮੁੰਡੇ ਸਨ ਅਤੇ ਜ਼ਮੀਨ ਤਕਰੀਬਨ ਗਹਿਣੇ ਕਰ ਚੁੱਕਾ ਸੀ। ਇਨ੍ਹਾਂ ਦਿਨਾਂ ਵਿਚ ਜਿਉਣਾ ਬੜੀ ਤੰਗੀ ਨਾਲ ਦਿਨ ਕੱਢ ਰਿਹਾ ਸੀ। ਸੰਤੀ ਤੇ ਜਿਉਣੇ ਦੀ ਅਜਿਹੀ ਮੀਚਾ ਮਿਲੀ ਕਿ ਜਿਉਣਾ ਹਮੇਸ਼ਾ ਲਈ ਉਸ ਦੇ ਘਰ ਹੀ ਰਹਿਣ ਲੱਗ ਪਿਆ।

ਬਚਨੋ ਨੂੰ ਇਸ ਗੱਲ ਦਾ ਥੋੜ੍ਹਾ ਅਫ਼ਸੋਸ ਤਾਂ ਜ਼ਰੂਰ ਹੋਇਆ, ਪਰ ਉਸ ਇਸ ਨਵੇਂ ਹੇਲ-ਮੇਲ ਨੂੰ ਦਿਲ ਵਿਚ ਬਹੁਤੀ ਥਾਂ ਨਾ ਦਿੱਤੀ, ਸਗੋਂ ਬੇਪਰਵਾਹੀ ਵਿਚ ਕਿਹਾ—ਚਲ ਕੰਗਾਲ ਗਲੋਂ ਲੱਥਾ। ਉਸ ਆਪਣੇ ਬੀਤ ਚੁਕੇ ਮਿਲਾਪ ਨੂੰ ਭੁੱਲ ਜਾਣ ਲਈ ਇਕ ਤਰ੍ਹਾਂ ਦਿਮਾਗ ਖੁਲ੍ਹਾ ਛੱਡ ਦਿੱਤਾ। ਦੂਜੇ ਪਾਸੇ ਜਿਉਣੇ ਨੇ ਸੰਤੀ ਦੀ ਸਲਾਹ ਨਾਲ ਬੈਲ ਖਰੀਦ ਕੇ ਵਾਹੀ ਆਰੰਭ ਦਿੱਤੀ। ਉਸ ਸੀਰੀ ਰਲਾ ਲਿਆ ਅਤੇ ਸੰਤੀ ਦੇ ਘਰ ਦਾ ਹਰ ਤਰ੍ਹਾਂ ਕਾਰ-ਮੁਖ਼ਤਿਆਰ ਬਣ ਗਿਆ। ਦੋ ਕੁ ਸਾਲ ਵਿਚ ਹੀ ਉਸ ਪੈਸੇ ਹੱਥਾਂ ਹੇਠ ਕਰ ਕੇ ਆਪਣੀ ਜ਼ਮੀਨ ਛੁਡਾ ਲਈ। ਬਚਨੋ ਨੂੰ ਇਹਨਾਂ ਦਾ ਗੂਹੜਾ ਪਿਆਰ ਅਤੇ ਜਿਉਣੇ ਦੀਆਂ ਸੁਆਰਥੀ ਚਾਲਾਂ ਚੰਗੀਆਂ ਨਾ ਲੱਗੀਆਂ ਅਤੇ ਉਸ ਆਪਣੇ ਚੁਗ਼ਲਖ਼ੋਰ ਸੁਭਾਅ ਅਨੁਸਾਰ ਸੰਤੀ ਨੂੰ ਗੁੱਝਿਆਂ ਚੁਕਣਾ ਸ਼ੁਰੂ ਕਰ ਦਿੱਤਾ। ਜਿਉਣੇ ਦੀ ਗ਼ੈਰ-ਹਾਜ਼ਰੀ ਵਿਚ ਆਖਦੀ:

"ਤੂੰ ਤਾਂ ਸੁੱਤੀ ਪਈ ਏਂ, ਅੱਗੇ ਜੱਟ ਦੇ ਘਰ ਪਾਣੀ ਨਹੀਂ ਸੀ ਉਬਲਦਾ, ਹੁਣ ਦੁੱਧ ਦੀਆਂ ਕਾਹੜਨੀਆਂ ਨਹੀਂ ਮਿਉਂਦੀਆਂ। ਤੇਰੇ ਪੈਸਿਆਂ ਨਾਲ ਉਸ ਆਪਣੀ ਸਾਰੀ ਜ਼ਮੀਨ

ਛੁਡਾ ਲਈ। ਆਪਣਾ ਮੁੰਡਾ ਵੀ ਮੰਗ ਲਿਆ। ਕੱਲ ਨੂੰ ਤੇਰਾ ਪੁੱਤ ਕੀ ਖਾਊਗਾ ? ਤੂੰ ਤਾਂ ਦਿਨ ਦਿਹਾੜੇ ਲੁਟੀਂਦੀ ਜਾਨੀ ਏਂ।"

ਇਕ-ਦਮ ਤਾਂ ਸੰਤੀ ਨੇ ਉਸ ਦਾ ਅਸਰ ਨਾ ਕਬੂਲਿਆ। ਪਰ ਲਗਾਤਾਰ ਪਾਣੀ ਦੀ ਡਿੱਗਦੀ ਧਾਰ ਪੱਥਰ ਵਿਚ ਵੀ ਛੇਕ ਪਾ ਦੇਂਦੀ ਹੈ। ਸੰਤੀ ਦੇ ਸਿੱਧੇ-ਸਾਦੇ ਗੰਵਾਰ ਸੁਭਾਅ ਉਤੇ ਚਾਲਾਕ ਬਚਨੋ ਦੀਆਂ ਸੂਲ-ਚੋਭਾਂ ਕਿਵੇਂ ਨਾ ਅਸਰ ਕਰਦੀਆਂ। ਉਹ ਜਿਉਣੇ ਨੂੰ ਖਰੀਆਂ ਖਰੀਆਂ ਰੜਕਾਉਣ ਲੱਗ ਪਈ। ਜਿਉਣੇ ਦਾ ਲਾਲਚ ਵੀ ਹੁਣ ਹੱਦੋਂ ਵੱਧ ਚਲਿਆ ਸੀ। ਉਸ ਸੰਤੀ ਨੂੰ ਅੰਦਰਖ਼ਾਨੇ ਸਮਝਾਉਣ ਦਾ ਬੜਾ ਯਤਨ ਕੀਤਾ, ਮਿੱਠੀਆਂ ਮਾਰੀਆਂ ਅਤੇ ਮਾਮੂਲੀ ਰੋਹਬ ਵੀ ਦਿੱਤਾ, ਪਰ ਸਭ ਗ਼ਲਤ। ਔਰਤ ਦੇ ਬਣਦੇ ਵਿਗੜਦੇ ਮਨ 'ਤੇ ਬਹੁਤ ਵਾਰੀ ਕੋਈ ਸਿੱਖਿਆ ਅਸਰ ਨਹੀਂ ਕਰਦੀ, ਖ਼ਾਸ ਕਰ ਅਵਿਦਤ ਮਨ 'ਤੇ। ਆਥਣ ਸਵੇਰ ਝਗੜਾ ਕਲੇਸ਼ ਰਹਿਣ ਲੱਗ ਪਿਆ। ਇਕ ਦਿਨ ਸੰਤੀ ਤੇ ਜਿਉਣਾ ਪਹਿਲੋਂ ਮਿਹਣੋ-ਮਿਹਣੀ ਹੋਏ, ਫਿਰ ਤਿੱਖੀਆਂ ਤੱਤੀਆਂ ਗਾਲ੍ਹਾਂ ਦੀ ਵਾਰੀ ਆਈ ਅਤੇ ਅਖ਼ੀਰ ਜੂੜਾ ਉਹਦੇ ਹੱਥ ਅਤੇ ਉਸ ਦੀ ਗੁੱਤ ਦੂਜੇ ਹੱਥ। ਲੜਾਈ ਏਥੋਂ ਤੱਕ ਵੱਧ ਗਈ ਕਿ ਪਿੰਡ ਦੀ ਪੰਚਾਇਤ ਨੂੰ ਸੱਦਣਾ ਪਿਆ। ਜਿਉਣੇ ਨੇ ਪੰਚਾਇਤ ਵਿਚ ਪਹਿਲ ਕਰਦਿਆਂ ਕਿਹਾ:

"ਬੋਤਾ ਮੇਰਾ ਹੈ ਅਤੇ ਬਲਦ ਸਾਂਝੇ ਰੁਪਈਏ ਲਾ ਕੇ ਖ਼ਰੀਦੇ ਸਨ।"

"ਤੂੰ ਕੁੱਤਿਆ ਜੱਟਾ ਰੁਪਈਏ ਕਿਥੋਂ ਲਿਆਇਆ ਸੀ। ਤੇਰੇ ਘਰ ਤਾਂ ਭੰਗ ਭੁਜਦੀ ਸੀ।" ਇਕ ਪਾਸੇ ਘੁੰਡ ਕੱਢੀ ਬੈਠੀ ਸੰਤੀ ਨੇ ਰੋਹ ਤੇ ਗੁੱਸੇ ਨਾਲ ਤਲਖ਼ ਹੁੰਦਿਆਂ ਜਵਾਬ ਮੋੜਿਆ।

ਪਿੰਡ ਦੇ ਚੌਧਰੀ ਨੂੰ ਜਿਉਣੇ ਨੇ ਅੱਗੋਂ ਹੀ ਦੋ ਬੋਤਲਾਂ ਦੇ ਕੇ ਆਪਣਾ ਬਣਾ ਲਿਆ ਸੀ। ਉਸ ਹਰ ਤਰ੍ਹਾਂ ਅੰਦਰਖ਼ਾਨੇ ਜਿਉਣੇ ਦੀ ਕਰਨੀ ਸੀ। ਪਹਿਲੋਂ ਉਸ ਜਾਣ ਬੁਝ ਕੇ ਜਿਉਣੇ ਦੇ ਦੋ ਚਾਰ ਗਾਲ੍ਹਾਂ ਵਲੇ ਵਿਚ ਹੀ ਕੱਢੀਆਂ, ਤਾਂ ਕਿ ਕਿਸੇ ਨੂੰ ਉਸ ਉਤੇ ਜਿਉਣੇ ਦੇ ਪੱਖੀ ਹੋਣ ਦੀ ਸ਼ੱਕ ਨਾ ਹੋਵੇ। ਉਸ ਦੂਜੇ ਸਾਥੀਆਂ ਨੂੰ ਮਿਲ-ਮਿਲਾ ਕੇ ਸੰਤੀ ਤੇ ਜਿਉਣੇ ਨੂੰ ਸਾਂਝਿਆਂ ਆਖਿਆ:

"ਕਿਉਂ ਬਈ ਜਿਵੇਂ ਪੰਚੈਤ ਨਿਬੇੜ ਦੇਵੇ, ਥੋਨੂੰ ਮਨਜ਼ੂਰ ਐ ?"

"ਪੰਚੈਤ ਸ਼ਾਹੀ ਕਰੇ ਸਫੈਦੀ ਕਰੇ। ਮੈਨੂੰ ਮਨਜ਼ੂਰ।" ਜਿਉਣਾ ਸਮਝਦਾ ਸੀ, ਏਥੋਂ ਕੁਝ ਖਟਣ ਨੂੰ ਹੀ ਹੈ, ਦੇਣ ਨੂੰ ਤੇ ਹੈ ਨਹੀਂ।

"ਕਿਉਂ ਸੰਤੀਏ ?" ਚੌਧਰੀ ਨੇ ਫਿਰ ਦੋਹਰਾਇਆ।

"ਮੈਂ ਕੀ ਆਖਦੀ ਹਾਂ, ਤੁਸੀਂ ਸੱਚ ਦੀ ਕਰ ਦਿਓ।"

"ਲੈ ਅਸੀਂ ਤਾਂ ਸਾਰਿਆਂ ਇਉਂ ਨਬੇੜੀ ਏ। ਬੋਤਾ ਜਿਉਣੇ ਦਾ ਅਤੇ ਦੋਹਾਂ ਬਲਦਾਂ 'ਚੋਂ ਜਿਹੜਾ ਤੇਰੇ ਪਸੰਦ ਆਵੇ ਫੜ ਲੈ, ਦੂਜਾ ਜਿਉਣਾ ਲੈ ਲਵੇ।"

ਰੱਬ ਵਰਗੀ ਪੰਚਾਇਤ ਦਾ ਨਿਆਂ ਸੁਣ ਕੇ ਸੰਤੀ ਇਕ ਤਰ੍ਹਾਂ ਚੀਕ ਉਠੀ, ਪਰ ਪਰ੍ਹੇ ਦੇ ਰੌਲੇ ਵਿਚ ਮਨੁੱਖ-ਬਾਹਰੀ ਤੀਵੀਂ ਦੇ ਸਹੀ ਹੱਕ ਦੀ ਕੌਣ ਕਰਦਾ ? ਸਾਰਿਆਂ ਚੌਧਰੀ ਦੀ ਅਗਵਾਈ ਹੇਠ ਉਸ ਨੂੰ ਸਮਝਾ ਬੁਝਾ ਕੇ ਫ਼ੈਸਲਾ ਮੰਨਣ ਲਈ ਮਜਬੂਰ ਕਰ ਦਿੱਤਾ। ਇਕ ਬਿਰਧ ਬਾਬੇ ਨੇ ਆਖਿਆ, ਜਿਸ ਨੂੰ ਕੰਨੋਂ ਬੋਲਾ ਹੋਣ ਕਰਕੇ ਚੰਗੀ ਤਰ੍ਹਾਂ ਫ਼ੈਸਲੇ ਦਾ ਵੀ ਪਤਾ ਨਹੀਂ ਸੀ ਲੱਗਾ:



"ਬੁੜੀਆਂ ਵਾਲੀ ਮਤ ਨਾ ਕਰ, ਪੰਚੈਤ ਦੀ ਕੀਤੀ ਨਹੀਂ ਰੱਦੀ-ਦੀ ਹੁੰਦੀ। ਪੰਚੈਤ ਰੱਬ ਹੈ, ਦੂਜਾ ਰੱਬ।"

ਸੰਤੀ ਨੇ ਅਖ਼ੀਰ ਵਾਹ ਨਾ ਜਾਂਦੀ ਵੇਖ ਕੇ ਸਾਵਾ ਬਲਦ ਲੈਣਾ ਮੰਨ ਲਿਆ। ਜਿਉਣੇ ਨੂੰ ਉਦੋਂ ਇਕ ਹੋਰ ਸੁੱਝੀ:

"ਏਨੇ ਬਲਦ ਵੇਚਣਾ ਏਂ ਤੇ ਮੈਨੂੰ ਅੱਜ ਹੀ ਨਵਾਂ ਲੈਣਾ ਪਵੇਗਾ। ਮੁਲ ਤੋੜ ਕੇ ਸਾਰੀ ਪੰਚੈਤ ਮੈਨੂੰ ਦੁਆ ਦੇਵੇ, ਨਾਲ ਜੋੜੀ ਮਿਲ ਕੇ ਚੰਗੀ ਵਗਦੀ ਐ।"

ਚੌਧਰੀ ਦੀ ਸਲਾਹ ਨਾਲ ਪੰਚਾਇਤ ਨੇ ਬਲਦ ਸੰਤੀ ਤੋਂ ਇਕ ਸੌ ਵੀਹ ਰੁਪਏ ਦਾ ਜਿਉਣੇ ਨੂੰ ਦੁਆ ਦਿੱਤਾ। ਨਮਾਣੀ ਲੰਘੀ ਨੂੰ ਹਾਲੇ ਦੋ ਮਹੀਨੇ ਹੀ ਹੋਏ ਸਨ। ਸੰਤੀ ਦੀ ਸਾਰੀ ਜ਼ਮੀਨ ਤਿੰਨ ਸੌ ਰੁਪਏ ਮਾਮਲੇ (ਠੇਕੇ) ਉੱਤੇ ਜਿਉਣੇ ਨੂੰ ਵੀ ਵਾਹੀ ਕਰ ਕੇ ਦੁਆ ਦਿੱਤੀ। ਜੁੜੀ ਪੰਚਾਇਤ ਵਿਚ ਹੀ ਜਿਉਣੇ ਨੇ ਆਖਿਆ:

"ਬਲਦ ਦੇ ਰੁਪਏ ਹੁਣ ਅਤੇ ਮਾਮਲਾ ਮਾਘੀ ਨੂੰ ਦੇ ਸਕਾਂਗਾ।"

ਸੰਤੀ ਨੇ ਫੇਰ ਰੌਲਾ ਪਾਇਆ ਅਤੇ ਸਾਰੇ ਰੁਪਏ ਨਕਦ ਲੈਣ ਲਈ ਜ਼ਿੱਦ ਕੀਤੀ। ਪਰ ਮਮੂਲੀ ਖਹਿ-ਮਖਹਿ ਪਿੱਛੋਂ ਜਿਉਣੇ ਦੀ ਇਹ ਮੰਗ ਵੀ ਮੰਨ ਲਈ ਗਈ। ਪਰ੍ਹੇ ਵਿਚ ਚੌਧਰੀ ਨੇ, ਰੁਪਈਏ ਦੇਣ ਦੀ ਜ਼ਾਮਨੀ ਜਿਉਣੇ ਵਲੋਂ ਆਪ ਦਿੱਤੀ। ਸੰਤੀ ਖ਼ਾਲੀ ਹੱਥ ਮਾਲ ਡੰਗਰ ਖੁਹਾ ਕੇ ਘਰ ਆ ਗਈ ਅਤੇ ਜਿਉਣਾ ਤਿੰਨੇ ਪਸ਼ੂ ਕਿੱਲਿਆਂ ਤੋਂ ਖੋਲ੍ਹ ਕੇ ਲੈ ਗਿਆ। ਸੰਤੀ ਦਾ ਸੱਖਣਾ ਵਿਹੜਾ ਉਸ ਨੂੰ ਵੱਢ ਵੱਢ ਖਾਣ ਲੱਗਾ।

ਜਿਉਣਾ ਦਾਅ ਮਾਰ ਕੇ ਬਲਦਾਂ ਦੀ ਜੋੜੀ, ਬੋਤਾ ਅਤੇ ਸਾਲ ਭਰ ਲਈ ਜ਼ਮੀਨ ਲੈ ਗਿਆ ਸੀ। ਹੁਣ ਉਸ ਦੇ ਥੋੜ੍ਹੇ ਪੈਰ ਬੱਝ ਗਏ ਸਨ। 'ਓ ਜਿਉਣਿਆ' ਆਖ ਕੇ ਸੱਦਣ ਵਾਲੇ ਹੁਣ ਉਸ ਨੂੰ 'ਜਿਉਣ ਸਿੰਹੁ' ਆਖਦੇ ਸਨ। ਜਿਉਣੇ ਨੂੰ ਪਤਾ ਸੀ, ਇਹ ਸਾਰੀ ਗੱਲ ਬਚਨੋ ਦੇ ਪੈਰੋਂ ਵਿਗੜੀ ਹੈ। ਇਸ ਲਈ ਬਚਨੋ ਉਸ ਦੇ ਅੱਖ-ਤਿਣ ਹੋ ਗਈ। ਉਸ ਆਪਣੇ ਬਚਨੋ ਨਾਲ ਯਾਰੀ ਸੰਬੰਧੀ ਝੂਠੀਆਂ ਸੱਚੀਆਂ ਗੱਲਾਂ ਵਲ੍ਹੇ ਵਿਚ ਜੋੜਨੀਆਂ ਅਤੇ ਹਰ ਤਰ੍ਹਾਂ ਬਦਨਾਮ ਕਰਨਾ ਸ਼ੁਰੂ ਕਰ ਦਿੱਤਾ। ਬਚਨੋ ਨੂੰ ਵੀ ਉਸ ਦੀ ਕਰਤੂਤ ਦਾ ਪਤਾ ਲੱਗ ਗਿਆ। ਉਸ ਸਾਰੀ ਗੱਲ ਸੋਚ ਕੇ ਸਿਰ ਹਿਲਾਂਦਿਆਂ 'ਹੱਛਾ' ਆਖਿਆ, ਜਿਸ ਦਾ ਭਾਵ ਸੀ, ਹੁਣ ਤੇਰੇ ਨਾਲ ਸਮਝਣਾ ਹੀ ਪਵੇਗਾ।

ਇਕ ਦਿਨ ਬਚਨੋ ਬਾਹਰੋਂ ਰੋਟੀਆਂ ਦੇ ਕੇ ਆ ਰਹੀ ਸੀ। ਲੱਸੀ ਵਾਲਾ ਖ਼ਾਲੀ ਮੱਘਾ ਉਸ ਦੇ ਸਿਰ ਉੱਤੇ ਸੀ। ਕੁਦਰਤੀ ਡੰਡੀ ਦੇ ਲਾਗੇ ਜਿਉਣਾ ਹਰਾ ਗੁਆਰਾ ਵੱਢ ਰਿਹਾ ਸੀ ਅਤੇ ਉਸ ਦਾ ਬੋਤਾ ਕੋਲ ਹੀ ਕਿੱਕਰ ਦੀ ਲੂੰਗ ਸੂਤ ਰਿਹਾ ਸੀ। ਬਚਨੋ ਨੇ ਅੱਗੇ ਪਿੱਛੇ ਤੱਕ ਕੇ ਜਿਉਣੇ ਨੂੰ ਗੱਲ ਰੜਕਾਈ:

"ਸ਼ਰਮ ਤਾਂ ਨਹੀਂ ਆਉਂਦੀ ਹੋਣੀ।"

"ਇਹ ਤਾਂ ਕਹਿੰਦੀ ਏਂ।" ਜਿਉਣੇ ਨੇ ਗੁਆਰੇ ਦਾ ਰੁੱਗ ਸੱਥਰੀ ਉਤੇ ਰੱਖਦਿਆਂ ਆਖਿਆ, "ਤੇਰੀਆਂ ਕਰਤੂਤਾਂ ਨੇ ਤਾਂ ਮੇਰੀ ਹਿੱਕ ਸਾੜ ਦਿੱਤੀ ਏ।"

"ਜਾਹ ਵੇ ਕੱਚਾ ਈ ਰਿਹਾਂ।"

"ਜਿਹੜੀ ਤੂੰ ਮੇਰੇ ਨਾਲ ਨੇਕੀ ਕੀਤੀ ਏ, ਓਹੀ ਦੱਸ ?"

"ਪਰ ਤੇਰੇ ਵੰਗੂ ਕੋਈ ਵਲ੍ਹੇ 'ਚ ਵੀ ਕਚੀਰਾ ਕਰਦਾ ਏ।"

"ਹੱਥ ਨੂੰ ਹੱਥ ਤੇ ਦੁੱਧ ਨੂੰ ਦੁੱਧ।"

"ਮੈਂ ਤਾਂ ਕੱਚਾ ਦੁੱਧ ਹਾਂ।"

"ਹੁਣ ਪੀਣ ਨੂੰ ਤਾਂ ਕਿਤੇ ਮਿਲਿਆ ਨਹੀਂ", ਜਿਉਣੇ ਨੇ ਜੀਭ ਬੁਲ੍ਹਾਂ 'ਤੇ ਫੇਰਦਿਆਂ ਕਿਹਾ।

"ਟੁੱਟ ਪੈਣਾ ਨਾ ਹੋਵੇ।" ਬਚਨੋ ਜਾਣ ਕੇ ਮੁਸਕਾਂਦੀ ਸ਼ਰਮਾਂਦੀ ਅੱਗੇ ਤੁਰ ਗਈ।

ਔਰਤ ਦੀ ਫ਼ਿਤਰਤ ਬਾਰੇ ਇਕ ਮਿਲਣੀ ਵਿਚ ਹੀ ਸਹੀ ਅਨੁਮਾਨ ਲਾ ਲੈਣਾ ਨਿਰੀ ਮੂਰਖਤਾ ਹੈ। ਇਹ ਸਮੇਂ ਦੀ ਵਿੱਥ ਨਾਲ ਹੀ ਨਹੀਂ ਬਦਲਦੀ, ਸਗੋਂ ਜਜ਼ਬਾਤੀ ਰੌਂ ਇਸ ਨੂੰ ਕੁਝ ਤੋਂ ਕੁਝ ਕਰ ਜਾਂਦੀ ਹੈ। ਕੁਦਰਤ ਦੇ ਸਿਆਣੇ ਛਲ ਤੇ ਦਲੀਲਾਂ ਔਰਤ ਦੇ ਅੰਗਾਂ ਵਿਚ ਮਚਲਦੇ ਰਹਿੰਦੇ ਹਨ। ਬਚਨੋ ਨੇ ਖ਼ਿਆਲ ਕੀਤਾ, ਜੇ ਇਹ ਮੂਰਖ ਏਨੀ ਵਿਚ ਹੀ ਵਿਰ ਕੇ ਬਦਨਾਮ ਕਰਨੋਂ ਹਟ ਜਾਵੇ, ਮੇਰਾ ਕੀ ਘਟਦਾ ਹੈ, ਹੱਸ ਕੇ ਬੋਲਿਆ ਕਿਹੜਾ ਕੋਈ ਕਿਸੇ ਦਾ ਕੁਝ ਲਾਹ ਲੈਂਦਾ ਹੈ। ਭਾਵੇਂ ਬਚਨੋ ਦੀ ਜਿਉਣੇ ਨਾਲ ਮੁਲਾਹਜ਼ੇ ਦਾਰੀਆਂ ਦੁੱਧ ਦਾ ਉਬਾਲ ਹੁੰਦੀਆਂ ਹਨ, ਜਿਹੜੀਆਂ ਅੱਗ ਦੇ ਮੱਠੀ ਹੁੰਦਿਆਂ ਹੀ ਠਰਨੀਆਂ ਸ਼ੁਰੂ ਹੋ ਜਾਂਦੀਆਂ ਹਨ। ਫਿਰ ਵੀ ਬਚਨੋ ਨੇ ਜਿਉਣੇ ਨੂੰ ਆਪਣੇ ਹੱਥਾਂ ਹੇਠ ਰੱਖਣਾ ਚੰਗਾ ਸਮਝਿਆ। ਅਸੀਂ ਕਈ ਕੰਮ ਆਪਣੀ ਜ਼ਮੀਰ ਦੇ ਖ਼ਿਲਾਫ਼ ਮਜਬੂਰੀ ਕਰਦੇ ਹਾਂ, ਜਾਂ ਖ਼ੁਦਗਰਜ਼ੀ ਨੂੰ ਅਸੀਂ ਆਪੇ ਵਿਚੋਂ ਨਹੀਂ ਕੱਢ ਸਕਦੇ।

ਜਿਉਣੇ ਨੇ ਸੰਤੀ ਨੂੰ ਬਲਦ ਦੇ ਰੁਪਈਏ ਕਜ਼ੀਆ ਕਲੇਸ਼ ਕਰਨ 'ਤੇ ਵੀ ਨਾ ਦਿੱਤੇ। ਉਸ ਇਕ ਦੋ ਵਾਰੀ ਪੰਚਾਇਤ ਵੀ ਸੱਦੀ, ਪਰ ਜਿਉਣਾ ਸਾਰਿਆਂ ਨੂੰ ਮਿਲ-ਮਿਲਾ ਕੇ ਟਰਕਾਂ ਦੇਂਦਾ ਰਿਹਾ। ਕੱਤੇ ਦੇ ਮਹੀਨੇ ਸੰਤੀ ਨੇ ਜਿਉਣੇ ਨੂੰ ਨੋਟਿਸ ਦੇ ਦਿੱਤਾ ਕਿ ਮੈਂ ਅਗਲੇ ਸਾਲ ਤੈਨੂੰ ਵਾਹੁਣ ਨੂੰ ਜ਼ਮੀਨ ਨਹੀਂ ਦੇਣੀ। ਮਾਘੀ ਆ ਜਾਣ 'ਤੇ ਵੀ ਉਸ ਕੋਈ ਰੁਪਿਆ ਨਾ ਮੋੜਿਆ। ਜਿਉਣਾ ਪੰਚਾਇਤ ਵਿਚ ਫਿਰ ਅੱਖਾਂ ਫੇਰ ਗਿਆ। ਚਾਰ ਮਹੀਨੇ ਬੀਤ ਜਾਣ ਤੇ ਹਾੜ੍ਹੀ ਵੀ ਆ ਗਈ। ਜਿਉਣੇ ਨੇ ਇਕ ਦੋ ਆਦਮੀਆਂ ਦੀ ਸਹਾਇਤਾ ਨਾਲ ਜ਼ਮੀਨ ਮੱਲੋਜ਼ੋਰੀ ਫੇਰ ਵਾਹ ਲਈ। ਪੰਚਾਇਤ ਤੋਂ ਕੁਝ ਨਾ ਬਣਿਆ, ਜਿਨ੍ਹਾਂ ਜ਼ਿੰਮਾ ਲਿਆ ਸੀ ਉਹ ਵੀ ਅੱਖਾਂ ਟੇਢੀਆਂ ਕਰ ਗਏ। ਸੰਤੀ ਚੁਫੇਰਿਓਂ ਮੁਸ਼ਕਿਲਾਂ ਨੇ ਘੇਰ ਲਈ। ਵਿਧਵਾ ਔਰਤ ਹੋਣਾ ਅਤੇ ਉਹ ਵੀ ਪੰਜਾਬ ਦੇ ਪਿੰਡਾਂ ਵਿਚ, ਜੇ ਪਾਪ ਨਹੀਂ ਤਾਂ ਲਾਹਨਤ ਜ਼ਰੂਰ ਹੈ। ਕੋਈ ਵੀ ਵਾਹ ਨਾ ਜਾਂਦੀ ਵੇਖ ਕੇ ਸੰਤੀ ਲਾਗਲੇ ਪਿੰਡ ਪੁਲੀਸ ਦੀ ਚੌਕੀ ਅੱਪੜੀ ਅਤੇ ਥਾਣੇਦਾਰ ਕੋਲ ਸ਼ਿਕਾਇਤ ਕੀਤੀ।

ਥਾਣੇਦਾਰ ਨੇ ਪਿੰਡ ਆ ਕੇ ਜਿਉਣੇ ਨੂੰ ਹਜ਼ਾਰ ਨੰਗੀ ਗਾਲ੍ਹ ਕੱਢੀ ਅਤੇ ਦੋ ਤਿੰਨ ਚਪੇੜਾਂ ਵੀ ਜੜ ਦਿੱਤੀਆਂ।

ਜਿਉਣੇ ਨੇ ਮੌਕਾ ਬਚਾਉਣ ਲਈ ਕਿਹਾ:

"ਤੁਸੀਂ ਜਨਾਬ ਮਾਪੇ ਹੋ, ਸਾਰੀ ਗੱਲ ਪਿੰਡ ਦੇ ਚੌਧਰੀ ਤੋਂ ਪੁੱਛ ਲਓ, ਸਾਡਾ ਕੀ ਰੌਲਾ ਹੈ।"

ਥਾਣੇਦਾਰ ਨੇ ਚੌਧਰੀ ਸੱਦਿਆ। ਚੌਧਰੀ ਨੇ ਆਉਂਦਿਆ ਹੀ ਥਾਣੇਦਾਰ ਨਾਲ ਗੱਲ ਗਿਣ ਮਿੱਥ ਲਈ। ਰਾਤ ਨੂੰ ਜਿਉਣੇ ਦੇ ਘਰੋਂ ਥਾਣੇਦਾਰ ਤੇ ਸਿਪਾਹੀਆਂ ਲਈ ਮੁਰਗਾ, ਬਣ ਕੇ ਆਇਆ। ਦੂਜੇ ਦਿਨ ਥਾਣੇਦਾਰ ਨੇ ਸੰਤੀ ਨੂੰ ਆਖਿਆ:



"ਜਿਉਣਾ ਕਿਸੇ ਤਰ੍ਹਾਂ ਵੀ ਨਹੀਂ ਮੰਨਦਾ, ਤੂੰ ਡਿਪਟੀ ਸਾਹਿਬ ਦੇ ਜ਼ਮਾਨਤ ਦੀ ਦਰਖ਼ਾਸਤ ਦੇ ਆ, ਮੈਂ ਜਿਉਣੇ ਨੂੰ ਬੰਨ੍ਹ ਕੇ ਉਸ ਦੀ ਜ਼ਮਾਨਤ ਕਰਵਾ ਦੇਵਾਂਗਾ।" ਫਿਰ ਜਿਉਣੇ ਨੂੰ ਘੂਰਦਿਆਂ ਕਿਹਾ, "ਸੁਣ ਓਏ ਹਰਾਮੀਆਂ। ਜੇ ਕੋਈ ਵਾਧਾ ਕੀਤਾ, ਸਾਲਿਆ ਛਿਲ ਲਾਹ ਸੁੱਟਾਂਗਾ।"

ਥਾਣੇਦਾਰ ਚਲਿਆ ਗਿਆ। ਸੰਤੀ ਨੇ ਰੁਪਏ ਲੈਣ ਅਤੇ ਜ਼ਮੀਨ ਛੁਡਾਉਣ ਬਾਰੇ ਹਾਲ-ਪਾਹਰਿਆ ਕੀਤੀ ਸੀ। ਥਾਣੇਦਾਰ ਉਲਟਾ ਕਣਕ ਵਟੇ ਜੌਂ ਵਟਾ ਗਿਆ। ਚੌਧਰੀ ਨੇ ਸੰਤੀ ਤੋਂ ਵੱਖ ਪੰਜਾਹ ਰੁਪਏ ਲੈ ਲਏ ਕਿ ਮੈਂ ਥਾਣੇਦਾਰ ਨੂੰ ਵੱਢੀ ਦੇ ਕੇ ਤੇਰਾ ਸਾਰਾ ਕੰਮ ਸੂਤ ਕਰਵਾ ਦੇਵਾਂਗਾ। ਹੋਇਆ ਕੁਝ ਵੀ ਨਾ। ਹਾਲੀ ਮਾਮਲਾ ਦੇਣ ਖ਼ਾਤਰ ਉਸ ਨੂੰ ਆਪਣੀ ਜੰਜ਼ੀਰੀ ਵੇਚਣੀ ਪਈ। ਜਿਉਣਾ ਜ਼ਮੀਨ ਤਾਂ ਆਪ ਵਾਹ ਜਾਂਦਾ ਪਰ ਹਰ ਛਿਮਾਹੀ ਮਾਮਲਾ ਸੰਤੀ ਨੂੰ ਦੇਣਾ ਪੈਂਦਾ। ਉਹ ਹਰ ਪਾਸਿਓਂ ਨਿਰਾਸ਼ ਹੋ ਗਈ। ਉਹ ਕਈ ਵਾਰੀ ਸੋਚਦੀ ਸੀ, ਮੈਂ ਜਿਉਣੇ ਨਾਲ ਵਾਹ ਪਾ ਕੇ ਕਿੰਨਾ ਕਮਲ ਕੀਤਾ।

ਪੰਜ ਛੇ ਮਹੀਨੇ ਹੋਰ ਬੀਤ ਜਾਣ 'ਤੇ ਸਿਆਲ ਮੁੜ ਆ ਗਿਆ ਅਤੇ ਸੰਤੀ ਦੀ ਉਦਾਸ ਜ਼ਿੰਦਗੀ ਵਿਚ ਉਦਾਸ ਪਤਝੜ ਲੈ ਆਇਆ। ਇਕ ਸ਼ਾਮ ਉਹ ਆਪਣੇ ਧੂੜ ਨਾਲ ਲਿਬੜੇ ਮੁੰਡੇ ਨੂੰ ਗਰਮ ਪਾਣੀ ਨਾਲ ਨੁਹਾ ਰਹੀ ਸੀ। ਮੁੰਡਾ ਨਹਾਉਣ ਲਈ ਅਸਲੋਂ ਰਾਜ਼ੀ ਨਹੀਂ ਸੀ ਤੇ ਰੋਣੀ ਸੂਰਤ ਬਣਾ ਕੇ 'ਈਂ ਆਹੀਂ' ਕਰ ਰਿਹਾ ਸੀ। ਮੁੰਡਾ ਖਿੱਦੋ-ਖੂੰਡੀ ਖੇਡਦਾ ਹਾਣੀਆਂ ਵਿਚ ਨਿੱਤ ਹੀ ਲਿਬੜ ਜਾਂਦਾ ਅਤੇ ਹੱਥ ਪੈਰ ਧੋਤੇ ਬਿਨਾਂ ਰਜਾਈ ਵਿਚ ਪੈਣ ਲਈ ਜ਼ਿੱਦ ਕਰਦਾ। ਪਰ ਸੰਤੀ ਉਸ ਨੂੰ ਨਹਾਉਣ ਜਾਂ ਘਟੋ ਘੱਟ ਹੱਥ ਪੈਰ ਧੋਣ ਲਈ ਖਿੱਚ ਕੇ ਪਟੜੇ 'ਤੇ ਕਰ ਲੈਂਦੀ। ਅੱਜ ਉਹ ਜਦੋਂ ਉਸ ਨੂੰ ਨੁਹਾ ਰਹੀ ਸੀ, ਓਦੋਂ ਹੀ ਰੂਪ ਵੀ ਆ ਗਿਆ।

ਸੰਤੀ ਨੇ ਰੂਪ ਨੂੰ ਮੰਜੀ ਡਾਹ ਦਿੱਤੀ ਅਤੇ ਉਹ ਬਹਿ ਗਿਆ। ਵਿਹੜੇ ਵਿਚ ਪਲੂਣ ਗਾਂ ਰੂਪ ਨੂੰ ਓਪਰਾ ਸਮਝ ਕੇ ਕੰਨ ਚੁਕ ਚੁਕ ਵੇਖ ਰਹੀ ਸੀ। ਸੰਤੀ ਵੀ ਕੋਲ ਹੀ ਪੀਹੜੀ ਡਾਹ ਕੇ ਬਹਿ ਗਈ:

"ਮੈਂ ਚਾਚੀ ਪਰਸੋਂ ਦਾਤੇ ਨੂੰ ਗਿਆ ਸੀ।" ਰੂਪ ਨੇ ਗੱਲ ਤੋਰਦਿਆਂ ਕਿਹਾ, "ਕਪੂਰੀਂ ਰਾਹ ਵਿਚ ਸਾਗ ਨੂੰ ਜਾਂਦੀਆਂ ਦੋ ਕੁੜੀਆਂ ਮਿਲੀਆਂ ਸਨ। ਓਨ੍ਹਾਂ ਸੁਨੇਹਾ ਦਿੱਤਾ ਏ, ਬਈ ਭੂਆ ਸੈਦ ਕਬੀਰ ਦੇ ਮੇਲੇ ਨੂੰ ਜ਼ਰੂਰ ਆਵੇ।"

"ਹੱਛਾ ਤਾਂ ਤੈਨੂੰ ਸ਼ਾਮੋ ਤੇ ਚੰਨੋ ਮਿਲੀਆਂ ਹੋਣੀਆਂ ਏਂ।" ਸੰਤੀ ਨੇ ਪੇਕਿਆਂ ਤੋਂ ਸੁਨੇਹਾ ਸੁਣ ਕੇ ਖੁਸ਼ੀ ਅਨੁਭਵ ਕਰਦਿਆਂ ਆਖਿਆ।

"ਇਉਂ ਨਾਂ ਤਾਂ ਮੈਂ ਉਨ੍ਹਾਂ ਦੇ ਜਾਣਦਾ ਨਹੀਂ।"

"ਤੈਨੂੰ ਉਨ੍ਹਾਂ ਕਿਵੇਂ ਸਿਆਣ ਲਿਆ, ਬਈ ਨਵੇਂ ਪਿੰਡ ਦਾ ਈ ਏ?"

ਰੂਪ ਨੂੰ ਛੇਤੀ ਕੋਈ ਜਵਾਬ ਨਾ ਔੜਿਆ, ਪਰ ਫਿਰ ਉਸ ਗੱਲ ਬਣਾ ਕੇ ਉੱਤਰ ਦਿੱਤਾ:

"ਕਪੂਰੀਂ ਫਰਮਾਹਾਂ ਵਾਲੇ ਖੂਹ 'ਤੇ ਮੈਨੂੰ ਇਕ ਮੁੰਡਾ ਮਿਲਿਆ ਸੀ, ਮੇਰਾ ਲਿਹਾਜੂ। ਮੈਂ ਉਸ ਨੂੰ ਨਵੇਂ ਪਿੰਡ ਆਉਣ ਲਈ ਕਿਹਾ ਸੀ, ਸ਼ਾਇਦ ਕੋਲ ਦੀ ਲੰਘਦਿਆਂ ਨੇ ਉਦੋਂ ਸੁਣ ਲਿਆ।"

ਸੰਤੀ ਬਹੁਤੀ ਚਤੁਰ ਨਹੀਂ ਸੀ, ਸਿੱਧੇ ਸਾਦੇ ਸੁਭਾਅ ਵਾਲੀ ਔਰਤ ਸੀ ਜਿਹੜੀ

ਚਿਹਰੇ ਤੋਂ ਅੰਦਰਲੇ ਭਾਵ ਨਹੀਂ ਪੜ੍ਹ ਸਕਦੀ ਸੀ।

"ਹੂੰ" ਸੰਤੀ ਨੇ ਹੁੰਗਾਰਾ ਭਰਦਿਆਂ ਕਿਹਾ, "ਉਹਨਾਂ ਦੋਵਾਂ ਦਾ ਆਪੋ ਵਿਚੀ ਬਹੁਤਾ ਸੁਹੇਲਪੁਣਾ ਐ।"

"ਬਹੁਤਾ ਕੁਝ ਤਾਂ ਮੈਂ ਵੀ ਨਹੀਂ ਉਲਟਾ ਕੇ ਪੁੱਛਿਆ।"

"ਜੇ ਸੁਨੇਹਾ ਨਾ ਵੀ ਆਉਂਦਾ, ਮੈਂ ਤਾਂ ਵੀ ਜਾਣਾ ਸੀ। ਅੱਜ ਕੀ ਦਿਨ ਐ?"

"ਐਤਵਾਰ।"

"ਹਾਂ ਸੱਚ ਸਾਡੇ ਮੇਦਨ ਨੂੰ ਵੀ ਅੱਜ ਸਕੂਲੋਂ ਛੁੱਟੀ ਏ। ਐਸ ਵੀਰਵਾਰ ਨੂੰ ਤਿੰਨ ਦਿਨ", ਸੰਤੀ ਨੇ ਉਂਗਲਾਂ ਦੇ ਵੱਢੇ ਗਿਣਦਿਆਂ ਕਿਹਾ, "ਮੇਲਾ ਅਗਲੇ ਤੋਂ ਅਗਲੇ ਵੀਰਵਾਰ ਦਾ ਏ। ਅਜੇ ਸਤਾਰਾਂ ਠਾਰਾਂ ਦਿਨ ਪਏ ਐ। ਮੈਂ ਆਪਣੇ ਭਰਾ ਨੂੰ ਨਾਲ ਲਿਆ ਕੇ ਜਿਉਣੇ ਔਤ ਨਿਪੁਤੇ ਦਾ ਕਜੀਆ ਵੀ ਨਿਬੇੜਨਾ ਏਂ।"

"ਭਲਾ ਚਾਚੀ, ਉਹ ਆ ਕੇ ਕੀ ਕਰੂ?"

"ਆਦਮੀ ਕੱਠੇ ਕਰ ਕੇ ਫੇਰ ਪੁੱਛਾਂਗੇ, ਨਹੀਂ ਸਾਰੇ ਅਰਜ਼ੀ ਪਾਵਾਂਗੇ।"

"ਚਾਚੀ ਕਿੰਨਾ ਪੁੱਛ ਲਵੇ, ਉਸ ਤੁਹਾਡੇ ਪੈਰ ਨਹੀਂ ਲੱਗਣ ਦੇਣੇ", ਰੂਪ ਨੇ ਹਮਦਰਦੀ ਜਣਾਂਦਿਆਂ ਕਿਹਾ।

"ਫੇਰ ਰੂਪ ਤੂੰ ਈ ਕੋਈ ਉਪਾਅ ਦੱਸ। ਮੇਰੀ ਜਾਨ ਬੜੀ ਔਖੀ ਏ।"

"ਤੂੰ ਅਗਲੇ ਸਾਲ ਵਾਸਤੇ ਹੁਣੇ ਕਿਸੇ ਨੂੰ ਜ਼ਮੀਨ ਮਾਮਲੇ 'ਤੇ ਲਿਖਾ ਦੇ।"

"ਮੇਰੇ ਕੋਲੋਂ ਤਾਂ ਇਉਂ ਕਿਸੇ ਨੇ ਲਿਖਾਉਣੀ ਨਹੀਂ।"

"ਲਾਲਚ ਨੂੰ ਕੋਈ ਲਿਖਾ ਲੂਗਾ ਤੂੰ ਥੋੜ੍ਹੀ ਸਸਤੀ ਦੇ ਦੇਵੀਂ।"

"ਫੇਰ ਰੂਪ, ਤੂੰ ਹੀ ਕੋਈ ਇਹੋ ਜਿਹਾ ਗਾਹਕ ਲੱਭ ਛੱਡ। ਮੈਥੋਂ ਤਾਂ ਕਿਸੇ ਨੇ ਐਵੇਂ ਵੀ ਨਹੀਂ ਲਿਖਾਉਣੀ।"

ਰੂਪ ਨੇ ਸੰਤੀ ਵੱਲ ਵੇਖਿਆ। ਉਸ ਨੂੰ ਇਸਤਰੀ ਦਾ ਫੁੱਲ-ਚਿਹਰਾ ਮਰਦ ਦੇ ਜ਼ੁਲਮ-ਸੇਕ ਨਾਲ ਝੁਲਸਿਆ ਜਾਪਿਆ, ਜਿਹੜਾ ਮਰਦ ਕੋਲੋਂ ਹੀ ਮੁੜ ਤਰਸ ਤੇ ਹਮਦਰਦੀ ਮੰਗ ਰਿਹਾ ਸੀ। ਰੂਪ ਦੇ ਦਿਲ ਨੂੰ ਤਕੜਾ ਧੱਕਾ ਵੱਜਾ ਅਤੇ ਜਜ਼ਬਾਤ ਭਰ ਕੇ ਉਸ ਕਿਹਾ:

"ਕੋਈ ਨਹੀਂ ਚਾਚੀ, ਤੂੰ ਫ਼ਿਕਰ ਨਾ ਕਰ। ਜੇ ਹੋਰ ਕਿਸੇ ਨੇ ਜ਼ਮੀਨ ਮਾਮਲੇ 'ਤੇ ਨਾ ਲਈ, ਤਦ ਮੈਂ ਤੇ ਜਗੀਰ ਸਲਾਹ ਕਰ ਕੇ ਰੱਖ ਲਵਾਂਗੇ।"

ਜਗੀਰ ਤੀਹਾਂ ਵਿਚ ਧੜਕਦਾ ਭਰਿਆ ਗੱਭਰੂ ਸੀ, ਜਿਹੜਾ ਰੂਪ ਨਾਲ ਚਾਰ ਮਣ ਪੱਕੇ ਦੀ ਬੋਰੀ ਦਾ ਬਾਲਾ ਕਢਵਾਉਂਦਾ ਹੁੰਦਾ ਸੀ। ਲੰਮੀਆਂ ਲੰਮੀਆਂ ਬਾਹਾਂ ਅਤੇ ਹਿੱਕ ਨਾਲ ਉਹ ਮੱਲਾਂ ਵਾਂਗ ਤੁਰਦਾ ਹੁੰਦਾ ਸੀ। ਪਰ ਸਾਉਲੇ ਰੰਗ ਤੇ ਮਾਤਾ ਦੇ ਦਾਗ਼ਾਂ ਨੇ ਉਸ ਦੇ ਚਿਹਰੇ ਦੀ ਆਬ ਖੋਹ ਲਈ ਸੀ। ਵਿਆਹਿਆ ਹੋਣ 'ਤੇ ਵੀ ਔਰਤਾਂ ਨੂੰ ਨਫ਼ਰਤ ਕਰਨੀ ਦਿਲੋਂ ਮਾਰ ਨਹੀਂ ਸਕਿਆ ਸੀ। ਜਗੀਰ ਰੂਪ ਦਾ ਘਰਾਂ ਵਿਚੋਂ ਭਰਾ ਲੱਗਦਾ ਸੀ, ਪਰ ਭਰਾ ਨਾਲੋਂ ਹੁਣ ਯਾਰ ਬਹੁਤਾ ਸੀ।

ਰੂਪ ਨੇ ਸੰਤੀ ਦੇ ਘਰੋਂ ਆਉਂਦਿਆਂ ਸੁਨੇਹਾ ਇਕ ਵਾਰ ਫਿਰ ਦੋਹਰਾਇਆ। ਉਸ ਨੂੰ ਸੁਨੇਹਾ ਦੇਣ ਵਿਚ ਕਾਫ਼ੀ ਤਸੱਲੀ ਸੀ ਅਤੇ ਉਹ ਕੁੜੀ ਉਸ ਨੂੰ ਮੁੜ ਮੁੜ ਯਾਦ ਆ ਰਹੀ ਸੀ ਜਾਂ ਉਸ ਦਾ ਦਿਲ ਉਸ ਨੂੰ ਯਾਦ ਕਰਨ ਲਈ ਮਜਬੂਰ ਸੀ।



ਉਰਲੀ ਢਾਬ ਦਾ ਗੰਦਲਿਆ ਪਾਣੀ,
ਪਰਲੀ ਢਾਬ ਦੇ ਰੋੜੇ।
ਚੀਨੇ ਕਬੂਤਰ, ਕਦੋਂ ਕਰਨਗੇ ਮੋੜੇ।

## 4

ਹੁਲ ਗਈ ਵੇ।
ਚੰਨ ਛਿਪ ਗਿਆ, ਚੁਬਾਰਾ ਤੇਰਾ।
ਭੁੱਲ ਗਈ ਵੇ।

ਲੋਹੜੀ ਦਾ ਦਿਨ ਸੀ। ਬਚਨੋ ਦੇ ਘਰ ਵਾਲਾ ਸਾਧੂ ਸਿੰਘ ਆਪਣੇ ਪਾਪ ਲਾਹੁਣ ਲਈ ਅੰਮ੍ਰਿਤਸਰ ਇਸ਼ਨਾਨ ਕਰਨ ਚਲਾ ਗਿਆ। ਦੁਆਈਆਂ ਬੂਟੀਆਂ ਨਾਲ ਉਸ ਨੂੰ ਰੋਸ਼ੇ ਦੀ ਬੀਮਾਰੀ ਤੋਂ ਆਰਾਮ ਨਹੀਂ ਆਇਆ ਸੀ। ਉਸ ਖ਼ਿਆਲ ਕੀਤਾ, ਸ਼ਬਦੇ ਬਾਬੇ ਦੀ ਸੁੱਖ ਨਾਲ ਰਾਜ਼ੀ ਹੀ ਹੋ ਜਾਵਾਂ। ਬਚਨੋ ਲਈ ਰੂਪ ਨੂੰ ਮਿਲਣ ਦੀ ਵਿਹਲ ਮਸੀਂ ਹੱਥ ਲੱਗੀ ਸੀ। ਉਸ ਰੂਪ ਦੀ ਗਵਾਂਢਣ ਰਾਜੀ ਮਰਾਸਣ ਨਾਲ ਚੰਗੀ ਸਾਂਝ ਗੰਢ ਲਈ ਸੀ। ਬਚਨੋ ਨੇ ਰੂਪ ਨਾਲ ਮੁਹੱਬਤ ਪਾਉਣ ਲਈ ਪਹਿਲੋਂ ਰਾਜੀ ਨਾਲ ਗੱਲ ਗਿਣੀ-ਮਿਥੀ ਸੀ, ਪਰ ਮਰਾਸਣ ਰੂਪ ਨੂੰ ਹਾਲੇ ਨਰਮ ਜਾਣ ਕੇ ਡਰਦੀ ਕੁਝ ਨਹੀਂ ਸੀ ਆਖ ਸਕੀ। ਪੱਕੀ ਉਮਰ, ਜ਼ਿੰਦਗੀ ਦੇ ਤਜਰਬੇ ਵਿਚ ਆ ਕੇ ਕਈ ਤਰ੍ਹਾਂ ਦੀਆਂ ਹੌਲੀਆਂ ਭਾਰੀਆਂ ਗੱਲਾਂ ਸਹਾਰ ਜਾਂਦੀ ਹੈ। ਪਰ ਹੁਣ ਬਚਨੋ ਤੇ ਰੂਪ ਦੀ ਕਿਸੇ ਗੱਲ ਦਾ ਵੀ ਰਾਜੀ ਤੋਂ ਲੁਕਾ ਨਹੀਂ ਰਿਹਾ ਸੀ। ਉਸ ਨੂੰ ਬਚਨੋ ਨੇ ਅੱਜ ਕਿਹਾ ਸੀ ਕਿ ਉਹ ਉਸ ਦੇ ਘਰ ਵਿਚ ਦੀ ਪੌੜੀ ਚੜ੍ਹ ਕੇ ਰੂਪ ਕੋਲ ਜਾਵੇਗੀ।

ਦਿਨ ਛਿਪਣ ਤੋਂ ਪਿੱਛੋਂ ਹੀ ਕੁੜੀਆਂ ਬੁੜ੍ਹੀਆਂ ਨੇ ਰਲ ਕੇ ਖੁੱਲ੍ਹੀ ਥਾਂ ਪਾਥੀਆਂ ਦੀ ਗਹੀਗੀ ਚਿਣ ਦਿੱਤੀ ਅਤੇ ਉਸ ਦੇ ਵਿਚਕਾਰ ਕਾਹ ਤੇ ਕਮਾਦ ਦੀ ਛਿੱਲ ਰੱਖੀ ਹੋਈ ਸੀ। ਛੋਟੀਆਂ ਬਾਲੜੀਆਂ ਊਟ-ਪਟਾਂਗ ਗੀਤ ਗਾ ਰਹੀਆਂ ਸਨ। ਅੰਨ੍ਹੇਰਾ ਵਧ ਰਿਹਾ ਸੀ। ਵੱਡੀ ਉਮਰ ਦੀਆਂ ਸੁਆਣੀਆਂ ਨੇ ਵੀ ਲੋਹੜੀ ਦੇ ਨਿੱਘੇ ਚਾਨਣ ਵਿਚ ਆਪਣੇ ਫ਼ਿਕਰਾਂ ਨੂੰ ਭੁਲਾ ਦਿੱਤਾ ਸੀ। ਮੁਟਿਆਰਾਂ ਤੇ ਵਹੁਟੀਆਂ ਦੀ ਅਬੋਲ ਖ਼ੁਸ਼ੀ ਗੁੱਝਿਆਂ ਹਾਣੀਆਂ ਦੀਆਂ ਅੱਖਾਂ ਵਿਚ ਮੁਸਕਾ ਮੁਸਕਾ ਜਾਂਦੀ। ਵਲਵਲੇ ਲੋਹੜੀ ਦੀ ਲਾਟ ਵਾਂਗ ਮਚਲ ਰਹੇ ਸਨ ਅਤੇ ਸਾਰਿਆਂ ਦੀਆਂ ਅੱਖਾਂ ਵਿਚ ਲੋਹੜੀ ਦੀ ਮੁਸਕਾਂਦੀ ਲਾਟ ਨੱਚ ਰਹੀ ਸੀ। ਨਿੱਘੀ ਰਾਤ ਵਿਚ ਪਿਆਰ-ਹੁਸਨ ਜਵਾਨ ਲਹੂ ਮੁਸਮੁਸੀਆਂ ਛੇੜ ਦੇਂਦਾ ਹੈ।

ਲੋਹੜੀ ਸੇਕ ਰਹੀਆਂ ਨਿੱਕੀਆਂ ਵੱਡੀਆਂ ਦੀ ਕੰਨ ਪਾਈ ਨਹੀਂ ਸੁਣਦੀ ਸੀ। ਐਨੇ ਰੌਲੇ ਵਿਚ ਲਾਗੇ ਲਾਗੇ ਬੈਠੀਆਂ ਵੀ ਆਪਣੀ ਗੱਲ ਨਹੀਂ ਸਮਝ-ਸਮਝਾ ਸਕਦੀਆਂ ਸਨ। ਚਿੱਟੇ ਕਾਲੇ ਤਿਲ ਅਤੇ ਸਲਾਰੇ ਦੇ ਗੁਹੜੇ ਨੀਲੇ ਬੀ ਲੋਹੜੀ 'ਤੇ ਸੁੱਟਣ ਨਾਲ 'ਤਿੜ-ਤਿੜ' ਦੀ ਆਵਾਜ਼ ਪੈਦਾ ਹੁੰਦੀ, ਜਿਹੜੀ ਸਾਰਿਆਂ ਦੇ ਚਿਹਰੇ ਖਿੜਾ ਜਾਂਦੀ। ਜਿਨ੍ਹਾਂ ਦੇ ਘਰੀਂ ਪਿਆਰ ਦਾ ਫਲ ਬੱਚੇ ਦੇ ਰੂਪ ਵਿਚ ਆਇਆ ਸੀ। ਉਨ੍ਹਾਂ ਖ਼ੁਸ਼ੀ ਵਿਚ ਰਿਵਾਜ਼ ਅਨੁਸਾਰ ਗੁੜ ਵੰਡਣਾ ਸ਼ੁਰੂ ਕਰ ਦਿੱਤਾ। ਗੁੜ ਵੰਡਣ ਵੇਲੇ ਤਾਂ ਲੋਹੜੇ ਦਾ ਰੌਲਾ ਮੱਚ ਉਠਿਆ।

"ਤਾਇਆ ਮੈਨੂੰ ਦੇਈਂ। ਚਾਚਾ ਮੈਨੂੰ। ਚੰਦਰੇ ਹੱਥਾਂ ਵਾਲਿਆਂ, ਖੁਲ੍ਹੇ ਜੇਰੇ ਨਾਲ ਵੰਡ। ਨੀਂ ਇਹ ਤੇ ਭੁਰਿਆ ਪਿਆ ਏ।" ਇਤਿਆਦੀ ਆਵਾਜ਼ਾਂ ਨੇ ਸਾਰਿਆਂ ਦੇ ਸਿਰ ਦੁਖਣ ਲਾ ਦਿੱਤੇ।

ਇਸ ਅਤਿ ਦੇ ਰੌਲੇ ਅਤੇ ਹੱਥੋ-ਪਾਈ ਵਿਚ ਚੰਗਾ ਮੌਕਾ ਤਾੜ ਕੇ ਬਚਨੋ ਸਭ ਦੀ ਅੱਖ ਬਚਾ ਕੇ ਖਿਸਕ ਗਈ। ਲੋਹੜੀ ਰੂਪ ਦੇ ਘਰ ਤੋਂ ਬਹੁਤੀ ਦੂਰ ਨਹੀਂ ਸੀ। ਰਾਜੀ ਮਰਾਸਣ ਉਸ ਦੀ ਉਡੀਕ ਵਿਚ ਹਾਲੇ ਤੱਕ ਲੋਹੜੀ 'ਤੇ ਵੀ ਨਹੀਂ ਗਈ ਸੀ। ਸੱਦਣ ਆਈਆਂ ਨੂੰ 'ਮੀਰ ਥੋੜ੍ਹਾ ਢਿੱਲਾ ਹੈ, ਉਸ ਨੂੰ ਚਾਹ ਕਰਕੇ ਦੇ ਆਵਾਂ' ਆਖ ਟਾਲ ਦਿੱਤਾ ਸੀ। ਜਦ ਮਾਮੂਲੀ ਜਿਹੇ ਸਾਹ-ਚੜ੍ਹੇ ਬਚਨੋ ਰਾਜੀ ਦੇ ਘਰ ਆਈ, ਤਦ ਮੀਰ ਸਚਮੁੱਚ ਹੀ ਆਪਣੀ ਬੁੱਢੀ ਹੁੱਕੀ ਮੂੰਹ ਵਿਚ ਲਈ ਅਗਲੇ ਅੰਦਰ ਰਜਾਈ ਹੇਠ ਊਂਘ ਰਿਹਾ ਸੀ। ਰਾਜੀ ਬਚਨੋ ਨੂੰ ਥੋੜ੍ਹਾ ਸਾਹ-ਫੁਲੀ ਤਕ ਕੇ ਦੰਦਾਂ ਹੇਠ ਜੀਭ ਲੈ ਕੇ ਹੱਸ ਪਈ। ਰਾਜੀ ਨੇ ਬਚਨੋ ਨੂੰ ਪੌੜੀ ਵੱਲ ਹੱਥ ਦਾ ਇਸ਼ਾਰਾ ਕੀਤਾ ਅਤੇ ਆਪ ਅੰਦਰਲੇ ਬੂਹੇ ਅੱਗੇ ਹੋ ਕੇ ਦੀਵੇ ਦਾ ਮਿਨ੍ਹਾ ਜਿਹਾ ਬਾਹਰ ਆਉਂਦਾ ਚਾਨਣ ਰੋਕ ਲਿਆ। ਪੌੜੀ ਚੜ੍ਹਦੀ ਬਚਨੋ ਦਾ ਦਿਲ ਹਰ ਡੰਡੇ 'ਤੇ ਧੜਕਦਾ ਅਤੇ ਮੁੜ ਨਵੇਂ ਹੰਭਲੇ ਵਿਚ ਇਰਾਦਾ ਅੱਗੇ ਵੱਧ ਜਾਂਦਾ। ਜੀਵਨ, ਆਦਰਸ਼ ਵੱਲ ਕਦੇ ਕਦੇ ਵਧਦਾ ਹੈ, ਪਰ ਕਾਮਨਾ ਉਸ ਨੂੰ ਖੁਆਰ ਥਾਂ ਥਾਂ ਕਰਦੀ ਹੈ। ਉਹ ਵਿੰਗੀ ਪੌੜੀ ਦੇ ਕਮਜ਼ੋਰ ਡੰਡਿਆਂ ਨੂੰ ਹੱਥ ਪਾ ਪਾ ਮਸੀਂ ਕੰਧ 'ਤੇ ਚੜ੍ਹੀ। ਰੂਪ ਦੇ ਪੱਕੇ ਦਲਾਣ ਨੂੰ ਦੂਜੇ ਪਾਸੇ ਪੱਕੀਆਂ ਪੌੜੀਆਂ ਚੜ੍ਹਦੀਆਂ ਸਨ। ਮਰਾਸੀਆਂ ਵਾਲੇ ਪਾਸੇ ਕੋਈ ਲੱਕੜ ਦੀ ਪੌੜੀ ਵੀ ਨਹੀਂ ਸੀ। ਘੁੰਗਣੀ ਮਾਰ ਕੇ ਕੰਧ 'ਤੇ ਬੈਠੀ ਬਚਨੋ ਨੇ ਹੇਠਾਂ ਤੱਕਿਆ। ਕੰਧ ਦੇ ਨਾਲ ਨਾਲ ਖੁਰਲੀ ਬਣੀ ਹੋਈ ਸੀ।

ਹੇਠਾਂ ਛਾਲ ਮਾਰ ਕੇ ਸੱਟ ਲੱਗਣ ਦੇ ਖ਼ਿਆਲ ਨੇ ਉਸ ਨੂੰ ਕੰਬਾ ਦਿੱਤਾ। ਉਹ ਬੜੀ ਕਾਹਲੀ ਸੋਚ ਰਹੀ ਸੀ ਕਿ ਹੁਣ ਕੀ ਕਰਾਂ, ਔਰਤ ਦੀ ਫ਼ਿਤਰਤ ਵਿਚ ਇਹ ਖ਼ਾਸ ਸਿਫ਼ਤ ਹੈ ਕਿ ਉਹ ਜਜ਼ਬਾਤੀ ਰੌ ਵਿਚ ਪੰਘਰਦੀ ਅਤੇ ਮੁਸ਼ਕਿਲਾਂ ਵਿਚ ਫਸੀ ਵੀ ਕੁਝ ਚੰਗਾ ਸੋਚ ਸਕਦੀ ਹੈ। ਉਸ ਕੰਧ ਤੋਂ ਰੋੜੀ ਪੁੱਟ ਕੇ ਵਿਹੜੇ ਵਿਚ ਵਗਾਹੀ, ਪਰ ਉੱਤਰ ਕੋਈ ਨਾ ਆਇਆ। ਫਿਰ ਕੰਧ 'ਤੇ ਬੈਠਿਆਂ ਕਿਸੇ ਦੇ ਵੇਖ ਲੈਣ ਦੇ ਖ਼ਿਆਲ ਨੇ ਚੌਕੰਨਾ ਕਰ ਦਿੱਤਾ। ਉਹ ਇਕ ਦਮ ਤ੍ਰਭਕੀ ਤੇ ਦੂਜੇ ਪਲ ਉਸ ਵਿਚ ਲੋਹੜੇ ਦਾ ਬਲ ਆ ਗਿਆ। ਉਹ ਕੰਧ ਨੂੰ ਹੱਥ ਪਾ ਕੇ ਲਮਕ ਪਈ ਅਤੇ ਆਪਣੇ ਆਪ ਨੂੰ ਸੰਭਾਲ ਕੇ ਖੁਰਲੀ ਵਿਚ ਛਾਲ ਮਾਰ ਦਿੱਤੀ।

* * *

ਰੂਪ ਕੋਲੋਂ ਥੋੜ੍ਹਾ ਸਮਾਂ ਹੀ ਪਹਿਲੋਂ ਉਸ ਦਾ ਪਗ-ਵਟ ਯਾਰ ਜਗੀਰ ਉਠ ਕੇ ਗਿਆ ਸੀ। ਬਚਨੋ ਦਾ ਅੱਜ ਰਾਤੀਂ ਰੂਪ ਨਾਲ ਘਰ ਮਿਲਣ ਦਾ ਇਕਰਾਰ ਸੀ। ਜਗੀਰ ਠੇਕੇ ਤੋਂ ਸ਼ਰਾਬ ਦੀ ਬੋਤਲ ਲੈ ਆਇਆ ਸੀ। ਰੂਪ ਨੇ ਪੀਣੋਂ ਨਾਂਹ-ਨੁਕਰ ਕੀਤੀ, ਪਰ ਅੱਗੇ ਹਮੇਸ਼ਾ ਪੀ ਲੈਂਦਾ ਸੀ। ਰੂਪ ਨਹੀਂ ਸੀ ਚਾਹੁੰਦਾ, ਜਗੀਰ ਹੋਰ ਬਹੁਤਾ ਚਿਰ ਉਸ ਕੋਲ ਰਹੇ। ਪਰ ਪਿਆਏ ਬਿਨਾਂ ਜਾਣ ਵਾਲਾ ਜਗੀਰ ਵੀ ਨਹੀਂ ਸੀ। ਅਖੀਰ ਰੂਪ ਨੇ ਛੇਤੀ ਛੇਤੀ ਗਲੋਂ ਗਲਾਵਾਂ ਲਾਹੁਣ ਲਈ ਉਸ ਨਾਲ ਪੀਣੀ ਸ਼ੁਰੂ ਕਰ ਦਿੱਤੀ। ਸ਼ਰਾਬ ਪੀਂਦਿਆਂ ਉਦਰੀਆਂ-ਗੁਦਰੀਆਂ ਮਾਰਨ ਤੋਂ ਬਿਨਾਂ ਉਨ੍ਹਾਂ ਦੇ ਸੰਨ੍ਹ ਸੰਤੀ ਦੀ ਜ਼ਮੀਨ ਵਾਲੀ ਗੱਲ ਵੀ ਛਿੜੀ। ਪਰ ਜਗੀਰ ਨੇ ਸਰਸਰੀ ਗੱਲ ਸਮਝ ਕੇ ਆਖਿਆ:



"ਜਿਵੇਂ ਤੂੰ ਆਖੇਂਗਾ ਬਾਈ ਕਰ ਲਾਂਗੇ, ਇਹ ਕਿਹੜੀ ਗੱਲ ਏ।"

"ਜੇ ਕੋਈ ਹਭੀ-ਨਵੀ ਪਈ?"

"ਤੇਰੀ ਖ਼ਾਤਰ ਸਭ ਕੁਝ ਜਰ ਲਾਂਗੇ।" ਜਗੀਰ ਨੇ ਬੋਤਲ ਤੇ ਕੌਲੀ ਰੂਪ ਵੱਲ ਵਧਾਈ।

"ਮੈਨੂੰ ਤਾਂ ਯਾਰ ਦੇ ਹਾੜਿਆਂ ਨਾਲ ਈ ਤਾਰ ਆ ਗਈ। ਤੂੰ ਦੋ ਹੋਰ ਪੀ, ਤੇਰੀਆਂ ਅੱਖਾਂ ਅਜੇ ਚਿੱਟੀਆਂ ਈ ਪਈਆਂ ਨੇ।" ਰੂਪ ਨੇ ਲਾਲਟੈਣ ਦੇ ਚਾਨਣ ਵਿਚ ਦੇਖ ਕੇ ਮੁਸਕਾਂਦਿਆਂ ਕਿਹਾ।

ਰੂਪ ਨੇ ਜਗੀਰ ਦੇ ਵਰਜਦਿਆਂ ਵਰਜਦਿਆਂ ਉਸ ਲਈ ਕੌਲੀ ਭਰ ਦਿੱਤੀ।

"ਨਸ਼ੇ ਵਾਲਾ ਤਾਂ ਅੱਗੇ ਈ ਅੰਤ ਨਹੀਂ, ਆਹ ਕੌਲੀ ਤਾਂ ਪੱਬ ਚਕ ਦੂ।" ਜਗੀਰ ਨੇ ਕੌਲੀ ਮੂੰਹ ਨੂੰ ਲਾਉਣ ਲਈ ਮੁੱਛਾਂ ਤੋਂ ਦੀ ਹੱਥ ਫੇਰਿਆ।

ਹਰ ਵਾਰੀ ਰੂਪ ਜਗੀਰ ਨੂੰ ਬਹੁਤੀ ਪਾ ਦੇਂਦਾ ਰਿਹਾ ਸੀ, ਜਿਸ ਦਾ ਜਗੀਰ ਉਤੇ ਛੇਤੀ ਅਸਰ ਹੋਣਾ ਕੁਦਰਤੀ ਸੀ। ਜਗੀਰ ਦੀਆਂ ਅੱਖਾਂ ਵਿਚ ਲਾਲੀ ਮੁਸਕਾਉਣ ਲੱਗ ਪਈ। ਰੂਪ ਨੇ ਉਸ ਦੀ ਖਲੋਤੀ ਅੱਖ ਵੇਖ ਕੇ ਇਕ ਪੈੱਗ ਵੱਟਵਾਂ ਹੋਰ ਲਾ-ਲੁਆ ਦਿੱਤਾ। ਜਗੀਰ ਨੂੰ ਸ਼ਰਾਬੀ ਵੇਖ ਕੇ ਉਸ ਕਿਹਾ:

"ਜਗੀਰ! ਹੁਣ ਤੂੰ ਘਰ ਜਾਂਦਾ ਰਹਿ।"

"ਮੈਂ ਤਾਂ ਬਾਅਈ ਤੇਰੇ ਕੋਲ ਪੈਣਾ ਏਂ, ਤੇਰੇ ਨਾਲ।" ਜਗੀਰ ਏਨੀ ਆਖ ਕੇ ਝੂਟਾ ਖਾ ਗਿਆ।

ਏਨੀ ਗੱਲ ਸੁਣ ਕੇ ਰੂਪ ਦਾ 'ਗਰਨ' ਦੇ ਕੇ ਨਸ਼ਾ ਲਹਿ ਗਿਆ। ਉਸ ਕੁਝ ਸੋਚ ਕੇ ਆਖਿਆ:

"ਚਲ ਲੋਹੜੀ ਤਾਂ ਵੇਖ ਆਈਏ।"

"ਚਲ।"

ਉਹ ਇਕਦਮ ਉਠ ਖਲੋਤਾ। ਉਸ ਦੇ ਪੈਰ ਥਿੜਕ ਗਏ, ਪਰ ਸੰਭਲਦਿਆਂ ਨਸ਼ੇ ਦੇ ਲੋਰ ਵਿਚ ਗਾਂਦਿਆਂ ਆਖਿਆ:

"ਓ ਹੋ ਕੇ ਸ਼ਰਾਬੀ ਜਾਣਾ, ਘਰ ਭਗਵਾਨੇ ਦੇ।"

ਰੂਪ ਨੇ ਚੌਥਾ ਹਿੱਸਾ ਰਹਿੰਦੀ ਬੋਤਲ ਉਸ ਨੂੰ ਫੜਾਈ। ਜਗੀਰ ਨੇ ਹੱਥ ਪਿਛਾਂਹ ਕਰਦਿਆਂ ਕਿਹਾ:

"ਪਈ ਰਹਿਣ ਦੇ ਏਥੇ ਈ।"

"ਨਹੀਂ, ਕਿਤੇ ਹੋਰ ਥਾਂ ਮੌਕਾ ਲੱਗ ਜੂ।"

ਜਗੀਰ ਰੂਪ ਦੀ ਆਖੀ ਗੱਲ ਬਹੁਤ ਘੱਟ ਮੋੜਦਾ ਸੀ। ਉਸ ਦੀ ਮਾਨਸਿਕ ਕਮਜ਼ੋਰੀ ਰੂਪ ਨੂੰ ਸੁਹਣਾ ਹੋਣ ਨਾਲ ਸਿਆਣਾ ਵੀ ਮੰਨਦੀ ਸੀ। ਉਸ ਬੋਤਲ ਚਾਦਰੇ ਦੀ ਡੱਬ ਵਿਚ ਦੇ ਲਈ। ਰੂਪ ਬਿਲਕੁਲ ਕਾਇਮ ਹੋ ਕੇ ਤੁਰ ਰਿਹਾ ਸੀ। ਪਰ ਜਗੀਰ ਤੁਰਦਾ ਹੁਲਾਰੇ ਖਾ ਰਿਹਾ ਸੀ। ਜਿਉਂ ਹੀ ਉਸ ਨੂੰ ਬਾਹਰਲੀ ਹਵਾ ਲੱਗੀ, ਨਸ਼ੇ ਦਾ ਬਲ ਹੋਰ ਤੇਜ਼ ਹੋ ਗਿਆ ਅਤੇ ਉਹ ਗੇੜਾ ਖਾ ਕੇ ਕੰਧ ਨਾਲ ਆ ਵੱਜਾ ਅਤੇ ਡਿਗਣੋਂ ਮਸਾਂ ਸੰਭਲਿਆ।

"ਤੂੰ ਬਾਅਈ ਸਿਆਂ ਫ਼ਿਕਰ ਨਾ ਕਰ ਓ।" ਜਗੀਰ ਸੱਚਮੁੱਚ ਫ਼ਿਕਰ ਭੁਲਾ ਚੁੱਕਾ ਸੀ।

ਲੋਹੜੀ ਵਿਚ ਜਾ ਕੇ ਰੂਪ ਨੇ ਜਗੀਰ ਦੀ ਬਾਂਹ ਇਕ ਹੋਰ ਮੁੰਡੇ ਨੂੰ ਫੜਾ ਦਿੱਤੀ ਅਤੇ ਉਸ ਨੂੰ ਹੱਥ ਘੁਟਾ ਕੇ ਸਮਝਾ ਦਿੱਤਾ, ਇਸ ਨੂੰ ਘਰ ਪਾ ਦੇਵੀਂ। ਰੂਪ ਜਗੀਰ ਨੂੰ ਘਚਾਣੀ ਦੇ ਕੇ ਘਰ ਆ ਗਿਆ ਅਤੇ ਅੰਦਰੋਂ ਕੁੰਡਾ ਮਾਰ ਕੇ ਬੇਫ਼ਿਕਰ ਹੋ ਗਿਆ।

ਜਗੀਰ ਨੂੰ ਗਿਆਂ ਹਾਲੇ ਦੋ ਮਿੰਟ ਹੀ ਹੋਏ ਸਨ, ਪਰ ਉਸ ਨੂੰ ਦੋ ਘੰਟੇ ਬੀਤ ਗਏ ਜਾਪੇ। ਹੁਣ ਉਸ ਨੂੰ ਬਚਨੋ ਦੇ ਚਿਰ ਲਾਉਣ 'ਤੇ ਗੁੱਸਾ ਆ ਰਿਹਾ ਸੀ। ਫਿਰ ਉਸ ਛੱਪੜ 'ਤੇ ਮਹੀਆਂ ਨੂੰ ਪਾਣੀ ਪਿਆਉਣ ਜਾਂਦੀ ਬਚਨੋ ਦੀ ਹੌਲੀ ਦੇ ਕੇ ਆਖੀ ਗੱਲ ਦਿਮਾਗ ਵਿਚ ਦੁਹਰਾਈ, "ਅੱਜ ਰਾਤੀਂ.....।" ਅੱਜ ਰਾਤੀਂ ਤਾਂ ਉਸ ਸਾਫ਼ ਸੁਣ ਲਿਆ ਸੀ ਅਤੇ ਬਾਕੀ ਅਰਥਾਂ ਦਾ ਉਸ ਅਨੁਮਾਨ ਲਾ ਲਿਆ ਸੀ। ਨਸ਼ੇ ਦੇ ਖ਼ੁਮਾਰ ਅਤੇ ਬਚਨੋ ਦੀ ਉਡੀਕ ਵਿਚ ਅੰਗੜਾਈ ਲਈ। ਉਹ ਬੇਕਰਾਰ ਸੀ। ਥੋੜ੍ਹੇ ਚਿਰ ਪਿੱਛੋਂ ਨਿਰਾਸ਼ ਹਾਸੇ ਵਿਚ ਉਸ ਆਪਣੇ ਆਪ ਨੂੰ ਕਿਹਾ, "ਲੈ ਆਉਣਾ ਆ ਜਾਵੇ, ਨਹੀਂ ਮਾਂ ਨੂੰ ਯਾਦ ਕਰੇ। ਸਾਨੂੰ ਵੀ ਬਹੁਤੀ ਤਾਂਘ ਨਹੀਂ।"

ਫਿਰ ਉਹ ਤਕੜਾ ਕਹਿਕਾ ਮਾਰ ਕੇ ਹੱਸ ਪਿਆ। ਪਾਲਾ ਉਸ ਨੂੰ ਆਖਰਾਂ ਦੀ ਠੰਡ ਵਿਚ ਵੀ ਪ੍ਰਤੀਤ ਨਹੀਂ ਸੀ ਹੋ ਰਿਹਾ। ਅੰਦਰ ਵੜਦਿਆਂ ਹੀ ਮੰਜੇ ਦੀ ਪੁਆਂਦੀ ਗੋਲ ਕੀਤੇ ਬਿਸਤਰੇ ਨੂੰ ਉਸ ਗਾਲ੍ਹ ਕੱਢ ਮਾਰੀ। ਉਸ ਵੇਲੇ ਜੇ ਕੋਈ ਉਸ ਨੂੰ ਵੇਖਦਾ, ਤਦ ਸਮਝਦਾ, ਉਹ ਬਿਸਤਰਾ ਵਿਛਾ ਨਹੀਂ ਰਿਹਾ, ਸਗੋਂ ਗੁੰਨ੍ਹ ਰਿਹਾ ਹੈ। ਮੁੜ ਬਾਹਰ ਵਿਹੜੇ ਵਿਚ ਆ ਗਿਆ, ਬਚਨੋ ਹਾਲੇ ਵੀ ਨਹੀਂ ਆਈ ਸੀ। ਉਸ ਦਾ ਸਰੀਰ ਤੋੜ ਕਰ ਰਿਹਾ ਸੀ। ਉਹ ਕੁੰਡਾ ਖੋਲ੍ਹ ਕੇ ਬਚਨੋ ਨੂੰ ਲੋਹੜੀ 'ਤੇ ਵੇਖਣ ਚਲਿਆ ਗਿਆ। ਉਹ ਉਥੇ ਵੀ ਕਿਤੇ ਨਾ ਦਿਸੀ। ਉਸ ਦਾ ਮਨ ਗੁੱਸੇ ਤੇ ਨਫ਼ਰਤ ਨਾਲ ਭਰ ਗਿਆ। ਜਦ ਮਨ ਵਿਚ ਗਾਲ੍ਹਾਂ ਦੇਂਦਾ ਘਰ ਮੁੜਿਆ, ਬਚਨੋ ਉਸ ਦੇ ਬਿਸਤਰੇ 'ਤੇ ਮੁਟਕੜੀ ਮਾਰੀ ਬੈਠੀ ਸੀ। ਉਸ ਦੇ ਨਸ਼ੇ ਦੀ ਤੋਟ ਇਕਦਮ ਚੜ੍ਹਾਈ ਵਿਚ ਬਦਲ ਗਈ। ਬਚਨੋ ਨੇ ਪੈਂਦੀ ਸੱਟੇ ਹੀ ਕਿਹਾ।

"ਲੈ ਮਰ ਜਾਣਿਆਂ ਮੇਰੀਆਂ ਤਾਂ ਕੰਧ ਤੋਂ ਛਾਲ ਮਾਰ ਕੇ ਦੋਵੇਂ ਲੱਤਾਂ ਟੁੱਟ ਗਈਆਂ।"

"ਤੂੰ ਸਰਦਾਰਨੀ, ਪਾਰੋਂ ਬੋਲ ਮਾਰਦੀ: "ਮੈਥੋਂ ਕੰਧ ਟਪਿਆ ਨਾ ਜਾਵੇ, ਖਿੱਚ ਲੈ ਬਾਂਹ ਫੜ ਕੇ।"

ਭੁੱਲ ਦੀ ਕਿਹੜਾ ਲੱਗਣ ਦੇਂਦਾ ਸੀ", ਰੂਪ ਨੇ ਵਲਵਲਿਆਂ ਦੀ ਮਚਲਾਣ ਵਿਚੋਂ ਆਖਿਆ।

"ਕਿਸੇ ਜਾ ਵੱਡੇ ਦਾ ਡਰ ਨਹੀਂ ਸੀ ਨਾ।"

ਮਚਦੀ ਕਾਮਨਾ ਪੋਹ ਮਾਘ ਦਾ ਕੱਕਰ ਨਹੀਂ ਠਾਰ ਸਕਦਾ। ਜ਼ਿੰਦਗੀ ਦੇ ਅਜੋੜ ਸਾਥ ਵਿਚ ਅਵੱਗਿਆ ਜਨਮ ਲੈਂਦੀ ਹੈ, ਜਿਸ ਨੂੰ ਸਮਾਜ ਦੋਸ਼ ਤੇ ਗੁਨਾਹ ਸਮਝਦਾ ਹੈ। ਪਰ ਸਮਾਜ ਨੇ ਇਹ ਕਦੇ ਨਹੀਂ ਸੋਚਿਆ, ਇਹ ਪੈਦਾ ਕਿਉਂ ਹੁੰਦੇ ਹਨ? ਬਚਨੋ ਦਾ ਸੌਲਾ ਰੰਗ ਲਾਲਟੈਣ ਦੇ ਚਾਨਣ ਵਿਚ ਪੰਘਰ ਕੇ ਤਾਂਬੇ ਵਰਗਾ ਹੋ ਗਿਆ। ਰੂਪ ਦੇ ਮੰਜੇ ਦੇ ਪਿਛਲੇ ਪਾਸੇ ਪਿੱਤਲ ਮੜ੍ਹਿਆ ਸੰਦੂਕ ਖਲੋਤਾ ਸੀ। ਉਸ ਦੇ ਉਤਲੇ ਹਿੱਸੇ ਵਿਚ ਸਿਆਣੇ ਕਾਰੀਗਰ ਨੇ ਮੋਰ ਤੇ ਮੋਰਨੀ ਬਣਾਏ ਹੋਏ ਸਨ। ਰੂਪ ਨੇ ਹੱਸਦਿਆਂ ਕੁਝ ਸੋਚ ਕੇ ਪੁੱਛਿਆ:

"ਮੈਨੂੰ ਕੋਈ ਸਾਕ ਨਹੀਂ ਕਰਾਉਣਾ?"

"ਮੈਨੂੰ ਈ ਘਰ ਰੱਖ ਲੈ।" ਬਚਨੋ ਨੇ ਝੱਟ ਹੀ ਮਸਖਰੀ ਵਿਚ ਉੱਤਰ ਦਿੱਤਾ।



"ਤੂੰ ਕਦੋਂ ਰਹਿਣੀ ਏਂ।"

"ਤੂੰ ਹਿੱਕ ਥਾਪੜ, ਰਹਿਣ ਨੂੰ ਕਿਹੜੀ ਗੱਲ ਏ।"

"ਇਨ੍ਹਾਂ ਚਾਲਾਂ ਨਾਲ ਕਿਸੇ ਹੋਰ ਨੂੰ ਚਾਰਿਆ ਕਰ।"

"ਲੈ ਵੇਖ ਲੈ, ਮੈਨੂੰ ਅੜਿਆ ਚਾਲਾਂ ਦੱਸਦਾ ਏਂ। ਸਾਕ ਜੱਟ ਮਚਲਾ ਆਪ ਨਹੀਂ ਲੈਂਦਾ।"

"ਹਾਸੇ ਨਾਲ ਤਾਂ ਹਾਸਾ ਰਿਹਾ।" ਰੂਪ ਨੇ ਥੋੜ੍ਹਾ ਗੰਭੀਰ ਹੋ ਕੇ ਕਿਹਾ, "ਤੂੰ ਚੱਜ ਦਾ ਸਾਕ ਜ਼ਰੂਰ ਕਰਾ ਦੇ। ਇਉਂ ਚੋਰੀਆਂ ਕਿੰਨਾ ਕੁ ਚਿਰ ਕਰਾਂਗੇ, ਨਾਲੇ ਬਿਗਾਨੀ ਤੀਵੀਂ ਦੀ ਕਾਹਦੀ ਮੇਰ ਏ।"

ਬਚਨੋ ਨੂੰ ਆਖਰੀ ਗੱਲ ਸੂਈ ਵਾਂਗ ਚੁਭ ਗਈ। ਰੂਪ ਉਸ ਦੇ ਪਹਿਲੀ ਉਮਰ ਵਿਚ ਜਿਉਣੇ ਨਾਲ ਸਾਰੇ ਕਾਰੇ ਵੇਖ ਤੇ ਸੁਣ ਚੁੱਕਾ ਸੀ। ਏਸੇ ਲਈ ਹੀ ਉਸ ਦੇ ਮਨ ਨੇ ਬਚਨੀ ਦੀ ਮਲਾਹਜ਼ੇਦਾਰੀ ਦਾ ਗੂੜ੍ਹਾ ਅਸਰ ਨਹੀਂ ਕਬੂਲਿਆ ਸੀ। ਬਚਨੋ ਨੂੰ ਉਸ ਦੀ ਆਖੀ ਗੱਲ ਕੱਟ ਕੇ ਸੁਟ ਗਈ। ਉਸ ਤਲਖ਼ੀ ਦੀ ਅੰਦਰ ਘੁਟ ਭਰਦਿਆਂ ਆਖਿਆ:

"ਜੇ ਭਲਾ ਕੋਈ ਸਾਕ ਹੋਵੇ ਈ ਨਾ, ਫੇਰ ਵੀ ਕਿਵੇਂ ਸਰੇ। ਅਗਲੀ ਵਾਂਗੂੰ ਜੇ ਗਲ ਕੋਈ ਫਾਹ ਪੈ ਗਿਆ, ਤਾਂ ਰੋਈਂ ਜਣਦਿਆਂ ਨੂੰ।"

"ਮੈਂ ਤੈਨੂੰ ਹੁਣੇ ਜੋ ਰੋਨਾ ਆਂ, ਕਿਸੇ ਭਲੇ ਘਰ ਦੀ ਧੀ ਲਿਆ ਦੇ।"

"ਫੇਰ ਆਹ ਮੂੰਹ ਨਹੀਂ ਰਹਿਣੇ।"

"ਬਈ ਹੀਰੀਏ! ਮੈਂ ਨਹੀਂ ਮੁਖ ਮੋੜਦਾ ਤੇਰੇ ਵਲੋਂ, ਜਿਥੇ ਤੇਰੀ ਮਰਜ਼ੀ ਐ ਲਿਖਾ ਲੈ।"

"ਸਰਦਾਰਾ, ਦਿਲ ਫੇਰ ਕੁਝ ਹੋਰ ਈ ਹੋ ਜਾਂਦੇ ਨੇ। ਮੈਨੂੰ ਕੀ ਲੋੜ ਏ, ਮੈਂ ਆਪਣੇ ਪੈਰ ਕੁਹਾੜੀ ਮਾਰਾਂ, ਮੈਨੂੰ ਤਾਂ ਮਸਾਂ ਥਿਆਇਆ ਏ।" ਬਚਨੋ ਦਾ ਆਪਾ ਰੂਪ 'ਤੇ ਉਲਰਿਆ ਪਿਆ ਸੀ। ਉਸ ਆਪ ਮੁਹਾਰੇ ਕਿਹਾ:

"ਮੇਰਾ ਯਾਰ ਸਰੂ ਦਾ ਬੂਟਾ, ਰੱਬ ਕੋਲੋਂ ਲਿਆ ਮੰਗ ਕੇ।"

"ਜੱਟੀਏ, ਬਿਗਾਨੀਆਂ ਰੰਨਾਂ ਕਦੋਂ ਮਤਲਬ ਸਾਰਦੀਆਂ ਏਂ।" ਰੂਪ ਬਿਲਕੁਲ ਸ਼ੁੱਧ ਅਤੇ ਭੋਲੇ ਹਿਰਦੇ ਵਿਚੋਂ ਬੋਲ ਰਿਹਾ ਸੀ ਅਤੇ ਬਚਨੀ ਖੰਡੀ ਸੀ, ਜਿਸ ਦੇ ਕਟਾਖਜ, ਤ੍ਰਿਗੀਆ ਛੱਲ ਵਿਚ ਭਿੱਜੇ ਚਲ ਰਹੇ ਸਨ।

ਓਦੋਂ ਹੀ ਦੋਹਾਂ ਨੇ ਕੰਧ ਦੇ ਪਾਰੋਂ ਰਾਜੀ ਮਰਾਸਣ ਦੀ ਤਿੱਖੀ ਤੇ ਤੱਤੀ ਆਵਾਜ਼ ਸੁਣੀ:

"ਤੈਨੂੰ ਅੱਲਾ ਸਾਂਭੇ, ਜੇ ਦਿਨੇ ਕਿਸੇ ਪ੍ਰਭ ਦਿਓਂ ਥੱਬੀ ਪੱਠੇ ਲੈ ਆਉਂਦਾ, ਆਹ ਤੇਰੀ ਲੱਗਦੀ ਟੋਰ ਨੂੰ ਤਾਂ ਪਾ ਦੇਂਦੀ। ਹੁਣ ਏਹਨੂੰ ਆਪਣਾ ਝਾਟਾ ਮੁੰਨ ਕੇ ਪਾਵਾਂ।" ਰਾਜੀ ਇਉਂ ਬੋਲਦੀ ਗਈ ਜਿਵੇਂ ਉਸ ਦਾ ਆਪਣੇ ਮੀਰ ਉਤੇ ਅਸਲੋਂ ਦਬਾਅ ਹੈ ਜਾਂ ਉਹ ਆਪਣੀ ਆਵਾਜ਼ ਬਚਨੀ ਤੱਕ ਪਹੁੰਚਾ ਦੇਣਾ ਚਾਹੁੰਦੀ ਸੀ। ਉੱਚੇ ਕਾਹਲੇ ਬੋਲ ਸੁਣ ਕੇ ਬਚਨੋ ਦੇ ਦਿਲ ਖੁੜਕੀ ਕਿ ਹੋ ਨਾ ਹੋ, ਇਹ ਮੈਨੂੰ ਵਾਪਸ ਮੁੜ ਆਉਣ ਨੂੰ ਆਖ ਰਹੀ ਹੈ।

"ਚਲ ਹੁਣ ਮੈਨੂੰ ਕੰਧ 'ਤੇ ਚੜ੍ਹਾ।"

"ਜਿਵੇਂ ਉਤਰੀ ਸੀ ਚੜ੍ਹ ਜਾ।" ਰੂਪ ਨੇ ਟਿਚਕਰ ਵਜੋਂ ਉੱਤਰ ਦਿੱਤਾ।

"ਤੂੰ ਨਹੀਂ ਚੜ੍ਹਾਉਣਾ ?"

"ਮੈਨੂੰ ਕੀ ਲੋੜ ਏ, ਮੈਂ ਤੈਨੂੰ ਕਦੋਂ ਕਿਹਾ ਸੀ 'ਹਾੜ ਹਾੜ' ਮੇਰੇ ਘਰ ਆ।" ਰੂਪ ਨੇ ਹੋਰ ਜ਼ੋਰ ਦੀ ਗੁੱਝਾ ਹੱਸਦਿਆਂ ਆਖਿਆ।

"ਮਾੜੀ ਤਾਂ ਮੈਂ, ਜਿਹੜੀ ਤੇਰੇ ਕੋਲ ਆ ਗਈ।" ਬਚਨੋ ਨੇ ਅੰਦਰ ਵਿਹੁ ਘੋਲਦਿਆਂ ਕਿਹਾ, "ਤੇਰਾ ਤਾਂ ਬੇਸ਼ਰਮਾ, ਚਿੜੀ ਦੇ ਬੱਚੇ ਜਿੰਨਾ ਵੀ ਦਿਲ ਨਹੀਂ। ਬੀਹ ਵਾਰੀ ਰਾਜੀ ਦੇ ਘਰ ਗੱਲਾਂ ਕਰਨ ਨੂੰ ਸੱਦਿਆ ਏ, ਆ ਹੋਇਆ ਢਿੱਗ ਜਿਡੇ ਕੋਲੋਂ ? ਤੇਰੀ ਤਾਂ ਮੰਨੇ ਦੰਨੇ ਦੀ ਇੱਜ਼ਤ ਲਹਿ ਜੂ ਗੀ।"

ਰੂਪ ਬਚਨੋ ਨੂੰ ਇਉਂ ਵੇਖ ਰਿਹਾ ਸੀ, ਜਿਵੇਂ ਉਹ ਰੋਹ ਭਰੀ ਬੋਲਣੋਂ ਚੁਪ ਹੀ ਨਹੀਂ ਰਹੇਗੀ।

"ਚਲ ਓ ਚਲ ਰੋ ਨਾ, ਚੜ੍ਹਾ ਦੇਂਦਾ ਆਂ ਕੰਧ 'ਤੇ, ਹਰਖਾਂ 'ਚ ਸੜੀ ਰਹਿਨੀ ਏਂ।" ਰੂਪ ਨੇ ਵਿਹੜੇ ਵਿਚ ਆਉਂਦਿਆਂ ਆਖਿਆ।

ਕੀ ਘੋਲ ਤਵੀਤ ਪਿਆਏ,
ਲੱਗੀ ਤੇਰੇ ਮਗਰ ਫਿਰਾਂ।

## 5

ਕਿਹੜੀ ਗੱਲ ਤੋਂ ਪਰਖਦਾ ਏਂ ਢੂੰਡਾ
ਡੋਰੀ ਮੇਰੇ ਮਾਪਿਆਂ ਦੀ।

ਪਿਆਰ-ਵਲਵਲਿਆਂ ਦੇ ਉਭਾਰ ਤੇ ਜੋਸ਼ ਵਿਚ ਹੋਸ਼ ਕੁਝ ਇਸ ਤਰ੍ਹਾਂ ਪਾਗਲ ਹੋ ਜਾਂਦੀ ਹੈ ਕਿ ਉਸ ਨੂੰ ਸਮਾਜਿਕ ਡਰ ਮਹਿਸੂਸ ਨਹੀਂ ਹੋਣ ਦੇਂਦੀ। ਵਾਸਤਵ ਵਿਚ ਮਨ ਉਤੇ ਦਿਮਾਗ ਦੀ ਥਾਂ ਦਿਲ ਹਕੂਮਤ ਕਰਨੀ ਸ਼ੁਰੂ ਕਰ ਦੇਂਦਾ ਹੈ। ਪਰ ਸਹੀ ਜ਼ਿੰਦਗੀ ਦੋਹਾਂ ਦੀ ਮਿਲਵਰਤਣ ਬਿਨਾਂ ਅਧੂਰੀ ਰਹਿ ਜਾਂਦੀ ਹੈ। ਸੱਚ ਤੇ ਕਲਪਣਾ ਦਾ ਮੁਟਿਆਰ ਮੇਲ ਹੀ ਜੀਵਨ-ਖੇੜਾ ਹੈ। ਬਚਨੋ ਦੇ ਦਿਲੋਂ ਸੰਗ ਤਾਂ ਚਿਰ ਹੋਇਆ ਲਹਿ ਗਈ ਸੀ ਅਤੇ ਛੋਟੀਆਂ ਛੋਟੀਆਂ ਬਦਨਾਮੀਆਂ ਕਾਰਨ ਆਪਣੇ ਮਾਲਕ ਤੋਂ ਕਈ ਵਾਰ ਕੁੱਟ ਖਾ ਕੇ ਨਿਡਰ ਤੇ ਦਲੇਰ ਵੀ ਹੋ ਗਈ ਸੀ। ਬਚਨੋ ਦੀਆਂ ਸ਼ੋਖੀਆਂ ਨੇ ਸਾਧੂ ਸਿੰਘ ਨੂੰ ਚਿੜਚਿੜੇ ਸੁਭਾਅ ਦਾ ਬਣਾ ਦਿੱਤਾ। ਉਹ ਉਸ ਦਾ ਕਜਲਾ, ਉੱਚਾ ਕੀਤਾ ਸਿਰ ਅਤੇ ਪਹਿਨਣਾ-ਪਚਰਣਾ ਨਹੀਂ ਸਹਾਰ ਸਕਦਾ ਸੀ। ਪਰ ਬਚਨੋ ਸ਼ੌਕੀਨੀ ਲਾ ਕੇ ਉਸ ਨੂੰ ਦੂਣਾ ਚੌੜਾ ਸਾੜਦੀ। ਉਹ ਗਾਲ੍ਹਾਂ ਦੀ ਸੂੜ ਧਰ ਲੈਂਦਾ, ਬਚਨੋ ਇਕ ਦੀਆਂ ਦੋ ਸੁਣਾਉਂਦੀ। ਸਾਧੂ ਸਿੰਘ ਵਿਚੇ-ਵਿੱਚ ਗ਼ੁੱਸਾ ਪੀ ਕੇ ਰਹਿ ਗਿਆ ਅਤੇ ਬਚਨੋ ਦੇ ਬਾਗੀ ਸੁਭਾਅ ਨੂੰ ਕਿਸੇ ਤਰੀਕੇ ਨਾਲ ਵੀ ਕਾਬੂ ਵਿਚ ਨਾ ਰੱਖ ਸਕਿਆ। ਬਚਨੋ ਦੀ ਸਦਾ ਇਹ ਖ਼ਾਹਿਸ਼ ਰਹਿੰਦੀ ਜਦ ਵੀ ਰੂਪ ਉਸ ਨੂੰ ਵੇਖੇ, ਇਕ ਨਵਾਂ ਚਾਅ ਅਤੇ ਉਤਸ਼ਾਹ ਅਨੁਭਵ ਕਰੇ।

ਧਰਮਸ਼ਾਲਾ, ਫਲ੍ਹੇ ਅਤੇ ਭੱਠੀ ਉੱਤੇ, ਗੱਲ ਕੀ ਜਿੱਥੇ ਚਾਰ ਮੁੰਡੇ ਜੁੜਦੇ, ਇਸ ਜੋੜੀ ਦੀ ਦੰਦ-ਕਥਾ ਕਰਦੇ। ਬਚਨੋ ਨੂੰ ਆਪਣੇ ਆਪ 'ਤੇ ਬੜਾ ਮਾਣ ਸੀ, ਉਸ ਦਾ ਯਾਰ ਪਿੰਡ ਵਿਚੋਂ ਸੁਹਣਾ ਹੈ। ਉਹ ਜਦੋਂ ਕਦੇ ਘਰ ਕੋਈ ਚੀਜ਼ ਬਣਾਉਂਦੀ-ਖੀਰ, ਕੜਾਹ, ਸੇਵੀਆਂ



ਜਾਂ ਕੋਈ ਸਬਜ਼ੀ, ਅਗਾਂਹ ਪਿਛਾਂਹ ਵੇਖ ਕੇ ਬੁਕਲ ਵਿਚ ਲੁਕਾਉਂਦੀ ਅਤੇ ਰਾਜੀ ਦੇ ਘਰ ਵਿਚ-ਦੀ ਰੂਪ ਨੂੰ ਫੜਾ ਆਉਂਦੀ। ਆਮ ਕਰਕੇ ਜਿੰਨਾ ਔਰਤ ਮਰਦ ਨੂੰ ਖੁਆ ਕੇ ਤਸੱਲੀ ਅਨੁਭਵ ਕਰਦੀ ਹੈ, ਆਪ ਖਾ ਕੇ ਨਹੀਂ। ਪਰੰਪਰਾ ਤੋਂ ਉਸ ਵਿਚੋਂ ਦਾਸੀ ਭਾਵ ਵੀ ਨਹੀਂ ਜਾਂਦਾ। ਵੇਲੇ-ਕੁਵੇਲੇ ਬਚਨੋ ਰਾਜੀ ਦੇ ਘਰ ਵਿਚ-ਦੀ ਰੂਪ ਨੂੰ ਮੈਲੇ ਕੱਪੜੇ ਧੋਣ ਲਈ ਨਿਆਈਂ ਵਾਲੇ ਖੂਹ 'ਤੇ ਲੈ ਜਾਂਦੀ। ਉਹ ਆਪਣੀ ਵੱਲੋਂ ਰੂਪ ਨੂੰ ਵੱਧ ਤੋਂ ਵੱਧ ਖੁਸ਼ ਕਰਨ ਦਾ ਯਤਨ ਕਰਦੀ ਰਹਿੰਦੀ। ਉਸ ਦੀ ਖ਼ਾਹਿਸ਼ ਸੀ, ਰੂਪ ਕਿਸੇ ਤਰ੍ਹਾਂ ਵਿਆਹ ਨਾ ਕਰਵਾਵੇ। ਜਿਉਣੇ ਨੂੰ ਉਸ ਆਪ ਖਾਧਾ ਸੀ, ਪਰ ਉਸ ਤੋਂ ਕਿਤੇ ਬਹੁਤਾ ਉਹ ਹੁਣ ਰੂਪ ਨੂੰ ਖੁਆ ਚੁਕੀ ਸੀ। ਭਾਵੇਂ ਜਿਉਣੇ ਦਾ ਸਾਥ ਦੇਣ ਵਿਚ ਉਸ ਦੀ ਬਾਗੀ ਇਸਤਰੀਅਤ ਨੇ ਸਾਰਾ ਟਿਲ ਲਾਇਆ ਸੀ, ਪਰ ਅੱਜ ਉਸ ਦਾ ਖ਼ਿਆਲ ਆ ਜਾਣ 'ਤੇ ਉਸ ਨੂੰ ਨਫ਼ਰਤ ਵਿਚ ਧੁੜਧੁੜੀ ਆ ਜਾਂਦੀ। ਉਹ ਆਪਣੇ ਆਪ ਵਿਚੋਂ ਜਿਉਣੇ ਨੂੰ ਭੁੱਲ ਜਾਣਾ ਚਾਹੁੰਦੀ ਸੀ। ਕੋਈ ਮਨੁੱਖ ਅਜਿਹਾ ਨਹੀਂ, ਜਿਹੜਾ ਆਪਣੇ ਬੀਤ ਚੁੱਕੇ ਵਿਚੋਂ ਆਪਣੀਆਂ ਗਲਤੀਆਂ ਨੂੰ ਮੇਟ ਦੇਣਾ ਨਾ ਚਾਹੁੰਦਾ ਹੋਵੇ। ਪਰ ਅੱਜ ਵੀ ਮਨੁੱਖ ਅਜਿਹੇ ਵਰਤਮਾਨ ਵਿਚ ਦੀ ਖਿੱਚਿਆ ਜਾ ਰਿਹਾ ਹੈ, ਜਿਸ ਵਿਚ ਗ਼ਲਤੀਆਂ ਕਰਨ ਲਈ ਮਜਬੂਰ ਹੈ। ਚਾਹੇ ਇਹ ਗੁਨਾਹ ਸੀ ਜਾਂ ਗ਼ਲਤੀ, ਬਚਨੋ ਨੇ ਰੂਪ ਦੀ ਬੁੱਕਲ ਵਿਚ ਆ ਕੇ ਜ਼ਿੰਦਗੀ ਨੂੰ ਜ਼ਰੂਰ ਮਾਣਿਆ ਸੀ।

ਰਾਜੀ ਲਈ ਇਸ ਜੋੜੀ ਦਾ ਮੇਲ-ਮਿਲਾਪ, ਰੋਜ਼ੀ ਦਾ ਸਾਧਨ ਬਣਿਆ ਹੋਇਆ ਸੀ। ਰੂਪ ਅਤੇ ਬਚਨੋ ਦੇ ਘਰੋਂ ਦੂਏ ਤੀਏ ਆਪਣੀ ਭੁੱਖੀ ਕੱਟੀ ਤੇ ਟੈਰ ਲਈ ਪੱਠੇ ਲੈ ਆਉਂਦੀ। ਉਹ ਦੋਵੇਂ ਉਸ ਨੂੰ ਰੋਕ ਹੀ ਕਿਵੇਂ ਸਕਦੇ ਸਨ। ਭੁੱਖੇ ਹੋਣ ਦਾ ਬਹਾਨਾ ਲਾ ਕੇ ਬਚਨੋ ਤੋਂ ਮਣ ਧੌਣ ਦਾਣੇ ਵੀ ਲੈ ਆਉਂਦੀ ਅਤੇ ਰੂਪ ਵੀ ਕਈ ਵਾਰ ਉਸ ਨੂੰ ਜਵਾਬ ਨਾ ਦੇ ਸਕਦਾ। ਇਸ ਜੋੜੀ ਦੀ ਗੱਲ ਮੀਰ ਨੂੰ ਵੀ ਖੁੜਕ ਗਈ। ਇਕ ਦਿਨ ਉਸ ਮਰਾਸਣ ਨੂੰ ਲੋਹੜੇ ਦੀਆਂ ਗਾਲ੍ਹਾਂ ਦਿੱਤੀਆਂ:

"ਤੇਰੀ ਮਾਂ ਦੀ....ਸਾਹਨਾਂ ਦਾ ਭੇੜ ਕਤੂਰਿਆਂ ਦੀ ਮੌਤ। ਤੂੰ ਆ ਟਾਲਾ ਕਰ ਜਾਹ।"

ਅੱਗੋਂ ਮਰਾਸਣ ਵੀ ਅੱਗ ਦੀ ਨਾਲ ਸੀ। ਇਕ ਦੀਆਂ ਦੋ ਸੁਣਾਉਂਦੀ:

"ਹੁਣ ਤਾਈਂ ਹੱਡ ਕੀਹਦਾ ਖਾਂਦਾ ਰਿਹਾ ਏਂ। ਤੈਨੂੰ ਤਾਂ ਅੱਲਾ ਦੀ ਮਾਰ ਏ, ਜੇ ਕਿਤੋਂ ਫੱਕਾ ਦਾਣੇ ਲਿਆਵੇਂ। ਸਾਰੀ ਦਿਹਾੜੀ ਹੁੱਕੀ ਮਾਂ ਨੂੰ ਲੈ ਕੇ ਤੱਕੀਏ ਗੁੜ-ਗੁੜਾਏਂਗਾ।"

"ਖੇਤੜੀਏ, ਤੇਰੀ ਜੀਭ ਨੂੰ ਦਾਗ਼ ਦੇਣ ਵਾਲਾ ਏ ਦਾਗ਼।"

"ਜਾਹ ਤੱਕੀਏ ਸਾਂਈ ਪਿਉ ਕੋਲ। ਤੇਰਾ ਕੀਹ ਏ ਵਿਹਲੇ ਦਾ, ਬੋਲ ਛੱਡਿਆ ਜਾਂ ਹੁੱਕੀ ਨਾਲ ਊਂਘ ਛੱਡਿਆ। ਜਾਹ ਜਾਹ ਰੱਬ ਤੇਰਾ ਭਲਾ ਕਰੇ। ਕੰਮ ਨਾ ਕਾਰ, ਘੁਲਣ ਨੂੰ ਤਿਆਰ।" ਮਰਾਸਣ ਨੇ ਚੁੱਲ੍ਹੇ ਵਿਚ ਗੋਹੇ ਧਰਦਿਆਂ ਕਿਹਾ।

"ਜਿਹੜਾ ਤੂੰ ਕਮਾਂਦੜਾ ਕਰਦੀ ਏਂ, ਰੱਬ ਉਸ ਤੋਂ ਬਚਾਵੇ", ਜਾਂਦਿਆਂ ਮੀਰ ਨੇ ਇਕ ਹੋਰ ਚੋਟ ਮਾਰੀ।

"ਏਸ ਮੁਸਲੇ ਨੇ ਵੀ ਸਤਾ ਮਾਰਿਆ ਏ, ਏਦੂੰ ਤਾਂ ਮੈਂ ਰੰਡੀ ਹੀ ਹੋ ਜਾਂ, ਨਿੱਤ ਦਾ ਕਜੀਆ ਮੁੱਕੇ।"

"ਰੰਡੀ ਹੋ ਕੇ ਤੂੰ ਕਿਹੜਾ ਘੱਟ ਗੁਜ਼ਾਰਨੀ ਏਂ, ਕੰਧਾਂ ਈ ਟੱਪਿਆ ਕਰੇਂਗੀ। ਅੱਲਾ

ਖ਼ੈਰ ਕਰੇ, ਤੂੰ ਰੈਡੀ ਈ ਹੋ ਜੇਂ।" ਮੀਰ ਏਨੀ ਆਖ ਕੇ ਘਰੋਂ ਨਿਕਲ ਗਿਆ।

"ਹੈ ਤੇਰੀ ਮਾਂ ਨਾਲ ਫੇਰੇ ਲਏ ਮੁਸਲਿਆ!...." ਮਰਾਸਣ ਢੇਰ ਚਿਰ ਔਖੀ ਹੋਈ ਬੋਲਦੀ ਰਹੀ।

* * *

ਜਦ ਰੂਪ ਕਿਤੇ ਰਿਸ਼ਤੇਦਾਰੀ ਵਿਚ ਜਾਂ ਮੇਲੇ ਮੁਸਾਹਬੇ ਜਾਂਦਾ, ਤਦ ਘਰ ਆਪਣੇ ਤਾਏ ਦੇ ਪੁੱਤ ਨਾਜ਼ਰ ਨੂੰ ਸੰਭਾਲ ਜਾਂਦਾ ਹੁੰਦਾ ਸੀ ਅਤੇ ਬਹੁਤੀ ਵਾਰੀ ਜਗੀਰ ਹੀ ਉਸ ਦੇ ਘਰ ਰਾਤ ਨੂੰ ਪੈ ਛੱਡਦਾ। ਕਪੂਰੀਂ ਸੈਦ ਕਬੀਰ ਦੇ ਮੇਲੇ ਜਾਣ ਲਈ ਉਸ ਜਗੀਰ ਨੂੰ ਵੀ ਤਿਆਰ ਕਰ ਲਿਆ। ਘਰ ਨਾਜ਼ਰ ਦੇ ਹਵਾਲੇ ਕਰ ਦਿੱਤਾ। ਰੂਪ ਨੇ ਆਪਣੇ ਸੀਰੀ ਦੇ ਕੰਨ ਖਿੱਚੇ ਕਿ ਵੇਲੇ ਸਿਰ ਬਾਹਰੋਂ ਚਾਰਾ ਲਿਆ ਕੇ ਪਸ਼ੂਆਂ ਨੂੰ ਪਾਇਆ ਕਰੀਂ। ਰੁਲਦੂ ਸੀਰੀ ਨੇ ਮਨ ਮਾਰ ਕੇ ਮਾਲਕ ਦੀਆਂ ਸਾਰੀਆਂ ਸੁਣ ਲਈਆਂ। ਅਸਲ ਵਿਚ ਉਸ ਦਾ ਮੇਲੇ ਜਾਣ ਨੂੰ ਆਪਣਾ ਵੀ ਜੀਅ ਕਰਦਾ ਸੀ। ਪਰ ਨੀਵੇਂ ਥਾਂ ਹੋਣ ਕਾਰਨ ਕੁਝ ਨਾ ਆਖ ਸਕਿਆ। ਕਿੰਨੇ ਆਦਮੀ ਹਨ, ਜਿਹੜੇ ਖ਼ੁਸ਼ੀ ਮਾਰ ਕੇ ਜੀਉਣ ਲਈ ਮਜਬੂਰ ਹਨ।

ਰੂਪ ਨੇ ਬੀਹੀ ਵਿਚ ਬੋਤਾ ਕੱਢਿਆ ਅਤੇ ਉਸ ਨੂੰ 'ਇੱਛ ਇੱਛ' ਆਖ ਬਹਾਇਆ। ਪਾਟੇ ਦੋੜੇ ਨਾਲ ਉਸ ਨੇ ਸਾਰੇ ਨੂੰ ਝਾੜਿਆ ਅਤੇ ਫਿਰ ਪਤਲਾ ਛੀਂਟ ਦਾ ਝੁੱਲ ਸੁੱਟਿਆ। ਛੀਂਟ ਦੇ ਹਰੇ ਨੀਲੇ ਝੁੱਲ 'ਤੇ ਲਾਲ ਗੱਦੀਆਂ ਫੱਬ ਗਈਆਂ। ਮੂੰਡਕੇ ਵਿਚ ਅੜੀਆਂ ਗੱਦੀਆਂ ਨੂੰ ਫਰਾਕੀ ਨੇ ਕੱਸ ਦਿੱਤਾ। ਨਵੀਂ ਮੁਹਾਰ ਅਤੇ ਗਲ ਬਾਰੀਕ ਘੁੰਗਰੂਆਂ ਦੀ ਕੈਂਠੀ ਨੇ ਬੋਤੇ ਦੀ ਜਵਾਨੀ ਨੂੰ ਸ਼ਿੰਗਾਰ ਦਿੱਤਾ। ਰੂਪ ਨੇ ਨੀਵੀਂ ਕਮੀਜ਼ ਨਾਲ ਸੂਫ ਦਾ ਚਾਦਰਾ ਬੰਨ੍ਹਿਆ ਹੋਇਆ ਸੀ, ਜਿਹੜਾ ਤੁਰਦਿਆਂ ਜਵਾਨੀ ਦਾ ਸ਼ੋਰ ਪੈਦਾ ਕਰਦਾ ਸੀ। ਉਸ ਦੀ ਅੰਗੂਰੀ ਰੰਗ ਦੀ ਟੇਢੀ ਬੱਧੀ ਪੱਗ ਬਾਹਰ ਦੇ ਸੱਜਰੇ ਸੁਨੇਹੇ ਵਿੱਚ ਹੱਸ ਰਹੀ ਸੀ। ਜਗੀਰ ਦਾ ਲਾਜਵਾਰੀ ਪੂੰਜਾ ਰੋਕ ਰੋਕ ਰੱਖਿਆਂ ਵੀ ਡਿੱਗ ਡਿੱਗ ਪੈਂਦਾ। ਦੋਹਾਂ ਨੇ ਬੋਤੇ ਉਤੇ ਚੜ੍ਹਨ ਲਈ ਚਾਦਰਿਆਂ ਦੇ ਲਾਂਗੜ ਮਾਰ ਲਏ। ਪੱਟਾਂ ਕੋਲੋਂ ਉਨ੍ਹਾਂ ਦੇ ਚਾਦਰਿਆਂ ਵਿਚ ਲਹਿਰਾਂ ਜਿਹੀਆਂ ਬਣ ਗਈਆਂ, ਜਿਵੇਂ ਹਿਰਦੇ ਵਿਚ ਮਚਲਦੇ ਅਰਮਾਨ ਇਕ ਦੂਜੇ ਦੇ ਗਲ ਬਾਹਾਂ ਪਾਉਂਦੇ ਹਨ। ਜਵਾਨੀ ਦੇ ਨਾਜ਼ ਅੱਜੀਂ-ਪੱਜੀਂ ਕੁਦਰਤ ਦੀ ਹਿੱਕ ਵਿਚ ਕੁਤ-ਕੁਤਾਰੀਆਂ ਕੱਢ ਰਹੇ ਸਨ।

ਰੂਪ ਨੇ ਬੋਤੇ ਚੜ੍ਹਨ ਤੋਂ ਅੱਗੋਂ ਜਗੀਰ ਨੂੰ ਪੁੱਛਿਆ:

"ਕਿਉਂ ਬਈ ਨਗੌਚਿਆ! ਗੱਦੀਆਂ ਪਾਉਣ ਵਿਚ ਕੋਈ ਨੁਕਸ ਐ ਤਾਂ ਦੱਸ ਦੇ?"

"ਬਸ ਅੰਤ ਨੀ।" ਜਗੀਰ ਨੇ ਕੋਕੇ ਵਾਲੀ ਡਾਂਗ ਦਾ ਸੂਆ ਧਰਤੀ ਵਿਚ ਖੋਭਦਿਆਂ ਆਖਿਆ। ਜਗੀਰ ਦਾ 'ਅੰਤ ਨੀ' ਸ਼ਬਦ ਆਮ ਬੋਲ-ਚਾਲ ਦਾ ਸੀ, ਜਿਸ ਦਾ ਭਾਵ ਹੁੰਦਾ ਸੀ, ਬਹੁਤ ਠੀਕ ਹੈ।

ਇਕ ਹੋਰ ਮੁੰਡੇ ਤੋਂ ਬੈਠੇ ਬੋਤੇ ਦਾ ਅਗਲਾ ਗੋਡਾ ਨਿਵਾਇਆ। ਰੂਪ ਤੇ ਜਗੀਰ ਵਾਰੋ ਵਾਰੀ ਪਲਾਕੀ ਮਾਰ ਕੇ ਚੜ੍ਹ ਗਏ। ਗੋਡੇ ਤੋਂ ਪੈਰ ਚੁੱਕਦਿਆਂ ਹੀ ਬੋਤਾ ਇਕਦਮ ਹੁਭਕਲੀ ਮਾਰ ਕੇ ਉਠਿਆ ਅਤੇ ਘਰ ਵੱਲ ਨੂੰ ਹੀ ਮੁੜ ਆਇਆ।

"ਘਰ ਨੂੰ ਨਹੀਂ ਜਾਣਾ, ਮੇਲੇ ਜਾਣਾ ਏਂ, ਮੇਲੇ।" ਰੂਪ ਨੇ ਬੋਤੇ ਨੂੰ ਬੈਂਤ ਮਾਰ ਕੇ ਘੁਰਿਆ।



ਬੋਤਾ ਪਿੰਡ ਦੀ ਫਿਰਨੀ ਪੈ ਗਿਆ। ਨਿਆਈਂ ਵਾਲੇ ਖੂਹ ਤੋਂ ਮੋੜ ਮੁੜਦਿਆਂ ਰੂਪ ਨੇ ਬਚਨੋ ਨੂੰ ਆਪਣੇ ਵਾੜੇ ਵਿਚ ਖੜੀ ਨੂੰ ਤੱਕਿਆ। ਜਗੀਰ ਨੇ ਰੂਪ ਦੀ ਵੱਖੀ ਵਿਚ ਚੂੰਢੀ ਭਰੀ। ਉਧਰ ਬਚਨੋ ਸੈਨਤ ਸੈਨਤ ਵਿਚ ਹੀ ਆਪਣੇ ਗੁਟ ਨੂੰ ਹੱਥ ਲਾ ਗਈ।

ਜਾਵੀਂ ਮੇਲੇ 'ਤੇ ਲਿਆ ਦੀਂ ਪਹੁੰਚੀ,
ਲੈ ਜਾ ਮੇਰਾ ਗੁੱਟ ਮਿਣ ਕੇ।

## 6

.....ਢੇਰੇ,
ਤੇਰੇ ਮੇਰੇ ਪਿਆਰ ਦੀਆਂ,
ਗੱਲਾਂ ਹੋਣ ਸੰਤਾਂ ਦੇ ਡੇਰੇ।

ਫੁੱਲਾਂ ਦੀ ਸੁਗੰਧੀ ਵਾੜਾਂ ਵਿਚ ਡੱਕਿਆਂ ਵੀ ਚੁਫੇਰੇ ਖਿਲਰ ਜਾਂਦੀ ਹੈ। ਦਿਆਲੇ ਤੇ ਸ਼ਾਮੋ ਦੇ ਪਿਆਰ ਦੀਆਂ ਗੱਲਾਂ ਵੀ ਮਸਾਲੇ ਲਾ ਲਾ ਕੀਤੀਆਂ ਜਾਣ ਲੱਗੀਆਂ। ਜਵਾਨੀ ਦੇ ਕੋਮਲ ਹੁਸਨ ਨੂੰ ਬਦਨਾਮੀ ਦਾ ਸੇਕ ਬੁਰੀ ਤਰ੍ਹਾਂ ਝੁਲਸ ਦੇਂਦਾ ਹੈ। ਕਿਸੇ ਦੇ ਪਿਆਰ ਦੀ ਗੱਲ ਕਰਨ ਨੂੰ ਸਾਨੂੰ ਇਸ ਲਈ ਮਸਾਂ ਮਿਲਦੀ ਹੈ ਕਿ ਅਸੀਂ ਆਪ ਲੋਹੜੇ ਦੇ ਪਿਆਰ ਦੇ ਭੁੱਖੇ ਹੁੰਦੇ ਹਾਂ। ਪਿਆਰ ਦੇ ਮੁਆਮਲੇ ਵਿਚ ਸਾਡੀਆਂ ਰੁਚੀਆਂ ਸਖ਼ਤ ਤਲਖ਼-ਤੁਰਸ਼ ਹੋ ਗਈਆਂ ਹੁੰਦੀਆਂ ਹਨ। ਪਿਆਰ ਦੇ ਸਾਨੂੰ ਮੌਕੇ ਘੱਟ ਮਿਲੇ ਹੁੰਦੇ ਹਨ ਜਾਂ ਦੂਜੇ ਅਰਥਾਂ ਵਿਚ ਉਨ੍ਹਾਂ ਨੂੰ ਪਰਵਾਨ ਨਹੀਂ ਚੜ੍ਹਨ ਦਿੱਤਾ ਜਾਂਦਾ। ਹਰ ਪਿਆਰ ਕਰਨ ਵਾਲੇ ਜੋੜੇ ਦੇ ਮੁਆਮਲੇ ਵਿਚ ਸਾਡੀਆਂ ਭਾਵਨਾਵਾਂ ਬਦਲਾ-ਲਊ ਹੋ ਜਾਂਦੀਆਂ ਹਨ। ਜਵਾਨੀ ਵਿਚ ਆ ਕੇ ਕੁਦਰਤੀ ਪਿਆਰ-ਭੁੱਖ ਜਾਗਦੀ ਹੈ। ਪਿਆਰ ਵਿਚ ਕਾਮਯਾਬ ਜ਼ਿੰਦੜੀਆਂ ਕਦੇ ਸਾੜਾ ਨਹੀਂ ਕਰਦੀਆਂ, ਸਗੋਂ ਪ੍ਰੇਮੀਆਂ ਨੂੰ ਆਸ਼ੀਰਵਾਦ ਦੇ ਦੇਂਦੀਆਂ ਹਨ। ਪਰ ਸੱਖਣੇ ਤੇ ਅਧੂਰੇ ਹਿਰਦੇ ਨਿੰਦਿਆ ਨਾਲ ਪ੍ਰੇਮੀਆਂ ਦੇ ਰਾਹ ਵਿਚ ਕੰਡੇ ਖਿਲਾਰਦੇ ਹਨ।

ਛੱਪੜ ਦੇ ਵਿਚਕਾਰ ਨਾਂਗੇ ਸਾਧਾਂ ਦਾ ਡੇਰਾ ਸੀ, ਜਿੱਥੇ ਪਿੰਡ ਦੇ ਮੁੰਡੇ ਖ਼ਾਸ ਕਰ ਵਿਹਲੇ, ਗੱਪਾਂ ਮਾਰਨ ਲਈ ਇਕੱਠੇ ਹੋ ਜਾਂਦੇ ਸਨ। ਪਾਸਾ, ਸ਼ਤਰੰਜ ਅਤੇ ਤਾਸ਼ ਦਾ ਤਿੰਨ ਪੱਤਾ ਚਲਦਾ ਹੀ ਰਹਿੰਦਾ। ਮੁੰਡੇ ਘਰਾਂ ਤੋਂ ਸੰਤਾਂ ਲਈ ਦੁੱਧ ਲਈ ਆਉਂਦੇ। ਓਥੇ ਹੀ ਚਾਹ ਪੀ ਕੇ ਫਿਰ ਬਾਜ਼ੀਆਂ ਸ਼ੁਰੂ ਹੋ ਜਾਂਦੀਆਂ। ਇਸ ਸੋਸਾਇਟੀ ਵਿਚ ਪਿੰਡ ਦੇ ਮੁੰਡਿਆਂ ਦਾ ਨਵਾਂ ਪੋਚ ਬਹੁਤ ਵਿਗੜ ਰਿਹਾ ਸੀ। ਸੁਆਦ ਅਤੇ ਚਾਅ ਚਾਅ ਵਿਚ ਹੀ ਜ਼ਿੰਦਗੀ ਦੇ ਨਵੇਂ ਲਹੂ ਨੂੰ ਅਫ਼ੀਮ, ਸੁਲਫਾ, ਸਿਗਰਟਾਂ, ਨਸਵਾਰ ਅਤੇ ਭੰਗ ਆਦਿ ਨਸ਼ਿਆਂ ਦੀਆਂ ਨਸ਼ਤਰਾਂ ਲਾਈਆਂ ਜਾ ਰਹੀਆਂ ਸਨ। ਕਈ ਵਾਰ ਜ਼ਿੰਦਗੀ ਦੀ ਹਾਰ ਨਸ਼ਾ ਵਰਤਣ ਲਈ ਮਜਬੂਰ ਕਰ ਦੇਂਦੀ ਹੈ, ਪਰ ਏਥੇ ਨਾ ਜ਼ਿੰਦਗੀ ਦੀ ਕੀਮਤ ਦਾ ਅਹਿਸਾਸ ਸੀ ਅਤੇ ਨਾ ਕੋਈ ਆਦਰਸ਼। ਇਸ ਡੇਰੇ ਵਿਚ ਹਰੇਕ ਬੰਤੇ ਦੀ ਚਾਲ, ਨਖ਼ਰੇ ਅਤੇ ਨਕਸ਼ਾਂ ਤੇ ਲੋਸਦਾਰ ਸ਼ਬਦਾਂ ਨਾਲ ਟੀਕਾ-ਟਿੱਪਣੀ ਹੁੰਦੀ ਸੀ। ਦਿਆਲੇ ਤੇ ਸ਼ਾਮੋ ਦੇ ਪਿਆਰ ਦੀ ਚਰਚਾ ਵਾਰਤਾ ਵੀ ਡੇਰੇ ਦਾ ਸ਼ੁਗਲ ਬਣ ਗਈ। ਦਿਆਲਾ ਡੇਰੇ ਆਉਣ ਵਾਲਿਆਂ ਵਿਚੋਂ ਮੋਢੀ ਸੀ। ਪਰ ਜਦ ਉਸ ਤੋਂ ਚੂੰਢੀਆਂ ਨਾਲ ਸਾਰਿਆਂ ਪੁੱਛਣਾ ਸ਼ੁਰੂ ਕੀਤਾ, ਉਹ ਡੇਰੇ ਦਾ ਖਹਿੜਾ ਛੱਡ ਗਿਆ, ਉਸ ਦੇ ਥਾਈਆਂ ਦਾ ਹੋਰ ਵੀ ਪੱਕਾ ਸ਼ੱਕ ਹੋ ਗਿਆ।

ਪਿੰਡ ਦੀਆਂ ਜ਼ਨਾਨੀਆਂ ਆਪਣੀਆਂ ਸਾਥਣਾਂ ਕੋਲ ਸੁਭਾਵਿਕ ਹੀ ਗੱਲ ਕਰ ਦੇਂਦੀਆਂ ਸਨ। ਸ਼ਾਮੋ ਦੀ ਮਾਂ ਕਰਮੋ ਕੋਲ ਇਕ ਵਡੇਰੀ ਉਮਰ ਦੀ ਜ਼ਨਾਨੀ ਆਈ। ਕਰਮੋ ਨੇ ਉਸ ਨੂੰ ਵੱਡੀ ਜਾਣ ਕੇ ਆਦਰ ਵਜੋਂ ਆਖਿਆ:

"ਮੱਥਾ ਟੇਕਦੀ ਕੁੜੇ ਅੰਮਾਂ!"

"ਗੁਰੂ ਭਲਾ ਕਰੇ। ਸਾਂਈ ਜੀਵੇ, ਬੁੱਢ ਸੁਹਾਗਣ, ਬੱਚੇ ਜਿਊਣ, ਨੈਣ ਪਰਾਣ ਨਰੋਏ।" ਬੁੱਢੀ ਨੇ ਉੱਤਰ ਵਿਚ ਕਈ ਅਸੀਸਾਂ ਦਿੱਤੀਆਂ।

ਕਰਮੋ ਨੇ ਉਸ ਨੂੰ ਪੀਹੜੀ ਦਿੱਤੀ ਅਤੇ ਆਪ ਵੀ ਪੱਛੀਆਂ ਦੇ ਮੂਹੜੇ ਉੱਤੇ ਬਹਿ ਗਈ।

"ਅੰਮਾਂ, ਚਾਹ ਪਾਣੀ ਦੱਸ?"

"ਬਸ ਗੁਰੂ ਬਹੁਤ ਦੇਵੇ।" ਉਸ ਉੱਤਰ ਦਿੱਤਾ। ਫਿਰ ਬੁੱਢੀ ਨੇ ਏਧਰ ਓਧਰ ਦੀਆਂ ਮਾਰਨ ਪਿੱਛੋਂ ਅਸਲ ਗੱਲ ਛੇੜੀ, ਜਿਹੜੀ ਉਹ ਘਰੋਂ ਕਰਨ ਲਈ ਮਿੱਥ ਕੇ ਆਈ ਸੀ।

"ਕੁੜੇ ਕਰਮੋ, ਕੁੜੀ ਹੁਣ ਸੁਖ ਨਾਲ ਜਵਾਨ ਹੋ ਗਈ ਏ। ਤੈਨੂੰ ਕੋਈ ਫ਼ਿਕਰ ਈ ਨਹੀਂ। ਸਿਆਣੇ ਆਖਦੇ ਨੇ, ਲੱਥੀ ਹੱਥ ਨਹੀਂ ਆਉਂਦੀ। ਧੀ ਪੁੱਤ ਆਪਣੇ ਘਰ ਇੱਜ਼ਤ ਨਾਲ ਜਾਂਦਾ ਹੀ ਸ਼ੋਭਾ ਪਾਉਂਦਾ ਏ। ਲੋਕਾਂ ਦਾ ਕੀ ਏ, ਐਵੇਂ ਉਂਗਲ ਈ ਕਰ ਦੇਣੀ ਏਂ। ਤੂੰ ਪਰਤਾਪ ਦੀ ਧੀ ਦੇ ਚੱਜ ਵੇਖ ਲੈ, ਤੇਰੇ ਸਾਹਮਣੇ ਕੀ ਹਾਲ ਹੋਇਆ। ਉਸਦਾ ਪਿਉ ਓਦਨ ਆਖਦਾ ਸੀ, "ਮੈਂ ਹੁਣੇ ਫਾਹਾ ਲੈ ਕੇ ਮਾਰਦਾ ਆਂ।"

ਕਰਮੋ ਨੂੰ ਬੁੱਢੀ ਦੀਆਂ ਗੱਲਾਂ ਗੁੜ ਵਿਚ ਜ਼ਹਿਰ ਜਾਪੀਆਂ ਅਤੇ ਉਸ ਮਨ ਵਿਚ ਕਿਹਾ, 'ਕਲ ਮੂੰਹੀਏ! ਤੇਰੇ ਬਿਨਾਂ ਤਾਂ ਹਾਲੇ ਕਿਸੇ ਨਹੀਂ ਆਖਿਆ। ਤੂੰ ਮੈਨੂੰ ਮੱਤਾਂ ਦੇਣ ਆਈ ਏਂ? ਪਿਛਲੀਆਂ ਕਰਤੂਤਾਂ ਭੁੱਲ ਗਈ?" ਗੁੱਸੇ ਨੂੰ ਪੀਂਦਿਆਂ ਉਸ ਉੱਤਰ ਦਿੱਤਾ:

"ਅੰਮਾਂ ਇਕ ਦੋ ਸਾਕ ਵੇਖੇ ਸਨ ਸ਼ਾਮੋ ਦੇ ਬਾਪੂ ਦੇ ਪਸੰਦ ਨਹੀਂ ਆਏ। ਪਰਸੋਂ ਘੋਲੀਏ ਇਕ ਮੁੰਡਾ ਵੇਖ ਕੇ ਆਇਆ ਏ। ਆਖਦਾ ਸੀ, ਮੁੰਡਾ ਮੋਗੇ ਅੱਠਵੀਂ ਜਮਾਤ 'ਚ ਪੜ੍ਹਦਾ ਏ। ਰਤਾ ਉਮਰ ਛੋਟੀ ਦਾ ਤਾਂ ਜ਼ਰੂਰ ਹੈ, ਪਰ ਘਰ ਤੇ ਜ਼ਮੀਨ ਚੰਗੇ ਹਨ। ਥੋੜੇ ਓਥੇ ਹੀ ਕਰ ਦਿਆਂਗੇ। ਜੇ ਸਾਕ ਹੋ ਗਿਆ, ਵਿਆਹ ਵੀ ਚੇਤ ਦਾ ਹੀ ਕਰ ਦਿਆਂਗੇ।"

ਕਰਮੋ ਨੇ ਆਪਣੇ ਵੱਲੋਂ ਬੁੱਢੀ ਦੀ ਤਸੱਲੀ ਕਰਵਾ ਦਿੱਤੀ। ਜਦ ਬੁੱਢੀ ਚਲੀ ਗਈ ਉਸ ਸੋਚਿਆ, ਬੁੱਢੀ ਆਖਦੀ ਤਾਂ ਠੀਕ ਸੀ। ਪਰ ਜੁਆਨ ਧੀਆਂ ਦਾ ਮਾਪਿਆਂ ਨੂੰ ਕਿਹੜਾ ਫ਼ਿਕਰ ਨਹੀਂ ਹੁੰਦਾ। ਉਸ ਰਾਤ ਕਰਮੋ ਨੇ ਆਪਣੇ ਆਪ ਘਰ ਵਾਲੇ ਨਾਲ ਕਬੀਲਦਾਰੀ ਵਾਲੀਆਂ ਗੱਲਾਂ ਕੀਤੀਆਂ, "ਲੋਕੀਂ ਗੱਲਾਂ ਬਣਾਉਂਦੇ ਨੇ, ਕੁੜੀ ਦਾ ਕਿਤੇ ਸਾਕ ਕਰ ਕੇ ਭੁਆਲੀਆਂ ਦੇ।"

ਸ਼ਾਮੋ ਦੇ ਸਾਕ ਦੀਆਂ ਗੱਲਾਂ ਆਥਣ ਸਵੇਰ ਉਸ ਦੇ ਸਾਹਮਣੇ ਹੀ ਹੁੰਦੀਆਂ ਸਨ। ਪਹਿਲੀ ਵਾਰ ਆਪਣਾ ਕਿਤੇ ਸਾਕ ਸੁਣ ਕੇ ਉਸ ਥੋੜ੍ਹੀ ਚੀਸ ਅਨੁਭਵ ਕੀਤੀ। ਉਸ ਦਾ ਖ਼ਿਆਲ ਸੀ, ਉਹ ਦਿਆਲੇ ਦੀ ਹੈ। ਸੱਚੀਂ ਮੁੱਚੀਂ ਉਸ ਨੂੰ ਦਿਆਲੇ ਨਾਲ ਮੁਹੱਬਤ ਵੀ ਅਮੋੜ ਜਿਹੀ ਹੋ ਗਈ ਸੀ। ਫਿਰ ਉਸ ਹੌਕਾ ਲਿਆ। ਹੌਕੇ ਵਿਚ ਉਸ ਦਾ ਤੇ ਦਿਆਲੇ ਦਾ ਸਦਾ ਮੇਲ ਡੁੱਬ ਕੇ ਇਕ ਦਰਦ ਦੀ ਸ਼ਕਲ ਫੜ ਗਿਆ। ਇਕ ਕੁਆਰੀ ਕੁੜੀ ਪਿੰਡ ਦੇ ਮੁੰਡੇ ਨਾਲ ਕਦੋਂ ਵਿਆਹੀ ਜਾ ਸਕਦੀ ਸੀ, ਜਿਹੜਾ ਉਨ੍ਹਾਂ ਦੇ ਹੀ ਗੋਤ ਦਾ ਵੀ ਸੀ। ਕਿਸੇ ਕੁੜੀ ਮੁੰਡੇ ਦੇ



ਹਾਣ ਅਤੇ ਦਿਲ ਮਿਲ ਜਾਣ 'ਤੇ ਕੋਈ ਭਾਈਚਾਰਾ ਪੁਸ਼ਤੋ-ਪੁਸ਼ਤੀ ਰਿਵਾਜ਼ਾਂ ਨੂੰ ਕਦੋਂ ਬਦਲਦਾ ਸੀ? ਪਰ ਇਹ ਕੋਈ ਨਹੀਂ ਜਾਣਦਾ, ਜ਼ਿੰਦਗੀ ਦੇ ਆਦਿ ਸ਼ੁਰੂ ਵਿਚ ਇਸਤਰੀ ਮਰਦ ਦਾ ਮੇਲ ਭੈਣ ਭਰਾ ਦੇ ਰਿਸ਼ਤੇ ਵਰਗਾ ਜੋੜ ਸੀ ਅਤੇ ਅੱਜ ਵੀ ਸੰਸਾਰ ਦੇ ਬਹੁਤਿਆਂ ਭਾਈਚਾਰਿਆਂ ਵਿਚ ਇਹ ਰਿਸ਼ਤਾ ਅਸੰਭਵ ਨਹੀਂ। ਸ਼ਾਮੋ ਨੂੰ ਉਧਲ ਜਾਣ ਦਾ ਖ਼ਿਆਲ ਆਇਆ, ਪਰ ਮਾਪਿਆਂ ਦੀ ਲਾਜ ਅੱਗੇ ਬੁਰੀ ਤਰ੍ਹਾਂ ਨਫ਼ਰਤ ਵਿਚ ਮਿਧਿਆ ਗਿਆ। ਦੁਨੀਆਂ ਅਤੇ ਸਮਾਜ ਵਿਚ ਉਹ ਸਾਰੀ ਉਮਰ ਨੱਕ-ਵੱਢੀ ਕਿਸ ਤਰ੍ਹਾਂ ਅਖਵਾ ਸਕਦੀ ਸੀ। ਸਦੀਆਂ ਦੀ ਗੁਲਾਮੀ ਨੇ ਔਰਤ ਵਿਚੋਂ ਜੁਰੱਅਤ ਅਤੇ ਦਲੇਰੀ ਅਸਲੋਂ ਮਾਰ ਮੁਕਾਈ ਸੀ। ਸ਼ਾਮੋ ਚੰਚਲ ਤੇ ਸ਼ੋਖ਼ ਜ਼ਰੂਰ ਸੀ, ਪਰ ਦਿਲ ਦੀ ਬੜੀ ਡਰਾਕਲ ਸੀ। ਖ਼ਾਮੋਸ਼ ਤੇ ਬੇਜ਼ਬਾਨ ਹੋਣ ਕਰਕੇ ਇਕ ਕੁੜੀ ਅੰਤਰੀਵ ਸੂਝਵਾਨ ਹੁੰਦੀ ਹੈ। ਇਕ ਸੋਚ ਢਾਹ ਕੇ ਦੂਜੀ ਕਲਪਦੀ ਹੈ। ਉਸ ਨੂੰ ਆਪਣਾ ਭਵਿਸ਼ ਸਦਾ ਚਿੰਤਾਤੁਰ ਰੱਖਦਾ ਹੈ, ਇਹ ਰਾਜ ਕਿਸੇ ਗੁਝ-ਸਹੇਲੀ ਬਿਨਾਂ ਕਿਸੇ ਅੱਗੇ ਖੁਲ੍ਹਕੇ ਪ੍ਰਗਟ ਵੀ ਨਹੀਂ ਕਰ ਸਕਦੀ। ਇਕ ਪਲ ਉਹ ਆਪਣੇ ਮੰਗੇਤਰ ਨੂੰ ਹਾਣੀ, ਸੁਹਣਾ ਅਤੇ ਭਰਿਆ ਗੱਭਰੂ ਚਿਤਰਦੀ ਹੈ ਪਰ ਫਿਰ ਚੁੰਨੀ ਦੇ ਪੱਲੇ ਵਿਚ ਹੀ ਖੱਬਾ ਹੱਥ ਹਿਲਾ ਕੇ ਆਖਦੀ ਹੈ, 'ਮੇਰੇ ਕਿਸਮਤ ਵਿਚ ਕੀ ਏ।' ਕਿਸਮਤ ਦੀ ਲਾਹਨਤ ਵੀ ਕਿਸੇ ਕੁੜੀ ਦੇ ਦਿਲ ਦਿਮਾਗ਼ ਵਿਚੋਂ ਵਹਿਮ ਵਾਂਗ ਥੋੜ੍ਹੇ ਕੀਤਿਆਂ ਨਹੀਂ ਕੱਢੀ ਜਾ ਸਕਦੀ ਹੋਰ ਕੁਝ ਹੋਵੇ ਨਾ ਹੋਵੇ, ਪਰ ਇਹ ਜ਼ਬਰਦਸਤ ਖ਼ਾਹਿਸ਼ ਮੁਟਿਆਰ ਦੇ ਦਿਲੋਂ ਕੋਈ ਨਹੀਂ ਕੱਢ ਸਕਦਾ ਕਿ ਉਸ ਦਾ ਮਾਲਕ ਬਣਦਾ ਫਬਦਾ ਗੱਭਰੂ ਹੋਵੇ। ਉਹ ਅਜਿਹੇ ਭਰਤੇ ਵੀ ਖਾਹਿਸ਼ ਵਿਚ ਅੰਦਰੋਂ ਘੁਲੀ ਰਹਿੰਦੀ ਸੀ, ਜਿਸ ਨੂੰ ਉਹ ਦਿਲੋਂ ਚਾਹ ਸਕੇ, ਪਿਆਰ ਕਰ ਸਕੇ ਅਤੇ ਉਸ ਉਤੇ ਕੁਰਬਾਨ ਹੋ ਸਕੇ।

* * *

ਧਰਮਸ਼ਾਲਾ ਦੀ ਬਾਹਰਲੀ ਕੰਧ ਉਤੇ ਬੈਠੇ ਧੁੱਪ ਸੇਕਦੇ ਦਿਆਲੇ ਨੇ ਬਾਹਰ ਨੂੰ ਜਾਂਦੀ ਸ਼ਾਮੋ ਨੂੰ ਨੱਕ ਦਾ ਸੁੜਾਕਾ ਮਾਰਿਆ। ਉਹ ਸਮਝ ਗਈ, ਅੱਜ ਕਿਤੇ ਮਿਲਣਾ ਚਾਹੁੰਦਾ ਏ। ਸ਼ਾਮੋ ਨੇ ਵੀ ਬਾਂਹ ਦੇ ਹੁਲਾਰੇ ਵਿਚ ਹਾਮੀ ਭਰ ਦਿੱਤੀ। ਉਹ ਆਪਣੇ ਪ੍ਰੇਮੀ ਤੋਂ ਵੀ ਦੋ ਰਤੀਆਂ ਵਾਧੂ ਸੀ। ਬਾਹਰ ਨੂੰ ਜਾਣ ਵੇਲੇ ਉਸ ਦੀ ਸਹੇਲੀ ਚੰਨੋ ਉਸ ਦੇ ਨਾਲ ਸੀ। ਪਿੰਡ ਦਾ ਮੋੜ ਮੁੜ ਕੇ ਛੱਪੜ ਵੱਲ ਹੁੰਦਿਆਂ, ਸ਼ਾਮੋ ਨੇ ਆਖਿਆ:

"ਮਰ ਜਾਣਾ ਏਥੇ ਕੰਧ 'ਤੇ ਈ ਬੈਠਾ ਰਹਿੰਦਾ ਏ। ਬੀਹ ਵਾਰੀ ਆਖਿਆ ਏ, ਉਰੇ ਪਰੇ ਬਹਿ ਜਿਆ ਕਰ। ਹੁਣ ਤੇ ਗੱਲਾਂ ਵੀ ਬਥੇਰੀਆਂ ਹੋਣ ਲੱਗ ਪਈਆਂ ਨੇ।"

"ਬਲੱਜੇ ਫੇਰ ਤੈਨੂੰ ਸਰਦਾ ਵੀ ਨਹੀਂ ਹੁੰਦਾ ਧਗੜੇ ਬਿਨਾ", ਚੰਨੋ ਦੇ ਖ਼ਿਆਲ ਵਿਚ ਇਹ ਦੋਵੇਂ ਆਪਣੀ ਥਾਂ ਝੱਲੇ ਸਨ।

"ਮੋਹ ਪਾ ਕੇ ਸਰ ਵੀ ਜਾਂਦਾ ਹੁੰਦਾ ਏ? ਕਦੇ ਸੁਣਿਆ ਨਹੀਂ, ਯਾਰੀ ਲਾਈਏ ਤਾਂ ਓੜ ਨਿਭਾਹੀਏ, ਹੱਸ ਕੇ ਨਾ ਬਾਂਹ ਫੜੀਏ। ਪਰ ਕੋਈ ਨੀ ਤੈਨੂੰ ਵੇਖੂੰ ਰਕਾਣ ਨੂੰ।" ਸ਼ਾਮੋ ਹੱਸਦਿਆਂ ਚੰਨੋ ਦੀਆਂ ਅੱਖਾਂ ਵਿਚੋਂ ਉਹਦਾ ਭਵਿਸ਼ ਤਾੜ ਰਹੀ ਸੀ।

"ਲੈ ਮੈਨੂੰ ਕੀ ਵੇਖੇਂਗੀ। ਜਿਹੀ ਜੱਗ ਨਾਲ ਬੀਤਦੀ ਏ ਉਹੋ ਜੀ ਮੇਰੀ ਬੀਤ ਜੂਗੀ।"

"ਨਹੀਂ, ਤੇਰੇ ਬਹੁਤੀ ਸਿਆਣੀ ਨਾਲ ਜੱਗੋਂ ਚੌਧਵੀਂ ਹੋਣੀ ਏ।"

"ਤੈਨੂੰ ਖਸਮਾਂ ਪਿੱਟੀਏ ਕੀ ਹੋਇਆ ਏ ਅੱਜ?" ਚੰਨੋ ਆਪਣਾ ਹੇਠਲਾ ਬੁੱਲ੍ਹ ਦੱਬ

ਕੇ ਖੁਸ਼ ਹੋ ਰਹੀ ਸੀ, ਪਰ ਖੁਲ੍ਹ ਕੇ ਵੀ ਨਹੀਂ ਹੱਸਦੀ ਸੀ। ਪਿਆਰ ਦੀ ਉਡੀਕ ਦਾ ਖੇੜਾ ਕਈ ਕਲੀਆਂ ਦੇ ਮੂੰਹ ਸੂਹੇ ਕਰੀ ਰੱਖਦਾ ਹੈ।

"ਹੋਣਾ ਕੀ ਸੀ, ਅੱਜ ਮਿਲਣਾ ਏ ਪੱਟੂ ਨੂੰ।" ਸ਼ਾਮੋ ਸ਼ਾਇਦ ਇਸ ਵੇਲੇ ਆਪਣੇ ਅੰਦਰ ਦੀ ਖੁਸ਼ੀ ਦੱਸਿਆਂ ਵੀ ਨਾ ਦੱਸ ਸਕਦੀ।

"ਜਿੰਨਾ ਚਿਰ ਕੋਈ ਖੱਟੀ ਨਹੀਂ ਖੱਟ ਲੈਂਦੀ, ਓਨਾ ਚਿਰ ਸਬਰ ਤੈਨੂੰ ਵੀ ਨਹੀਂ ਆਉਂਦਾ। ਉਹਦਾ ਛੜੇ-ਛਾਂਟ ਦਾ ਕੁਝ ਨਹੀਂ ਜਾਣਾ ਤੇ ਤੂੰ ਕਿਤੇ ਮੂੰਹ ਦੇਣ ਜੋਗੀ ਨਹੀਂ ਰਹਿਣਾ।" ਚੰਨੋ ਦੇ ਚਿਹਰੇ 'ਤੇ ਬਦਨਾਮੀ ਦਾ ਭੈ ਅਤੇ ਗੁੱਸਾ ਰਲ-ਮਿਲੇ ਸਨ। ਸ਼ਾਮੋ ਇਕ ਪਲ ਲਈ ਪੀਲੀ ਹੋ ਗਈ। ਚੰਨੋ ਨੇ ਮੁੜ ਹਮਦਰਦੀ ਨਾਲ ਸਾਰੀ ਗੱਲ ਸੁਣਨ ਲਈ ਪੁੱਛਿਆ:

"ਅੱਜ ਤੈਨੂੰ ਕਿਥੇ ਮਿਲਿਆ ਸੀ?"

"ਆਹ ਵੇਖ ਤਾਂ, ਹੁਣੇ ਹੀ ਉਸ ਨੇ ਨੱਕ ਦੇ ਸੁੜਾਕੇ ਨਾਲ ਕਿਹਾ ਸੀ।"

"ਬਈ ਤੁਸੀਂ ਬੜੇ ਚਾਲਾਕ ਓ।" ਚੰਨੋ ਨੇ ਹੈਰਾਨੀ ਨਾਲ ਆਖਿਆ, "ਫੇਰ ਤੂੰ ਵੀ ਕੁਝ ਕਿਹਾ?"

"ਮੈਂ ਵੀ ਚੁੰਨੀ ਦੇ ਪੱਲੇ ਵਿਚ ਬਾਂਹ ਹਿਲਾ ਦਿੱਤੀ ਸੀ।" ਸ਼ਾਮੋ ਨੇ ਬੇਪਰਵੀਂ ਖੁਸ਼ੀ ਵਿਚ ਉੱਤਰ ਦਿੱਤਾ।

"ਹੈ ਤੇਰਾ ਐਹੋ ਜਿਹੀ ਦਾ! ਜੇ ਹਰਾਂਬੜੇ ਤੈਨੂੰ ਕੋਈ ਵੇਖ ਲੈਂਦਾ। ਨੀ ਤੈਨੂੰ ਭੋਰਾ ਸੰਗ ਨਾ ਆਈ?"

ਜਦੋਂ ਪ੍ਰੇਮੀ ਮਿਲਦੇ ਹਨ ਜਾਂ ਇਸ਼ਾਰੇ ਕਰਦੇ ਹਨ, ਉਨ੍ਹਾਂ ਦੇ ਖ਼ਿਆਲ ਵਿਚ ਉਸ ਵੇਲੇ ਸਾਰੀ ਦੁਨੀਆਂ ਅੰਨ੍ਹੀ ਹੁੰਦੀ ਏ। ਸ਼ਾਮੋ ਨੇ ਚੰਨੋ ਨੂੰ ਪਿਆਰ ਨਾਲ ਇਕ ਪਾਸਿਓਂ ਘੁਟਦਿਆਂ ਕਿਹਾ: "ਤੂੰ ਹੀ ਦੱਸ, ਮਿਲੀਏ ਨਾ ਤਾਂ ਹੋਰ ਮਰ ਜਾਈਏ।"

"ਫਿੱਟ ਬੇਸ਼ਰਮ ਨਾ ਹੋਵੇ ਤਾਂ।" ਚੰਨੋ ਹੁਣ ਓਨੀ ਗੁੱਸੇ ਨਹੀਂ ਸੀ, ਜਿੰਨੀ ਪਹਿਲਾਂ ਸਮਝੌਤੀਆਂ ਦੇਣ ਵੇਲੇ ਸੀ। ਸਾਥੀ ਦੇ ਕੁਰਾਹੇ ਜਾਣ 'ਤੇ ਗੁੱਸਾ ਆ ਹੀ ਜਾਂਦਾ ਹੈ। ਦੋਹਾਂ ਸਹੇਲੀਆਂ ਦਾ ਪਿਆਰ ਚਾਵਾਂ ਦੀ ਥਾਂ, ਦਰਦ-ਚੀਸਾਂ ਵਿਚ ਵੀ ਸਮਾਨ ਸੀ। ਉਹ ਦੋਵੇਂ ਛੱਪੜ ਦੇ ਉਤਲੇ ਪਾਸੇ ਕਰੀਰਾਂ ਤੇ ਮਲ੍ਹਿਆਂ ਵਿਚ ਨਿਖੜ ਗਈਆਂ। ਸ਼ਾਮੋ ਦੀ ਬਦਨਾਮੀ ਚੰਨੋ ਦਾ ਦਿਲ ਚੀਰ ਗਈ ਸੀ। ਉਸ ਨੂੰ ਇਨ੍ਹਾਂ ਦਾ ਫ਼ਿਕਰ ਕਈ ਵਾਰ ਬੜੀ ਔਖੀ ਕਰ ਜਾਂਦਾ। ਫਿਰ ਉਹ ਇਹ ਵੀ ਸੋਚਦੀ, ਜੇ ਇਹੀ ਕੁਝ ਮੇਰੇ ਨਾਲ ਵਾਪਰਦੀ ਤਦ ਮੇਰੀ ਕੀ ਹਾਲਤ ਹੁੰਦੀ। ਚੰਨੋ ਦੇ ਅੱਧ ਗਿਲੇ ਵਿਚ ਸ਼ਾਮੋ ਨੂੰ ਆਖੇ ਸ਼ਬਦਾਂ ਦਾ ਇਹ ਭਾਵ ਨਹੀਂ ਸੀ ਕਿ ਉਸ ਨੂੰ ਸਤਾਇਆ ਜਾਵੇ ਜਾਂ ਪਿਆਰ-ਰਾਹ ਤੋਂ ਮੋੜਿਆ ਜਾਵੇ। ਸਗੋਂ ਅਜਿਹੀ ਅਵਸਥਾ ਵਿਚ ਇਕ ਮੂਰਖ ਵੀ ਮੱਤਾਂ ਦੇਣ ਲਈ ਮਜਬੂਰ ਹੁੰਦਾ ਹੈ।

ਚੰਨੋ ਆਮ ਕੁੜੀਆਂ ਨਾਲੋਂ ਵਧੇਰੇ ਸਿਆਣੀ ਸੀ। ਜਿਸ ਦਾ ਕਾਰਨ ਉਸ ਦੀ ਮਾਂ ਦੀ ਪਹਿਲੀ ਉਮਰ ਵਿਚ ਮੌਤ ਸੀ। ਉਸ ਨੂੰ ਛੇਤੀ ਹੀ ਘਰ ਦੇ ਸਾਰੇ ਕੰਮਾਂ ਨੂੰ ਸਮੇਟਣ ਲਈ ਜ਼ਿੰਮੇਵਾਰੀ ਦਾ ਭਾਰ ਚੁੱਕਣਾ ਪੈ ਗਿਆ ਸੀ।

"ਚੱਲ ਸ਼ਾਮੋ ਵਗੀ ਚਲ ਭੈਣੇਂ, ਮੇਰਾ ਤਾਂ ਅੱਜ ਬੜਾ ਈ ਕੰਮ ਪਿਆ ਏ। ਤੈਨੂੰ ਤਾਂ ਤੇਰੀ ਭੂਆ ਦੇ ਆ ਜਾਣ ਨਾਲ ਹੋਰ ਵੀ ਸੁਖਾਲ ਹੋ ਗਈ ਏ।"

ਚੰਨੋ ਨੂੰ ਸ਼ਾਮੋ ਦੀ ਭੂਆ ਤੋਂ ਉਸ ਦਿਨ ਵਾਲਾ ਗੱਭਰੂ ਯਾਦ ਆ ਗਿਆ, ਜਿਸ ਹੱਥ



ਸੁਨੇਹਾ ਘੱਲਿਆ ਸੀ। ਉਹ ਰੂਪ ਨੂੰ ਭੁੱਲੀ ਨਹੀਂ ਸੀ ਅਤੇ ਕਈ ਵਾਰ ਯਾਦ ਆ ਜਾਣ 'ਤੇ ਆਈ ਉਹ ਕੰਮ ਕਰਨੋਂ ਰੁਕ ਜਾਂਦੀ। ਉਸ ਖ਼ਿਆਲ ਕੀਤਾ, ਖ਼ਬਰੇ ਕੱਲ ਨੂੰ ਸੈਦ ਕਬੀਰ ਦੇ ਮੇਲੇ 'ਤੇ ਆ ਈ ਜਾਵੇ। ਉਸ ਦੇ ਮੂੰਹ 'ਤੇ ਲਾਲੀ ਫਿਰ ਗਈ, ਪਰ ਉਸ ਨੇ ਸ਼ਾਮੋ ਤੋਂ ਚਿਹਰਾ ਲੁਕਾ ਕੇ ਆਪਣੇ ਅੰਦਰਲੇ ਭਾਵਾਂ ਨੂੰ ਲੁਕਾ ਲਿਆ। ਭਾਵ-ਆਵੇਸ਼ ਵਿਚ ਆ ਕੇ ਉਸ ਦੀ ਤੋਰ ਮੱਠੀ ਪੈ ਗਈ ਸੀ।

ਕਾਲਾ ਭੂੰਡ ਨਾ ਸਹੇੜੀਂ, ਮੇਰਿਆ ਬਾਬਲਾ।
ਘਰ ਦਾ ਮਾਲ ਭਰੂ।

## 7

ਪੁੱਛਦੀ ਕੁੜੀਆਂ ਨੂੰ
ਗੋਰੇ ਰੰਗ ਨੂੰ ਦੁਪੱਟਾ ਕਿਹੜਾ ਸੱਜਦਾ।

ਸੈਦ ਕਬੀਰ ਦਾ ਮੇਲਾ ਦੋ ਦਿਨ ਹੁੰਦਾ ਸੀ। ਪਹਿਲੇ ਦਿਨ ਔਰਤਾਂ ਪਹਿਨ-ਪਚਰ ਕੇ ਪਿੰਡੋਂ ਅੱਧ ਕੁ ਮੀਲ ਦੀ ਵਿੱਥ 'ਤੇ ਵਣਾਂ, ਕਰੀਰਾਂ ਅਤੇ ਮਲ੍ਹਿਆਂ ਦੀ ਝੰਗੀ ਵਿਚ ਪੀਰ ਦੀ ਕਬਰ 'ਤੇ ਆਉਂਦੀਆਂ। ਕਈਆਂ ਸੁੱਖਣਾ ਲਾਹੁਣੀ ਹੁੰਦੀ ਸੀ ਅਤੇ ਕਈਆਂ ਸੁੱਖਣੀ ਹੁੰਦੀ ਸੀ। ਅਵਿੱਦਤ ਜ਼ਿੰਦਗੀ ਨੂੰ ਇਹ ਸੁੱਖਣਾ ਵੀ ਕਈ ਵਾਰ ਆਸਰਾ ਦੇ ਜਾਂਦੀਆਂ ਹਨ। ਕਈ ਗੱਭਰੂ ਮੁੰਡਿਆਂ ਲਈ ਪਹਿਲੇ ਦਿਨ ਦਾ ਮੇਲਾ ਆਪਣੀਆਂ ਸੱਜਣੀਆਂ ਨੂੰ ਰੱਜ ਕੇ ਤੱਕਣ ਦਾ ਸੁਭਾਗ ਹੁੰਦਾ ਸੀ। ਖ਼ਾਸ ਕਰ ਪਹਿਲੇ ਦਿਨ ਦਾ ਮੇਲਾ ਔਰਤਾਂ ਦਾ ਹੀ ਹੁੰਦਾ ਸੀ, ਪਰ ਹੁਣ ਥੋੜ੍ਹੇ ਸਮੇਂ ਤੋਂ ਮਰਦ ਵੀ ਸੁੱਖਣਾ ਦੇ ਪੱਜ ਆ ਜਾਂਦੇ ਸਨ।

ਚੰਨੋ, ਸ਼ਾਮੋ ਅਤੇ ਹੋਰ ਉਨ੍ਹਾਂ ਦੀਆਂ ਸਹੇਲੀਆਂ ਵੀ ਮੇਲੇ ਜਾਣ ਲਈ ਉਤਾਵਲੀਆਂ ਸਨ। ਸਾਲ ਪਿੱਛੋਂ ਅਜਿਹਾ ਇਕ-ਅੱਧ ਮੌਕਾ ਔਰਤਾਂ ਦੀ ਜ਼ਿੰਦਗੀ ਵਿਚ ਇਨਕਲਾਬ ਬਣ ਕੇ ਉਭਰਦਾ ਹੈ। ਉਸ ਦੇ ਦੱਬੇ ਜਜ਼ਬਾਤ ਨੂੰ ਖੁਲ੍ਹੀ ਹਵਾ ਲੱਗਦੀ ਹੈ। ਸ਼ਾਮੋ ਚਿਰੋਕਣੀ ਤਿਆਰ ਹੋ ਚੁੱਕੀ ਸੀ ਅਤੇ ਉਹ ਚੰਨੋ ਨੂੰ ਸੱਦਣ ਆਈ ਸੀ। ਚੰਨੋ ਨੇ ਵੀ ਕਾਹਲੀ ਕਾਹਲੀ ਵਿਚ ਹੁਣੇ ਹੀ ਕੰਮ ਸਮੇਟਿਆ ਸੀ। ਉਹ ਸ਼ਾਮੋ ਦੇ ਸੁਰਮਾ ਪਾਇਆ ਵੇਖ ਕੇ ਹੱਸ ਪਈ।

"ਦੰਦ ਫੇਰ ਕੱਢ ਲੀਂ, ਪਹਿਲੋਂ ਲੀੜੇ ਪਾ", ਸ਼ਾਮੋ ਨੇ ਇਕ ਮੰਜੇ ਵੱਲ ਚੰਨੋ ਨੂੰ ਧੱਕਦਿਆਂ ਆਖਿਆ।

"ਅੰਨ੍ਹੀ ਹੋ ਜੇਂਗੀ, ਕਿਸੇ ਦੀ ਨਜ਼ਰ ਲੱਗ ਕੇ, ਫੇਰ ਰੋਈ ਜਣਦਿਆਂ ਨੂੰ।"

"ਮੈਨੂੰ ਨੀ ਕੋਈ ਨਜ਼ਰ-ਫਜ਼ਰ ਲੱਗਦੀ। ਇਹ ਜਿਹੜੀ ਤੂੰ ਹਰਨੀ ਵਾਂਗੂ ਤਿਬਕਦੀ ਏਂ, ਬਿੱਜ ਤੇਰੇ 'ਤੇ ਪੈਣੀ ਏਂ।"

"ਚੰਗਾ ਤਾਂ ਮੈਂ ਨੀ ਜਾਂਦੀ, ਖਸਮਾਂ ਨੂੰ ਖਾਵੇ ਮੇਲਾ", ਚੰਨੋ ਕੁੜਤੀ ਸੰਦੂਕ ਵਿਚ ਰੱਖਦਿਆਂ ਬੋਲੀ।

"ਐ ਹਾ ਹਾ! ਤੂੰ ਤਾਂ ਨੀ ਜਾਂਦੀ, ਜਿਹੜਾ ਉਸ ਧਗੜੇ ਨਾਲ ਕਰਾਰ ਕੀਤਾ ਏ, ਓਹ?"

"ਕੀਹਦੇ ਨਾਲ ?" ਚੰਨੋ ਨੇ ਸਭ ਕੁਝ ਜਾਣਦਿਆਂ ਧੜਕਦੇ ਦਿਲ ਨਾਲ ਪੁੱਛਿਆ।

"ਤੂੰ ਕੁਝ ਨਾ ਆਖ ਨੀ ਫਫੇ-ਕੁਟਣੇ ਏਨ੍ਹਾਂ ਚਾਲਾਂ ਨੂੰ। ਇਹ ਤੇਰੀਆਂ ਸਾਰੀਆਂ ਮੇਰਿਆਂ ਨਹੁੰਆਂ 'ਚ ਐ। ਮੇਲੇ ਜਾਣ ਤੇ ਸੁਹਣੇ ਨੂੰ ਮਿਲਣ ਦਾ ਕਿਨੂੰ ਚਾਅ ਨਹੀਂ ਹੁੰਦਾ। ਚਲ ਪਾ ਲੀੜੇ, ਨਹੀਂ ਮੈਥੋਂ ਕੁਛ ਹੋਰ ਸੁਣੇਂਗੀ।" ਸ਼ਾਮੋ ਨੇ ਪਿਆਰ-ਰੋਹਬ ਵਿਚ ਚੰਨੋ ਨੂੰ ਘੂਰਿਆ।

"ਮੈਂ ਕਿਸੇ ਜਾ ਵੱਢੇ ਨੂੰ ਨੀ ਮਿਲਣਾ। ਤੈਨੂੰ ਅੱਗ ਲੱਗੀ ਏ ਉਜੜਣ ਦੀ। ਔਹ ਜਾਂਦਾ ਏ ਸਿੱਧਾ ਰਾਹ।" ਚੰਨੋ ਨੇ ਖੱਬੇ ਹੱਥ ਦਾ ਇਸ਼ਾਰਾ ਕੀਤਾ। ਪਰ ਗਾਲ੍ਹ ਉਹ ਉੱਕਾ ਈ ਨਹੀਂ ਕੱਢਣਾ ਚਾਹੁੰਦੀ ਸੀ।

"ਗਾਲ੍ਹਾਂ ਦੇ ਤਾਂ ਮੈਂ ਵੀ ਦਿਆਲੇ ਨੂੰ ਪੁਲ੍ਹ ਬੰਨ੍ਹ ਦਿੰਦੀ ਹੁੰਦੀ ਆਂ, ਪਰ ਉਤੋਂ ਉਤੋਂ। ਲੋਕਾਂ ਭਾਣੇ ਕੱਢਾਂ ਗਾਲ੍ਹੀਆਂ, ਅੱਗ ਯਾਰ ਦੇ ਅੰਦਰ ਦੀ ਸੇਕਾਂ।"

"ਹਾਇ ਮੈਂ ਮਰ ਜਾਂ", ਚੰਨੋ ਨੇ ਮਖ਼ੌਲ ਵਜੋਂ ਆਖਿਆ।

"ਚਲ ਅੜੀਏ! ਕੀ ਕਰਦੀ ਹੁੰਦੀ ਏਂ। ਹੁਣ ਤਾਂ ਮੇਲਾ ਏ, ਫਿਰ ਉਥੇ ਜਾ ਕੇ ਸੁਆਹ ਵੇਖਣੀ ਏ ਦੁਪਹਿਰੇ।"

"ਹਲਾ, ਫੇਰ ਪਾਲਾਂ ਲੀੜੇ ?" ਚੰਨੋ ਨੇ ਵਿਅੰਗ ਭਾਵ ਵਿਚ ਹੱਸਦਿਆਂ ਪੁੱਛਿਆ।

"ਵੇਖ ਨੀ ਕਿਵੇਂ ਭਕੌਣ ਡਈ ਏ।" ਸ਼ਾਮੋ ਨੇ ਚੰਨੋ ਨੂੰ ਡੌਲਿਓਂ ਫੜ ਕੇ ਝੰਜੋੜਿਆ। ਮਾਖੋ ਚੌੜ ਕਰਦੀ ਚੰਨੋ ਕੱਪੜੇ ਬਦਲਣ ਲੱਗ ਪਈ। ਕੁੜਤੀ ਪਾਉਣ ਵੇਲੇ ਉਸ ਸ਼ਾਮੋ ਵੱਲ ਪਿੱਠ ਭੂਆਂ ਲਈ। ਸ਼ਾਮੋ ਤੋਂ ਆਖਣੋਂ ਨਾ ਰਿਹਾ ਗਿਆ:

"ਤੂੰ ਥੋੜ੍ਹੀ ਜਰੇਂਦ ਕਰ, ਤੇਰੀ ਸੰਗ ਦਾ ਹਾਲ ਵੇਖਾਂਗੀ।"

"ਭੌਂਕ ਨਾ ਐਵੇਂ, ਨਹੀਂ ਮੈਂ ਮੇਲੇ ਨਹੀਂ ਜਾਣਾ।"

"ਇਉਂ ਧੌਂਸ ਦੇਂਦੀ ਏ, ਜਿਵੇਂ ਤੇਰੇ ਬਿਨਾਂ ਮੇਲਾ ਨਹੀਂ ਭਰਨਾ ਹੁੰਦਾ।"

"ਫੇਰ ਤੂੰ ਚਲੀ ਕਾਹਤੋਂ ਨਹੀਂ ਜਾਂਦੀ ?"

"ਵਖਾਉਣ ਤਾਂ ਓਥੇ ਤੈਨੂੰ ਲਿਜਾਣਾ ਏ। ਮੇਰਾ ਕੀ ਏ ਵੇਖੀ ਵੀ ਦਾ।"

"ਹੈ ਤੇਰਾ ਹਰਾਂਬੜੇ।" ਚੰਨੋ ਨੇ ਦੰਦ ਪੀਂਹਦਿਆਂ ਸ਼ਾਮੋ ਦੀ ਵੱਖੀ ਵਿਚ ਚੂੰਢੀ ਭਰ ਲਈ। ਪਰ ਖੁਸ਼ੀ ਉਸ ਦੇ ਅੰਦਰ ਸਾਂਭਦਿਆਂ ਵੀ ਬਾਹਰ ਨੂੰ ਆ ਰਹੀ ਸੀ। ਜਦ ਮਨੁੱਖ ਦੇ ਅੰਦਰਲੇ ਭਾਵਾਂ ਨਾਲ ਬਾਹਰੋਂ ਹਾਣੀ-ਭਾਵ ਟਕਰਾਉਂਦੇ ਹਨ, ਤਦ ਖੇੜਾ ਪੈਦਾ ਹੁੰਦਾ ਹੈ ਅਤੇ ਜ਼ਿੰਦਗੀ ਆਪ-ਮੁਹਾਰੇ ਨਸ਼ੇ ਦਾ ਹੁਲਾਰਾ ਖਾ ਜਾਂਦੀ ਹੈ।

"ਹੈ ਨੀ ਮਾਂ, ਮੱਚ ਗਈ! ਅੜਿਆ ਕੀ ਕਰਦੀ ਏਂ, ਥਾਂ ਵਲ੍ਹੂੰ ਵਲ੍ਹੂੰ ਕਰੀ ਜਾਂਦਾ ਏ।" ਕਸੀਸ ਵਟਦਿਆਂ ਸ਼ਾਮੋ ਦੇ ਮੱਥੇ ਤੇ ਨੱਕ ਵਿਚਕਾਰ ਨਿੱਕੇ ਮੋਟੇ ਵੱਟ ਪੈ ਗਏ ਸਨ।

"ਹੱਛਾ ਦੱਸ, ਚੁੰਨੀ ਕਿਹੜੀ ਲਵਾਂ ?"

"ਜਿਹੜੀ ਤੇਰੇ ਰੰਗ ਨੂੰ ਸੱਜਦੀ ਏ।"

"ਫੇਰ ਤੂੰ ਹਟਦੀ ਨੀ ਛੇੜਨੋਂ। ਹਾਸੇ ਨਾਲ ਹਾਸਾ ਰਿਹਾ, ਦੱਸ ਕਿਹੜੀ ਲਵਾਂ ?"

"ਮੈਂ ਦੱਸਦੀ ਆਂ ਬੀਬੀ!" ਬਾਹਰੋਂ ਚੰਨੋ ਦੀ ਭਾਬੀ ਭਜਨੋ ਨੇ ਕਿਹਾ। ਉਹ ਚੁੰਨੀ ਦੇ ਪੱਲੇ ਨਾਲ ਗਿੱਲੇ ਹੱਥ ਪੂੰਝਦੀ ਅੰਦਰ ਆਈ। ਉਸ ਆਉਂਦਿਆਂ ਹੀ ਸ਼ਾਮੋ ਦਾ ਸੁਰਮਾ ਅਤੇ ਚੰਨੋ ਦੀ ਹਲਕੇ ਗੁਲਾਬੀ ਰੰਗ ਦੀ ਕੁੜਤੀ ਨੂੰ ਤਾੜਿਆ। ਫੇਰ ਉਨ੍ਹਾਂ ਦੀ ਉਮਰ ਤੇ ਇਸ ਉਮਰ ਵਿਚ ਉਠਦੀਆਂ ਰੀਝਾਂ ਨੂੰ ਅਨੁਭਵ ਕਰ ਕੇ ਮੁਸਕਾ ਪਈ। ਵਾਸਤਵ ਵਿਚ ਉਨ੍ਹਾਂ ਦਾ



ਖੇੜਾ ਭਜਨੋ ਨੂੰ ਜ਼ਿੰਦਗੀ ਦੇ ਰਿਹਾ ਸੀ।

"ਮੇਰੀ ਮੰਨੋ ਤਾਂ ਆਹ ਮੇਰੇ ਵਾਲੀ ਹਰੀ ਚੁੰਨੀ ਲੈ।" ਭਜਨੋ ਨੇ ਅੰਗੂਰੀ ਚੁੰਨੀ ਸੰਦੂਕ ਵਿਚੋਂ ਕੱਢ ਕੇ ਦੇਂਦਿਆਂ ਆਖਿਆ, "ਇਹ ਫਿੱਕੇ ਗੁਲਾਬੀ ਉਤੇ ਲੋਹੜੇ ਦਾ ਉਠਾ ਦੇਊ।"

ਚੰਨੋ ਨੇ ਮਾਇਆ ਲੱਗੀ ਚੁੰਨੀ ਦੀ ਤਹਿ ਖੋਲ੍ਹੀ ਅਤੇ ਮੁੜ ਰਕਾਣਾਂ ਵਾਂਗ ਬੁੱਕਲ ਮਾਰ ਲਈ। ਚਿੱਟੇ ਲੱਠੇ ਦੀ ਭਾਰੀ ਸਲਵਾਰ ਨਾਲ ਤੁਰਦਿਆਂ ਜਵਾਨੀ ਦੀਆਂ ਤਹਿਆਂ ਖੁਲ੍ਹ ਖੁਲ੍ਹ ਜਾਂਦੀਆਂ ਸਨ। ਚੰਨੋ ਨੂੰ ਰੂਪ ਚੜ੍ਹਿਆ ਵੇਖ ਕੇ ਸ਼ਾਮੋ ਦਾ ਮੱਲੋਜ਼ੋਰੀ ਜੱਫੀ ਪਾਉਣ ਨੂੰ ਜੀਅ ਕਰ ਆਇਆ। ਉਸ ਗਲਵੱਕੜੀ ਵਿਚ ਘੁਟਦਿਆਂ ਆਖਿਆ:

"ਬਸ ਹੁਣ ਸ਼ਕੀਨੀ ਵਾਲੀ ਹੱਦ ਮੁੱਕ ਗੀ। ਰੂਪ ਤੈਨੂੰ ਰੱਬ ਨੇ ਦਿੱਤਾ, ਲੁਟ ਲੈ ਪਟੋਲਾ ਬਣ ਕੇ।"

"ਸੁਰਮਾ ਪਾ ਲੈ ਆਂਡਲੇ ਸੁਰਮਾ। ਜਿਵੇਂ ਜ਼ਹਿਰ ਦੀ ਪਾਣ ਚੜ੍ਹੇ ਭੱਲੇ ਦਾ ਚੰਡ ਨਹੀਂ ਰਾਜ਼ੀ ਹੁੰਦਾ, ਏਸੇ ਤਰ੍ਹਾਂ ਸੁਰਮੇ ਮਾਰੀ ਅੱਖ ਦਾ ਪੱਟਿਆ ਵੀ ਤਾਬ ਨਹੀਂ ਆਉਂਦਾ।"

"ਏਹੋ ਜਿਹਾ ਖੇਹ ਸੁਆਹ, ਇਹਦੇ ਕੋਲੋਂ ਜਿੰਨਾ ਮਰਜ਼ੀ ਸੁਣ ਲਵੋ।"

ਚੰਨੋ ਦਾ ਚਿਹਰਾ ਗ਼ੁੱਸੇ ਵਿਚ ਰੋਹ ਭਰਿਆ ਹੁੰਦਾ ਜਾ ਰਿਹਾ ਸੀ। ਸ਼ਾਮੋ ਨੇ ਵਿਸਰ ਭੋਲ ਹੱਥ ਤੇ ਸਿਰ ਹਿਲਾਉਂਦਿਆਂ ਆਖਿਆ:

"ਲੈ ਨਾ ਸਹੀ, ਮਤ ਦੇਈਦੀ ਏ, ਅੱਗੋਂ ਖਾਣ ਆਉਂਦੀ ਏ। ਹੁਣ ਤਾਂ ਤੁਰ ਪੈ ਵੈਰਨੇ, ਕਿਉਂ ਬਦਲੇ ਲੈਨੀ ਏਂ।"

"ਖੀਰ ਧਰੀ ਵੀ ਏ, ਬੀਬੀ ਥੋੜ੍ਹੀ ਥੋੜ੍ਹੀ ਦੋਵੇਂ ਭੈਣਾਂ ਖਾ ਜਾਵੋ", ਭਜਨੋ ਨੇ ਦੋਹਾਂ ਸਹੇਲੀਆਂ ਨੂੰ ਤਿਆਰ ਵੇਖ ਕੇ ਆਖਿਆ।

"ਭਾਬੀ ਆ ਕੇ ਤੇਰੀ ਖੀਰ ਖਾਵਾਂਗੀਆਂ। ਭੂਆ ਨੇ ਸੈਦ ਕਬੀਰੋ ਮਿੱਠੀਆਂ ਰੋਟੀਆਂ ਵੰਡਣੀਆਂ ਨੇ। ਓਥੇ ਬੁਰਕੀ ਬੁਰਕੀ ਖਾ ਲਵਾਂਗੀਆਂ।" ਸ਼ਾਮੋ ਨੇ ਚੰਨੋ ਦੀ ਬਾਂਹ ਫੜ ਕੇ ਤੋਰਦਿਆਂ ਆਖਿਆ, "ਸ਼ੁਕਰ ਏ ਜੇ ਤੇਰੀ ਤਿਆਰੀ ਹੋਈ ਏ। ਹੁਣ ਹਿੰਮਤ ਨਾਲ ਪੈਰ ਚੱਕ, ਮਕਲਾਈਆਂ ਵਾਂਗ ਨਾ ਤੁਰ।"

"ਤੇਰੇ ਨਾਲ ਤੁਰਿਆਂ ਨੱਬਿਆਂ ਦਾ ਘਾਟਾ ਏ। ਸ਼ਾਮੋ ਜੇ ਹੁਣ ਭੌਂਕੀ ਏਂ ਤਾਂ ਮੇਰੇ ਵਰਗਾ ਕੋਈ ਨਹੀਂ ਸੁਣਿਆ ?"

"ਲੈ ਤੇਰੇ ਵਰਗਾ ਤਾਂ ਅੱਜ ਸਾਰੇ ਮੇਲੇ ਵਿਚ ਈ ਕੋਈ ਨਹੀਂ", ਸ਼ਾਮੋ ਨੇ ਬਲਦੀ ਉਤੇ ਤੇਲ ਪਾਉਂਦਿਆਂ ਉੱਤਰ ਦਿੱਤਾ।

ਚੰਨੋ ਉਸ ਨੂੰ ਮਾਰਨ ਨੂੰ ਵਧੀ, ਪਰ ਸ਼ਾਮੋ ਨੱਠ ਕੇ ਆਪਣੇ ਘਰ ਚਲੀ ਗਈ। ਉਸ ਦੀ ਭੂਆ ਸੰਤੀ ਉਨ੍ਹਾਂ ਨੂੰ ਹੀ ਉਡੀਕ ਰਹੀ ਸੀ। ਨੇੜ-ਤੇੜ ਦੇ ਗਵਾਂਢ ਵਿਚੋਂ ਤਿੰਨ ਚਾਰ ਹੋਰ ਕੁੜੀਆਂ ਰਲ ਗਈਆਂ ਅਤੇ ਉਨ੍ਹਾਂ ਦੀ ਖਾਸੀ ਟੋਲੀ ਬਣ ਗਈ। ਹਾਲੇ ਦੁਪਹਿਰਾ ਨਹੀਂ ਹੋਇਆ ਸੀ। ਖੇਤਾਂ ਵਿਚ ਸਰ੍ਹਵਾਂ ਦੇ ਖਿੜੇ ਫੁੱਲ ਬਸੰਤੀ ਬਸੰਤੀ ਹੀ ਦਿਸਦੇ ਸਨ। ਚੁਫੇਰੇ ਭਿੰਨੀ-ਭਿੰਨੀ ਸੁਗੰਧੀ ਪਸਰੀ ਹੋਈ ਸੀ। ਮੁਟਿਆਰਾਂ ਦੇ ਜੋਬਨ, ਮੇਲੇ ਦੇ ਚਾਅ ਵਿਚ ਨਸ਼ਿਆਏ ਪਏ ਸਨ।

ਮੁਟਿਆਰ ਕੁੜੀਆਂ ਦੇ ਹਾਸੇ ਮਖ਼ੌਲ ਵਿਚ ਚਿੰਤਾ ਤੇ ਫ਼ਿਕਰ ਖਾਂਦੀ ਸੰਤੀ ਵੀ

ਜ਼ਿੰਦਗੀ ਦੇ ਨੇੜੇ ਹੋ ਗਈ। ਜਦ ਜ਼ਿੰਦਗੀ ਕੁਦਰਤ ਦੀ ਬੁੱਕਲ ਵਿਚ ਆਉਂਦੀ ਹੈ, ਓਦੋਂ ਉਹ ਨਿਰੋਲ ਰਸ ਤੇ ਖੇੜੇ ਬਿਨਾਂ ਕੁਝ ਨਹੀਂ ਰਹਿ ਜਾਂਦੀ। ਕੁਆਰ-ਜਵਾਨੀ ਤੇ ਫ਼ਿਕਰ ਦਾ ਸਿਰ-ਕੱਢਵਾਂ ਵੈਰ ਹੈ। ਮੁਟਿਆਰ ਦੀਆਂ ਰੇਤਲੇ ਰਾਹਾਂ ਵਿਚ ਕੀਤੀਆਂ ਪੈੜਾਂ ਕੁਦਰਤ ਦੀ ਕੂਲੀ ਹਿੱਕ ਉੱਤੇ ਪਾਜੇਬਾਂ ਦੇ ਨਿਸ਼ਾਨ ਜਾਪਦੀਆਂ ਸਨ, ਜਿਨ੍ਹਾਂ ਵਿਚੋਂ ਗੱਭਰੂ ਮੁੰਡਿਆਂ ਦੀਆਂ ਅੱਖਾਂ ਸੰਗੀਤ ਦੀ ਖਾਮੋਸ਼ ਛਣਕਾਰ ਸੁਣ ਰਹੀਆਂ ਸਨ। ਕੁੜੀਆਂ ਦੀਆਂ ਹਰੀਆਂ, ਬਸੰਤੀ ਅਤੇ ਲਸੂੜੀ ਚੁੰਨੀਆਂ ਦੇ ਉਡਦੇ ਪੱਲੇ ਜ਼ਿੰਦਗੀ ਦੇ ਪਰ ਜਾਪਦੇ ਸਨ, ਜਿਵੇਂ ਉਹ ਮਦਹੋਸ਼ ਫ਼ਿਜ਼ਾ ਵਿਚ ਤਾਰੀਆਂ ਲਾ ਰਹੀ ਹੋਵੇ। ਕੌਣ ਮੂਰਖ ਆਖਦਾ ਹੈ, ਜ਼ਿੰਦਗੀ ਸੁਪਨਾ ਹੈ, ਇਹ ਪ੍ਰਤੱਖ ਸੱਚਾਈ ਹੈ, ਜਿਹੜੀ ਸਟੇਜ ਉੱਤੇ ਦੁੱਖ ਸੁੱਖ ਦਾ ਡਰਾਮਾ ਬਣ ਗਈ ਹੈ।

***

ਮੇਲਾ ਭਾਵੇਂ ਹਰੇਕ ਲਈ ਮੌਠਾ ਜਜ਼ਬਾਤੀ ਹੁਲਾਸ ਹੈ, ਪਰ ਰੂਪ ਵਰਗੇ ਗੱਭਰੂਆਂ ਬਿਨਾਂ ਉਹ ਅਜਿਹਾ ਜਿਸਮ ਹੈ, ਜਿਸ ਦੀ ਰੂਹ ਭਟਕ ਗਈ ਹੋਵੇ। ਗੁਲਾਬੀ ਬੁੱਲ੍ਹਾਂ ਉੱਤੇ ਕਾਲੀਆਂ ਮੁੱਛਾਂ ਦੇ ਕੁੰਢ ਅਤੇ ਭਰਵੱਟਿਆਂ ਦੀਆਂ ਸੋਲੀਆਂ ਮੁਸਕਾਣਾਂ, ਮੇਲੇ ਦੀ ਰੌਣਕ ਬਣੀਆਂ ਹੋਈਆਂ ਸਨ। ਕੁਦਰਤ ਅਣੀਚੋਭਾਂ ਵਿਚ ਹੱਸ ਰਹੀ ਸੀ। ਹੁਸਨ ਵਿੰਨ੍ਹਿਆ ਜਾ ਰਿਹਾ ਸੀ, ਜ਼ਿੰਦਗੀ ਨੱਚ ਰਹੀ ਸੀ। ਆਜ਼ਾਦੀ ਦੀ ਖੁੱਲ੍ਹੀ ਬੁੱਕਲ ਵਿਚ ਸਾਰੇ ਹਿਰਦੇ ਪਿਆਰ ਪਿਆਰ ਹੋ ਉਛਲਦੇ ਹਨ।

ਪੋਨੇ ਗੰਨੇ ਵਾਲਿਆਂ ਦੇ 'ਲੈ ਲੋ ਸਵੱਲਾ ਪੋਨਾ, ਭਾਗਾਂ ਵਰਗਾ' ਹੋਕਰੇ ਅਤੇ ਤੇਲ ਵਿਚ ਤਲਦੇ ਪਕੌੜਿਆਂ ਵਾਲਿਆਂ ਦੇ ਭਾਰੇ ਬੋਲ ਬੇਸੁਰੀਆਂ ਚੀਕਾਂ ਜਾਪਦੇ ਸਨ। ਤਰਖਾਣ ਮੁੰਡੇ ਦੇ ਹੱਥੀਂ ਬਣੇ ਬਿੰਡੇ ਘੁਮਾਇਆਂ, ਝਿਰੜ ਚਿਰੜ ਦੀ ਖੁਰਦਰੀ ਆਵਾਜ਼ ਪੈਦਾ ਕਰਦੇ। ਰਿਉੜੀਆਂ ਕੜਾਕੇਦਾਰ ਆਖਣ ਵਾਲਾ ਸੁੱਕੀਆਂ ਜਾਬ੍ਹਾਂ ਵਾਲਾ ਕਰਾੜ ਹਰੇਕ ਦੇ ਚਿਹਰੇ ਨੂੰ ਭੁੱਖਿਆਂ ਵਾਂਗ ਵੇਖਦਾ। ਉਸ ਦੀਆਂ ਅੱਖਾਂ ਵਿਚ ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਜੱਟਾਂ ਦੀਆਂ ਜੇਬਾਂ ਵਿਚੋਂ ਹੱਥ ਪਾ ਕੇ ਪੈਸੇ ਕੱਢ ਲੈਣਾ ਚਾਹੁੰਦਾ ਹੈ। ਗਾਂਧੀ ਟੋਪੀ ਵਾਲਾ ਬਾਣੀਆਂ, ਤੇਲ ਦੀ ਮਠਿਆਈ, ਉਹ ਵੀ ਸ਼ਹਿਰ ਦੀ ਭੂਰ ਚੂਰ, ਰੇਹੜੀ 'ਤੇ ਪਾਈ ਪੇਂਡੂਆਂ ਨੂੰ ਬੇਵਕੂਫ ਬਣਾਉਣ ਆਇਆ ਸੀ। ਬੁਲਬੁਲੇ ਵੇਚਣ ਵਾਲਾ ਉਨ੍ਹਾਂ ਨੂੰ ਫੁਲਾਅ ਫੁਲਾਅ ਮੁੰਡਿਆਂ ਨੂੰ ਮਖੌਲਾਂ ਵਿਚ ਖ੍ਰੀਦਣ ਲਈ ਉਕਸਾ ਰਿਹਾ ਸੀ। ਬੇਰਾਂ ਵਾਲੇ ਨੇ ਪਿੰਡਾਂ ਦਾ ਮੇਵਾ ਆਖ ਕੇ ਸ਼ਹਿਰ ਨੂੰ ਜਾਂਦੇ ਖ਼ਿਆਲ ਮੁੜ ਆਪਣੇ ਪੇਂਡੂ ਘਰ ਵਲ ਮੋੜ ਲਏ ਸਨ। ਸ਼ਹਿਰ ਦਾ ਲਲਾਰੀ ਚਿੱਟੇ ਸਾਫ਼ਿਆਂ ਵਿਚ ਰੰਗ ਕੇ ਮੜਕ ਜਗਾ ਰਿਹਾ ਸੀ। ਰੂਪ ਨੇ ਲਲਾਰੀ ਦਾ ਕਾਲਾ ਰੰਗ ਵੇਖ ਕੇ ਜਗੀਰ ਨੂੰ ਆਖਿਆ :

"ਐਸ ਜਾਮਨੂੰ ਤੋਂ ਥੋੜ੍ਹਾ ਮਾਵਾ ਲੁਆ ਲੈ, ਤੇਰੇ ਸਾਫ਼ੇ 'ਚੋਂ ਤਾਂ ਰੜਕ ਮੁਕੀ ਪਈ ਏ, ਵੇਖੇ ਤੇਰੇ ਵੱਲ ਕੋਈ ਸੁਆਹ।"

"ਗੱਲ ਤਾਂ ਠੀਕ ਐ ਬਾਈ, ਪਰ ਤੇਰੇ ਨਾਲ ਫਿਰਦਿਆਂ ਮੇਰੇ ਵੱਲ ਕਿਸੇ ਨਹੀਂ ਵੇਖਣਾ, ਭਾਵੇਂ ਮਿੱਠਾ ਮਾਲਟਾ ਰੰਗਾ ਲਾਂ।" ਜਗੀਰ ਨੇ ਨੱਕ ਦਾ ਸੁੜਾਕਾ ਮਾਰਿਆ। ਫਿਰ ਮੁੱਛਾਂ ਤੋਂ ਹੱਥ ਵੀ ਫੇਰਿਆ, ਜਿਵੇਂ ਉਹ ਰੂਪ ਨੂੰ ਆਪਣਾ ਸ਼ਰੀਕ ਸਮਝਦਾ ਸੀ। ਜਗੀਰ ਨੇ ਪੱਗ ਲਾਹ ਕੇ ਲਲਾਰੀ ਨੂੰ ਦੇ ਦਿੱਤੀ।



"ਓਏ ਮੇਰੇ ਵੱਲ ਕਿਤੇ ਬਹੁਤੀਆਂ ਵੇਖਦੀਆਂ ਨੇ। ਤੂੰ ਤੀਵੀਂ ਵਾਲਾ ਮੈਂ ਫੜਾ।" ਰੂਪ ਜਗੀਰ ਵੱਲ ਟੇਢਿਆਂ ਵੇਖ ਕੇ ਹੱਸਿਆ।

"ਏਸ ਗੱਲ ਦਾ ਵੀ ਧਿਆਨ ਐ ਰੂਪ! ਨਾਲ ਹੁੰਦਿਆਂ ਸਭ ਤੈਨੂੰ ਈ ਤੱਕਦੀਆਂ ਨੇ, ਸਾਡੇ ਵੱਲ ਵੇਖ ਕੇ ਤਾਂ ਕੋਈ ਮੱਥੇ ਵੱਟ ਵੀ ਨਹੀਂ ਪਾਉਂਦੀ। ਹੱਛਾ! ਇਵੇਂ ਹੋਣੀ ਸੀ, ਕੀ ਦੋਸ਼ ਨਣਦ ਨੂੰ ਦੇਣਾ। ਕਿਤੇ ਹੱਥ ਕੱਲਾ ਮਿਲ ਪਵੇਂ, ਫੇਰ ਸਾਲੇ ਨੂੰ ਬੱਚੂ ਨਾ ਬਣਾ ਲਈਏ। ਰੰਗ ਤਾਂ ਕਾਲਾ ਦਿੱਤਾ ਸੀ, ਉੱਤੇ ਮਾਤਾ ਕੱਢ ਮਾਰੀ। ਸਾਡੇ ਵੱਲ ਕੋਈ ਵੇਖੇ ਵੀ ਕਿਹੜੇ ਹੌਸਲੇ।" ਜਗੀਰ ਆਪਣੇ ਕੁਹਜ ਦਾ ਰੱਬ ਨੂੰ ਜ਼ਿੰਮੇਵਾਰ ਸਮਝ ਕੇ ਉਸ ਨੂੰ ਗਾਲ੍ਹਾਂ ਦੇ ਰਿਹਾ ਸੀ। ਹਾਣੀ ਗੱਭਰੂਆਂ ਵਿਚ ਜਦ ਮੁਟਿਆਰ ਕੁੜੀਆਂ ਮੁਕਾਬਲੇ ਦੀ ਨਜ਼ਰ ਨਾਲ ਉਨ੍ਹਾਂ ਨੂੰ ਤਾੜਦੀਆਂ, ਉਹ ਆਪੇ ਨੂੰ ਨੀਵਾਂ ਸਮਝ ਕੇ ਨਫ਼ਰਤ ਕਰਨ ਲੱਗ ਪੈਂਦਾ। ਜ਼ਿੰਦਗੀ ਦਾ ਅਸਲੋਂ ਦਮ ਘੁੱਟਿਆ ਜਾਂਦਾ ਹੈ, ਜਦ ਰੀਝਾਂ ਆਪਣੀ ਜ਼ਾਤ ਬਾਰੇ ਹੀ ਨਫ਼ਰਤ ਵਿਚ ਬਦਲ ਜਾਂਦੀਆਂ ਹਨ। ਰੂਪ ਜਗੀਰ ਦੀਆਂ ਗੱਲਾਂ 'ਤੇ ਹੱਸ ਹੱਸ ਦੂਹਰਾ ਹੋ ਰਿਹਾ ਸੀ।

"ਮੈਂ ਕੀ ਕਿਸੇ ਨੂੰ ਮੂੰਹ ਵਿਚ ਪਾ ਲੈਂਦਾ ਹਾਂ ਜਿਹੜਾ ਤੈਨੂੰ ਨਹੀਂ ਥਿਉਂਦਾ। ਮੇਰਾ ਤਾਂ ਕਿਸੇ ਨੂੰ ਵੇਖਣ ਨੂੰ ਜੀਅ ਈ ਨਹੀਂ ਕਰਦਾ।"

"ਰੱਬ ਵੀ ਸਾਲਾ ਲੰਡੇ ਦਾ ਭਰਿਆਂ ਨੂੰ ਭਰਦਾ ਏ। ਤੈਨੂੰ ਵੇਖਣ ਦੀ ਕੀ ਲੋੜ ਏ, ਜਦੋਂ ਤੈਨੂੰ ਵੇਖਣ ਵਾਲੇ ਬਥੇਰੇ ਨੇ।" ਅਸੰਤੁਸ਼ਟ ਫ਼ਿਤਰਤ ਆਪਣੀ ਸੁਭਾਵਿਕਤਾ ਵਿਚ ਫੁਟ ਫੁਟ ਜ਼ਾਹਿਰ ਹੋ ਰਹੀ ਸੀ।

"ਫੇਰ ਕੀ ਲੋਹੜਾ ਆ ਗਿਆ, ਜੇ ਕੋਈ ਵੇਖ ਲੈਂਦਾ ਐ ਤਾਂ।"

"ਓਏ ਸਾਡੀ ਹਿੱਕ ਤੋਂ ਦੀ ਸੱਪ ਲੰਘ ਜਾਂਦਾ ਏ, ਇਹ ਆਖਦਾ ਏ, ਕੀ ਲੋਹੜਾ ਆ ਗਿਆ। ਓਦੋਂ ਸਾਡਾ ਚਿੱਤ ਪੁੱਛਿਆ ਈ ਜਾਣਦਾ ਏ। ਫੇਰ ਮਨ ਨੂੰ ਗਾਲ੍ਹਾਂ ਦੇਈਦੀਆਂ ਨੇ, ਬਈ ਇਹਦੇ ਨਾਲ ਕਾਹਤੋਂ ਤੁਰ ਪਏ। ਕੱਲੇ ਹੁੰਦੇ ਤਾਂ ਖ਼ਬਰੇ ਸਾਨੂੰ ਵੀ ਕੋਈ ਨਜ਼ਾਰਾ ਆ ਜਾਂਦਾ। ਲੀਲ੍ਹਾਂ ਵੇਖ ਕੇ ਕੋਈ ਕੱਚੇ ਟੁੱਕੇ ਕਦੋਂ ਖਾਂਦਾ ਏ।" ਜਗੀਰ ਆਪਣੀਆਂ ਗੱਲਾਂ ਵਿਚੋਂ ਉਹ ਸੁਆਦ ਲੈਣ ਦਾ ਯਤਨ ਕਰ ਰਿਹਾ ਸੀ। ਜਿਹੜਾ ਰੂਪ ਕਿਸੇ ਮੁਟਿਆਰ ਕੁੜੀ ਨੂੰ ਵੇਖ ਕੇ ਮਾਣਦਾ ਸੀ। ਜਗੀਰ ਨੇ ਮੁੜ ਜਾਣ ਕੇ ਲੰਮਾ ਹਾਉਕਾ ਲੈਂਦਿਆਂ ਕਿਹਾ:

"ਰੱਬ ਦੇ ਰੰਗ ਨਿਆਰੇ ਐ, ਖ਼ਬਰੇ ਉਹ ਕਿਹੜੀਆਂ ਗੱਲਾਂ 'ਚ ਰਾਜ਼ੀ ਐ।"

"ਜੇ ਐਸ ਤਰ੍ਹਾਂ ਸਿੱਧੀ ਰੱਖੇਂ, ਬੇੜੇ ਪਾਰ ਨਾ ਹੋ ਜਾਣ।"

"ਤੂੰ ਕਿਉਂ ਸੱਚੀਆਂ ਪੁੱਛਦਾ ਏਂ, ਸਿੱਧੀ ਨੀਤ ਵਾਲਿਆਂ ਦੇ ਬੇੜੇ ਵਿਚਾਲੇ ਡੁਬਦੇ ਐ। ਤੂੰ, ਤੇ ਰੱਬ ਵੀ, ਹਿੱਕ 'ਚ ਰੜਕਦੇ ਐ। ਹੱਛਾ! ਕਦੇ ਵਾਰੀ ਆਊ ਹਮਾਤੜਾਂ ਦੀ ਵੀ!" ਜਗੀਰ ਦੀਆਂ ਉਭਾਰੂ ਰੁਚੀਆਂ ਅਜਿਹੇ ਇਨਕਲਾਬ ਨੂੰ ਵੰਗਾਰ ਰਹੀਆਂ ਸਨ, ਜਿਸ ਨਾਲ ਕਾਲੇ ਤੇ ਸੁਹਣੇ ਦਾ ਭੇਦ ਮਿਟ ਜਾਵੇ, ਔਰਤ ਤੇ ਉਸ ਦਾ ਪਿਆਰ ਮਲਕੀਅਤ ਨਾ ਬਣ ਜਾਣ ਅਤੇ ਹਰ ਕੋਈ ਜ਼ਿੰਦਗੀ ਨੂੰ ਮਾਨਸਿਕ ਰੁਚੀਆਂ ਅਨੁਸਾਰ ਜੀਅ ਸਕੇ। ਜਗੀਰ ਸਿਰ ਖੁਰਕ ਰਿਹਾ ਸੀ ਅਤੇ ਰੂਪ ਦੀਆਂ ਸਦਾ ਹਸਾਉਣੀਆਂ ਗੱਲਾਂ 'ਤੇ ਲੋਟ-ਪੋਟ ਹੋ ਰਿਹਾ ਸੀ। ਮੇਲੇ ਦੇ ਨੇੜੇ ਸੀ ਦੋ ਚਾਰ ਮੁੰਡੇ ਵੀ ਹੱਸ ਰਹੇ ਸਨ। ਰੂਪ ਨੂੰ ਜਗੀਰ ਦੀਆਂ ਗੱਲਾਂ ਵਿਚੋਂ ਬੜਾ ਸੁਆਦ ਆਉਂਦਾ ਅਤੇ ਉਹ ਉਸ ਦੇ ਭੁੱਖੇ ਜੇਰੇ ਨੂੰ ਧਰਵਾਸ ਦੇਣ ਲਈ ਆਖਦਾ:

"ਭੈੜਿਆ, ਕਾਹਦੇ ਪਿੱਛੇ ਝੋਰਾ ਕਰਦਾ ਏਂ, ਖ਼ਬਰੇ ਕੈ ਦਿਨ ਦੀ ਜ਼ਿੰਦਗੀ ਐ।"

"ਬਾਈ ਤੈਨੂੰ ਤਾਂ ਵਣਾਂ ਦੇ ਪੰਖੇਰੂ ਵੀ ਰੋਣਗੇ, ਸਾਡੇ ਪਿੱਛੇ ਤਾਂ ਕਿਸੇ ਨੇ ਕੂਕ ਵੀ ਨਹੀਂ ਮਾਰਨੀ।"

"ਸਾਲਿਆ ਤੇਰੇ ਦੋ ਭਰਾ, ਵਹੁਟੀ ਅਤੇ ਮਾਂ ਪਿਓ, ਗੱਲ ਕਰ ਤੂੰ ਮੇਰੇ ਕੱਲੇ-ਕਾਰੇ ਦੀ।"

"ਸਭ ਮਤਲਬਾਂ ਦੇ ਐ। ਭਰਾ ਸੁੱਖਾਂ ਸੁੱਖਦੇ ਐ ਕਦੋਂ ਮਰੇ, ਘਰ, ਜ਼ਮੀਨ ਤੇ ਤੀਵੀਂ ਸਾਂਭੀਏ।"

ਲਲਾਰੀ ਨੇ ਜਗੀਰ ਨੂੰ ਆਵਾਜ਼ ਮਾਰੀ:

"ਸਰਦਾਰਾ ਤੇਰੀ ਪੱਗ ਸੁਕ ਗੀ, ਆ ਕੇ ਲੈ ਜਾ।"

ਜਗੀਰ ਨੇ ਉਸ ਤੋਂ ਆਪਣੀ ਪੱਗ ਲੈ ਲਈ ਅਤੇ ਇਕ ਆਨਾ ਉਸ ਨੂੰ ਦੇ ਦਿੱਤਾ।

"ਨਹੀਂ ਸਰਦਾਰ ਜੀ, ਡੂਢ ਆਨਾ।"

"ਓਏ ਡੂਢ ਆਨਾ!"

"ਪੁੱਛ ਲੋ ਤੁਸੀਂ ਸਾਰਿਆਂ ਤੋਂ ਈ ਡੂਢ ਆਨਾ ਲੈਂਦਾ ਆਂ। ਕੋਈ ਤੁਹਾਥੋਂ ਵੱਧ ਲੈਣੇ ਐ।"

"ਪਾਵੇਂ ਬਈ ਪੌਲੀ ਲੈ ਲਾ, ਤੇਰੇ ਨਾਲ ਪਹਿਲਾਂ ਜੇ ਗੱਲ ਨਹੀਂ ਕੀਤੀ।" ਜਗੀਰ ਨੇ ਗੁੱਸੇ ਦੀ ਔਖਿਆਂ ਸੁਖਾਲਿਆਂ ਘੁੱਟ ਭਰ ਕੇ ਦੋ ਪੈਸੇ ਹੋਰ ਦਿੱਤੇ ਅਤੇ ਪੱਗ ਦੇ ਲੜਾਂ ਨੂੰ ਚਿਣਦਾ ਰੂਪ ਕੋਲ ਆ ਗਿਆ। "ਸਾਲੇ ਲੰਡੇ ਦੇ ਨੇ ਡੂਢ ਆਨਾ ਲਿਆ।"

"ਹੋਰ ਤੈਨੂੰ ਐਵੇਂ ਰੰਗ ਦਿੰਦਾ?"

"ਮੇਰੀ ਕੋਈ ਵਜ੍ਹਾ ਐਵੇਂ ਰੰਗਾਉਣ ਵਾਲੀ ਐ। ਤੂੰ ਜਾਂਦਾ ਤਾਂ ਓਨੇ ਕਹਿਣਾ ਸੀ, ਬਸ ਸਰਦਾਰ ਜੀ ਦਰਸ਼ਨ ਨਾਲ ਈ ਰੱਜ ਗਏ," ਜਗੀਰ ਨੇ ਮੂੰਹ ਵੇਨ੍ਹ ਫੇਰ ਪੱਗ ਬੰਨ੍ਹਦਿਆਂ ਆਖਿਆ।

"ਓਦੇ ਨਾਲੋਂ ਤਾਂ ਤੂੰ ਸੁਹਣਾ ਏਂ," ਰੂਪ ਨੇ ਦੂਰੋਂ ਲਲਾਰੀ ਵੱਲ ਵੇਖਦਿਆਂ ਕਿਹਾ।

"ਉਹਦੇ ਨਾਲੋਂ ਕਿਉਂ, ਤੂੰ ਸਾਨੂੰ ਮਜ਼ਬੀਆਂ ਦੇ ਬਰਾਬਰ ਮਿੱਕ, ਮਜ਼ਬੀਆਂ ਦੇ, ਹੈਂ ਬਈ!" ਜਗੀਰ ਦੇ ਚਿਹਰੇ 'ਤੇ ਮਿੱਠਾ ਗੁੱਸਾ ਸੀ, ਪਰ ਅੰਦਰ ਵਲਕਦਾ ਹਾਸਾ। "ਪੱਗ ਨੂੰ ਮਾਇਆ ਦੇਣ ਦਾ ਤਾਂ ਅੰਤ ਨੀ।"

ਹੁਣ ਜਗੀਰ ਦਾ ਪੂੰਜਾ ਡਾਂਗ ਮਾਰਿਆਂ ਨਹੀਂ ਹਿਲਦਾ ਸੀ। ਰੂਪ ਨੇ ਉਸ ਦੇ ਸਾਫ਼ਾ ਬੰਨ੍ਹ ਲੈਣ ਪਿੱਛੋਂ ਕਿਹਾ:

"ਚੱਲ ਉਠ ਤੁਰ, ਫਿਰ ਕੇ ਮੇਲਾ ਵੇਖੀਏ, ਏਥੇ ਨਰੜੇ ਆਂ।"

ਦੋਵੇਂ ਦੁਪੱਟੇ ਝਾੜ ਕੇ ਤੁਰ ਪਏ। ਉਨ੍ਹਾਂ ਦਾ ਬੋਤਾ ਪਿੱਛੇ ਪਿੱਛੇ ਮੂੰਹ ਵਿਚੋਂ ਝੱਗ ਦੇ ਬੂੰਬੇ ਸੁੱਟਦਾ ਆ ਰਿਹਾ ਸੀ। ਹੋਰ ਬੋਤਿਆਂ ਨੂੰ ਵੇਖ ਕੇ ਉਹ ਥੋੜ੍ਹੀ ਮਸਤੀ ਵਿਚ ਬੁੱਕਣ ਲੱਗ ਪਿਆ। ਕਈ ਮੇਲਾ ਵੇਖਣ ਵਾਲੇ ਘਰੋਂ ਗੱਡੀਆਂ ਗੱਡੇ ਜੋੜ ਕੇ ਆਏ ਸਨ। ਸਿਰ ਹਿਲਾਉਣ 'ਤੇ ਬਲਦਾਂ ਦੀਆਂ ਘੁੰਗਰਾਲਾਂ ਖੜਕਦੀਆਂ, ਕੋਈ ਮੁਟਿਆਰ ਆਪਣੇ ਸੁਪਨੇ ਤੋਂ ਜਾਗ ਪੈਂਦੀ। ਹੁਣ ਮੇਲੇ ਵਿਚ ਹਿੱਕ ਨਾਲ ਹਿੱਕ ਭਿੜਦੀ ਸੀ। ਮੇਲੇ ਦੇ ਇਕ ਪਾਸੇ ਚੰਡੋਲ ਗੱਡੀ ਸੀ, ਜਿਸ ਉੱਤੇ ਛੋਟੇ ਮੁੰਡੇ ਪੈਸਾ ਦੇ ਦੇ ਚੜ੍ਹਦੇ ਸਨ। ਭਾਂਤ ਭਾਂਤ ਦੀਆਂ ਆਵਾਜ਼ਾਂ ਨਾਲ ਮੇਲਾ ਸਾਗਰ ਦੀਆਂ ਲਹਿਰਾਂ ਵਰਗਾ ਸ਼ੋਰ ਬਣ ਗਿਆ ਸੀ।



ਰੂਪ ਜਗੀਰ ਤੋਂ, ਗੁੱਝਾ ਤੇ ਨਿੱਗਰ ਯਾਰ ਹੋਣ ਕਰਕੇ ਕੋਈ ਗੱਲ ਲੁਕਾ ਕੇ ਨਹੀਂ ਰੱਖਦਾ ਸੀ। ਉਸ ਚੰਨੋ ਤੇ ਸ਼ਾਮੋ ਦੇ ਮੇਲ ਦੀ ਗੱਲ ਵੀ ਦੱਸ ਦਿੱਤੀ। ਹੁਣ ਰੂਪ ਦੀਆਂ ਕਾਹਲੀਆਂ ਨਜ਼ਰਾਂ ਨੇ ਸਾਰਾ ਮੇਲਾ ਛਾਣ ਸੁੱਟਿਆ, ਪਰ ਚੰਨੋ ਤੇ ਸ਼ਾਮੋ ਦਾ ਕਿਤੇ ਝਾਉਲਾ ਵੀ ਨਹੀਂ ਪਿਆ ਸੀ। ਉਹ ਜਗੀਰ ਨੂੰ ਲੈ ਕੇ ਕਪੂਰਿਆਂ ਦੇ ਸੈਦ ਕਬੀਰ ਨੂੰ ਆਉਣ ਵਾਲੇ ਰਾਹ ਉੱਤੇ ਆ ਖਲੋਤਾ। ਉਸ ਦਾ ਵਿਸ਼ਵਾਸ ਸੀ, ਉਹ ਜ਼ਰੂਰ ਆਉਣਗੀਆਂ। ਲੋਕ ਦੋ ਦੋ ਚਾਰ ਚਾਰ ਕੋਹ ਤੋਂ ਆ ਰਹੇ ਸਨ, ਉਹ ਮੈਥੋਂ ਅੱਧ ਕੋਹ ਤੇ ਨਹੀਂ ਆਉਣਗੀਆਂ? ਇਸ ਮੇਲੇ 'ਤੇ ਕਈਆਂ ਜੋੜੀਆਂ ਦੇ ਮੇਲ ਹੁੰਦੇ ਸਨ। ਸੜਦੀਆਂ ਅੱਖਾਂ ਆਪਣੇ ਪ੍ਰੇਮੀ ਤੱਕ ਕੇ ਠਰਦੀਆਂ, ਪਰ ਮੁੜ ਭਟਕਣਾ ਵਿਚ ਦੂਣ-ਸਵਾਈਆਂ ਬਲ ਉੱਠਦੀਆਂ। ਪਿਆਰ ਸਾੜੇ ਵਿਚ ਜੀਉਂਦਾ ਹੈ, ਬੇ-ਸਬਰੀ ਕੈਦ ਵਿਚ ਤੜਫਦਾ। ਜ਼ਿੰਦਗੀ ਬੰਧਨਾਂ ਵਿਚ ਵਲ ਖਾਂਦੀ ਵੀ ਸਿਸਕ ਰਹੀ ਹੈ। ਜੀਉਣ ਦੀ ਖਾਹਿਸ਼ ਪ੍ਰਬਲ ਹੈ, ਕੁਦਰਤੀ ਰੁਚੀਆਂ ਨੂੰ ਕੌਣ ਮਾਰ ਸਕਦਾ ਹੈ?

ਰੂਪ ਖੇਤ ਦੀ ਵੱਟ 'ਤੇ ਖਲੋਤਾ ਸੀ ਅਤੇ ਉਸ ਦਾ ਬੋਤਾ ਨੇੜੇ ਹੀ ਇੱਕ ਝਾੜੀ ਵਿਚ ਮੂੰਹ ਮਾਰ ਰਿਹਾ ਸੀ। ਸਾਰਾ ਰਾਹ ਠਾਠੀਂ ਵਗ ਰਿਹਾ ਸੀ। ਉਸ ਦੀ ਨਜ਼ਰ ਕੁੜੀਆਂ ਦੀਆਂ ਆਉਂਦੀਆਂ ਜਾਂਦੀਆਂ ਟੋਲੀਆਂ ਵਿਚ ਖੁੱਭ ਖੁੱਭ ਜਾਂਦੀ। ਆਖ਼ਰ ਤੀਰ ਨਿਸ਼ਾਨੇ 'ਤੇ ਜਾ ਹੀ ਵੱਜਾ। ਕਪੂਰਿਆਂ ਵੱਲੋਂ ਇੱਕ ਟੋਲੀ ਆ ਰਹੀ ਸੀ, ਰੂਪ ਦੀਆਂ ਬੇਸਬਰ ਅੱਖਾਂ ਨੇ ਚੰਨੋ ਤੇ ਸ਼ਾਮੋ ਨੂੰ ਝੱਟ ਪਛਾਣ ਲਿਆ। ਉਸ ਦੇ ਚਿਹਰੇ 'ਤੇ ਸਾਰੇ ਮੇਲੇ ਦੀ ਰੂਹ-ਖੁਸ਼ੀ ਆ ਚਮਕੀ। ਚੰਨੋ ਨੂੰ ਤੱਕ ਕੇ ਉਸ ਨੂੰ ਇਕ ਪ੍ਰਕਾਰ ਦਾ ਨਸ਼ਾ ਜਿਹਾ ਆ ਗਿਆ। ਉਸ ਦੀਆਂ ਆਪ ਮਦਰਾ ਵੰਡਦੀਆਂ ਅੱਖਾਂ ਨੇ ਦੂਜੀ ਵਾਰ ਕਿਸੇ ਦੇ ਰੂਪ ਦੀ ਘੁੱਟ ਭਰੀ, ਅੰਦਰਲੀ ਥਰਾਂਦ ਵਿਚ ਉਹ ਝੂਟ ਖਾ ਗਿਆ, ਚੰਨੋ ਦੇ ਮੋਟੇ ਮੋਟੇ ਮਿਰਗ ਨੈਣ ਉਸ ਨੂੰ ਆਪਣੀਆਂ ਪਲਕਾਂ ਦੀ ਬੁੱਕਲ ਵਿਚ ਲੁਕਾ ਰਹੇ ਸਨ। ਉਸ ਦੀ ਹੋਸ਼ ਕਿਸੇ ਦੇ ਰੂਪ ਵਿਚ ਗੋਤੇ ਖਾ ਰਹੀ ਸੀ। ਚੰਨੋ ਰੂਪ ਨੂੰ ਵੇਖ ਕੇ ਅਸਲੋਂ ਹਰੀ ਹੋ ਗਈ। ਚੁੰਨੀ ਤੇ ਪੱਗ ਦੇ ਇਕੋ ਰੰਗ ਨੇ ਉਸ ਨੂੰ ਪਿਆਰ ਦੇ ਹੋਰ ਗੂੜ੍ਹੇ ਰੰਗ ਵਿਚ ਸੂਹੀ ਕਰ ਦਿੱਤਾ। ਉਸ ਦਾ ਚਿਹਰਾ ਹਰੀ ਬੁੱਕਲ ਦੇ ਵਿਚਕਾਰ ਗੁਲਾਬ ਦਾ ਸੱਜਰਾ ਖਿੜਿਆ ਫੁੱਲ ਜਾਪਦਾ ਸੀ। ਉਸ ਨੂੰ ਇਉਂ ਪ੍ਰਤੀਤ ਹੋ ਰਿਹਾ ਸੀ, ਜਿਵੇਂ ਉਸ ਦੇ ਅੰਦਰ ਮਿਠਾਸ ਪੰਘਰਦੀ ਜਾ ਰਹੀ ਹੈ। ਉਹ ਸੋਚ ਰਹੀ ਸੀ, ਪੱਗ ਤੇ ਚੁੰਨੀ ਦਾ ਇਕੋ ਰੰਗ, ਦਿਲਾਂ ਦੀ ਇਕੋ ਪਿਆਰ-ਸੰਗ, ਕੀ ਚੰਗਾ ਹੋਵੇ, ਸੱਚ, ਸੱਚ ਹੋ ਜਾਵੇ। ਉਹ ਪਲਕ-ਮਾਤਰ ਵਿਚ ਬਹੁਤ ਕੁਝ ਸੋਚ ਗਈ ਅਤੇ ਅੰਦਰਲੇ ਭਾਵਾਂ ਵਿਚ ਉਲਝ ਕੇ ਸਾਰਿਆਂ ਤੋਂ ਪਿੱਛੇ ਹੋ ਗਈ। ਉਸ ਨੂੰ ਆਪਣਾ ਆਪ ਕਿਰਦਾ ਜਾਪਿਆ, ਜਿਵੇਂ ਉਹ ਰੂਪ ਤੱਕ ਆਉਂਦੀ ਆਉਂਦੀ ਹੋਸ਼ ਗਵਾ ਲਵੇਗੀ। ਖ਼ਿਆਲਾਂ ਅਤੇ ਵਲਵਲਿਆਂ ਦੀ ਬਹੁਲਤਾ ਲਹੂ ਵਿਚ ਇਨਕਲਾਬ ਬਣ ਗਈ, ਜਿਸ ਦਾ ਅਸਰ ਬਾਹਰਲੀ ਜਿਲਦ ਦਾ ਕੁਦਰਤੀ ਰੰਗ ਬਦਲਾ ਰਿਹਾ ਸੀ। ਭੇਪਰਦੇ ਹੁਸਨ ਵਿਚ ਸੰਗ ਦੇ ਚਿੰਨ੍ਹ ਫੂਕਾਂ ਮਾਰ ਮਾਰ ਉਸ ਨੂੰ ਹੋਰ ਭਖਾ ਰਹੇ ਸਨ। ਜਿਸ ਵੇਲੇ ਔਰਤ ਸ਼ਰਮ ਵਿਚ ਪਨਾਹ ਮੰਗਦੀ ਹੈ, ਉਸ ਵੇਲੇ ਉਸ ਦੀ ਹੀ ਕੋਮਲਤਾ ਮਾਰੂ ਹੋ ਜਾਂਦੀ ਹੈ। ਸ਼ਾਮੋ ਦੀਆਂ ਖਚਰੀਆਂ ਨਜ਼ਰਾਂ ਚੰਨੋ ਦੇ ਚਿਹਰੇ ਤੋਂ ਉਸ ਦੇ ਅੰਦਰਲੇ ਭੇਤ ਵੀ ਚੁਰਾ ਗਈਆਂ।

ਸੰਤੀ ਨੇ ਵੀ ਨੇੜੇ ਆ ਕੇ ਰੂਪ ਦੇ ਜਗੀਰ ਨੂੰ ਪਛਾਣ ਲਿਆ, ਉਨ੍ਹਾਂ ਨੂੰ ਵੇਖ ਕੇ ਉਸ ਨੂੰ ਆਪਣਾ ਪਿੰਡ ਅਤੇ ਜ਼ਮੀਨ ਵਾਲਾ ਬਖੇੜਾ ਯਾਦ ਆ ਗਿਆ, ਪਰ ਉਹ ਰਲੀ ਜੁੜੀ ਖੁਸ਼ੀ ਵਿਚ ਭੁੱਲ ਗਈ। ਉਸ ਦੋਹਾਂ ਨੂੰ ਆਖਿਆ:

"ਤੁਸੀਂ ਘਰ ਨਾ ਆਏ ਰੂਪ!"

"ਰੋਟੀ ਟੁਕ ਖਾਧਾ ਸੀ, ਮੈਂ ਕਿਹਾ ਕੀ ਜਾਣਾ ਏ।"

"ਰੋਟੀ ਨਾ ਸਹੀ, ਤੁਸੀਂ ਚਾਹ ਦੀ ਘੁੱਟ ਪੀਂਦੇ, ਨਾਲੇ ਬੋਤਾ ਘਰ ਬੰਨ੍ਹ ਆਉਂਦੇ।"

ਸ਼ਾਮੋ ਨੇ ਰੂਪ ਨੂੰ ਨੀਵੀਂ ਪਾਈ ਖਲੋਤਾ ਵੇਖ ਕੇ ਮਨ ਵਿਚ ਕਿਹਾ, 'ਤੂੰ ਖੁਸ਼ੀ ਭਲਾ ਮਾਣਸ ਜਿਹਾ ਬਣ ਕੇ ਵਖਾ, ਮੈਂ ਤਾਂ ਤੇਰੇ ਢਿੱਡ ਦੀਆਂ ਵੀ ਜਾਣਦੀ ਹਾਂ।' ਜਦ ਰੂਪ ਨੇ ਥੋੜ੍ਹਾ ਉਤਾਂਹ ਤੱਕਿਆ, ਸ਼ਾਮੋ ਉਸ ਵੱਲ ਵੇਖ ਕੇ ਗੁੱਝਾ ਮੁਸਕਾ ਪਈ। ਮੁੜ ਸ਼ਾਮੋ ਚੰਨੋ ਨੂੰ ਤਾੜਨ ਲੱਗ ਪਈ। ਐਤਕੀਂ ਚੰਨੋ ਆਪਣੇ ਇਮਤਿਹਾਨ ਲਈ ਹਰ ਤਰ੍ਹਾਂ ਤਿਆਰ ਸੀ। ਉਸ ਨੇ ਆਪੇ 'ਤੇ ਹਰ ਸੰਭਵ ਕਾਬੂ ਪਾਇਆ ਹੋਇਆ ਸੀ। ਮਾਹੌਲ ਤੱਕ ਕੇ ਇਕ ਕੁਆਰੀ ਆਪਣੇ ਕੁਦਰਤੀ ਵਲਵਲਿਆਂ ਨੂੰ ਮਜ਼ਬੂਰ ਦਬਾ ਕੇ ਰੱਖਦੀ ਹੈ।

"ਚੰਗਾ ਆਥਣ ਨੂੰ ਕਿਤੇ ਦਾਤੇ ਨੂੰ ਨਾ ਚਲੇ ਜਾਇਓ, ਸਿੱਧੇ ਘਰ ਨੂੰ ਆਇਓ, ਆਹੋ।" ਸੰਤੀ ਨੇ ਚਿਤਾਵਨੀ ਵਜੋਂ ਕਿਹਾ।

"ਅਸੀਂ ਚਾਚੀ ਦਾ ਘਰ ਛੱਡ ਕੇ ਦੋ ਕੋਹ ਵਾਟ ਜ਼ਰੂਰ ਕਰਨੀ ਐ", ਜਗੀਰ ਨੇ ਸੰਤੀ ਨੂੰ ਉੱਤਰ ਦਿੱਤਾ।

ਪਰ ਰੂਪ ਨੇ ਨਾਂਹ ਵਿਚ ਸਿਰ ਹਿਲਾਉਂਦਿਆਂ ਆਖਿਆ, "ਨਹੀਂ ਚਾਚੀ, ਦਾਤੇ ਜ਼ਰੂਰ ਜਾਣਾ ਏ। ਮਾਮੇ ਨੂੰ ਮਿਲਣਾ ਏ, ਨਾਲੇ ਇਕ ਕੰਮ ਏ।"

ਚੰਨੋ ਦੇ ਦਿਲ ਵਿਚ ਕਿਸੇ ਨੇ ਸੂਈ ਮਾਰ ਦਿੱਤੀ। ਉਹ ਪੀੜ ਨਾਲ ਇਉਂ ਬੇਮਾਲੂਮ ਧੁੜ-ਧੁੜਾਈ, ਜਿਵੇਂ ਕੰਨ ਵਿੰਨ੍ਹਉਣ ਵੇਲੇ ਕੁੜੀ ਦਾ ਕੋਮਲ ਹਿਰਦਾ ਲਰਜ਼ਦਾ ਹੈ।

"ਨਾ ਭਾਈ, ਤੁਸਾਂ ਘਰ ਚੁੱਕ ਤਾਂ ਨਹੀਂ ਲਿਜਾਣਾ। ਭਲਕੇ ਦਾਤੇ ਚਲੇ ਜਾਇਓ।"

"ਨਹੀਂ ਚਾਚੀ, ਆਵਾਂਗੇ ਜ਼ਰੂਰ", ਜਗੀਰ ਉੱਤਰ ਦੇ ਕੇ ਸ਼ਾਮੋ ਹੋਰਾਂ ਵੱਲ ਵੇਖਣ ਲੱਗ ਪਿਆ।

ਸਾਰੀ ਟੋਲੀ ਪੀਰ ਦੀ ਕਬਰ ਵੱਲ ਨੂੰ ਤੁਰ ਪਈ। ਸ਼ਾਮੋ ਤੋਂ ਰੁਕਦਿਆਂ ਵੀ ਆਖਣੋਂ ਨਾ ਰਿਹਾ ਗਿਆ:

"ਨੀ ਉਹ ਨਾਲ ਦਾ ਮਖਿਆਲਾ ਜਿਹਾ, ਕਿਵੇਂ ਆਨੇ ਕੱਢ ਕੱਢ ਝਾਕਦਾ ਸੀ।"

ਰੂਪ ਤੇ ਜਗੀਰ ਨੇ ਸ਼ਾਮੋ ਦੇ ਹੌਲੀ ਆਖਣ 'ਤੇ ਵੀ ਸੁਣ ਲਿਆ ਅਤੇ ਜਗੀਰ ਦੰਦ ਪੀਂਹਦਾ ਰਹਿ ਗਿਆ।

"ਲੈ ਇਹਦੀ ਮਾਂ ਦੀ–। ਮੇਰੇ ਤਾਂ ਪੱਟ ਭੰਨ ਗੀ।"

"ਤੂੰ ਵੀ ਹਰੇਕ ਵੱਲ ਆਨੇ ਪਾੜ ਪਾੜ ਝਾਕਣੋਂ ਨਹੀਂ ਹਟਦਾ?"

"ਕਾਈ ਵਾਹ ਨਹੀਂ ਜਾਂਦੀ ਓਏ ਜੱਟਾ। ਗਾਂਹ ਨੂੰ ਤੇਰੇ ਨਾਲ ਨਹੀਂ ਆਉਣਾ, ਊਈਂ।"

ਜਗੀਰ ਨੂੰ ਇਉਂ ਪ੍ਰਤੀਤ ਹੋ ਰਿਹਾ ਸੀ, ਜਿਵੇਂ ਉਸ ਦੇ ਉਬਲਦੇ ਲਹੂ ਵਿਚ ਕਿਸੇ ਠੰਢੇ ਜ਼ਹਿਰ ਦੀਆਂ ਛਿੱਟਾਂ ਮਾਰ ਦਿੱਤੀਆਂ ਹੋਣ।

"ਨਹੀਂ ਤੂੰ ਇਉਂ ਦੱਸ, ਪੱਠੀਆਂ ਚੰਗੀਆਂ ਸੀ?" ਰੂਪ ਨੇ ਉਸ ਨੂੰ ਹੋਰ ਚਮਕਾਉਣ ਲਈ ਪੁੱਛਿਆ।

"ਕੀ ਸਾਥ ਐ ਕਬੂਤਰੀਆਂ ਦਾ! ਪਰ ਤੇਰੀ ਚੰਨੋ ਕਿਹੜੀ ਸੀ?"



"ਉਹ ਜਿਹੜੀ ਸਾਰਿਆਂ ਤੋਂ ਪਿੱਛੇ ਖਲੋਤੀ ਸੀ, ਹਰੀ ਚੁੰਨੀ ਵਾਲੀ।"

"ਓਏ ਉਹਦਾ ਕੀ ਅੰਤ ਸੀ ਮੂਨ ਦੀ ਬੱਚੀ ਦਾ। ਮਰ ਜਾਣ ਉਹਦੀਆਂ ਅੱਖਾਂ, ਆਹਾ! ਨਸ਼ਾ ਆ ਗਿਆ, ਸੌਂਹ ਪਿਓ ਦੀ। ਕਾਲੇ ਮਿਰਗ ਦੇ ਆਨੇ ਸੀ। ਪਰ ਆਹ ਜਿਹੜੀ ਪਾਸੇ ਖਲੋਤੀ ਸੀ ਬੱਗੀ ਜੀ, ਭਾਰੀ ਜੀ, ਇਹ ਤਾਂ ਪੱਕੀ ਟੀਟਣੇ ਖੋਰ ਸੀ।" ਜਗੀਰ ਨੇ ਚੰਗੇ ਭਲੇ ਚਿਹਰੇ 'ਤੇ ਮੁੜ ਨਫ਼ਰਤ ਦੇ ਭਾਵ ਪੈਦਾ ਕਰ ਲਏ।

"ਸੰਤੀ ਦੀ ਸਕੀ ਭਤੀਜੀ ਐ।"

"ਪਈ ਹੋਵੇ। ਸੰਤੀ ਲਾਟ ਐ, ਨਾਲੇ ਇਹਦਾ ਭਾ ਹੋਊ, ਥੋੜ੍ਹਾ ਬਹੁਤਾ ਤੈਨੂੰ ਹੋਊ। ਮੈਨੂੰ ਤਾਂ ਪ੍ਰਤਾ ਏ ਬੀਕਾਨੇਰ ਦੇ ਟਿੱਬਿਆਂ 'ਤੇ ਸਈਂ ਸਥੱਬੀ ਮੀਂਹ ਪੈਂਦਾ ਏ।"

ਦੋਵੇਂ ਹੱਸਦੇ ਹੱਸਦੇ ਮੁੜ ਮੇਲੇ ਵਿਚ ਆ ਵੜੇ। ਰੂਪ ਦੇ ਦਿਲ ਦੀ ਹੋ ਗਈ ਅਤੇ ਜਗੀਰ ਉਸ ਤੋਂ ਉਧਾਰੀ ਲੈ ਲੈ ਖੁਸ਼ੀ ਮੇਲ ਰਿਹਾ ਸੀ। ਏਸੇ ਕਰਕੇ ਆਖਦੇ ਹਨ ਮੇਲਾ ਮੇਲੀ ਦਾ। ਜਿਸ ਨਾਲ ਕੋਈ ਦਿਲ ਦੀ ਗੱਲ ਸਾਂਝੀ ਕਰਨ ਵਾਲਾ ਨਾ ਹੋਵੇ, ਉਹਦੇ ਲਈ ਭਰਿਆ ਮੇਲਾ ਵੀ ਉਜਾੜ ਹੈ। ਰੂਪ ਨੇ ਦਿਲ ਦੀਆਂ ਕਈ ਇਕ ਸਮਝੌਤੀਆਂ ਦੇ ਉਲਟ ਇੱਕ ਵਾਰ ਛੱਪੜ-ਕੰਢੇ ਖਲੋਤੀ ਚੰਨੋ ਨੂੰ ਮੁੜ ਜੀਅ ਭਰ ਕੇ ਤੱਕਿਆ। ਚੰਨੋ ਤੋਂ ਵੀ ਉਸ ਨੂੰ ਵੇਖ ਕੇ ਆਪਣਾ ਆਪ ਸਾਂਭਣਾ ਔਖਾ ਹੋ ਜਾਂਦਾ ਸੀ। ਰੂਪ ਦੇ ਅੰਦਰੋਂ ਮਿੱਠੀ ਪਿਆਰ-ਪੀੜ ਬੁੱਲ੍ਹ ਘੁੱਟਿਆਂ ਵੀ ਮੁਸਕਾਣ ਦੀ ਸ਼ਕਲ ਵਿਚ ਬਾਹਰ ਆ ਗਈ। ਉਹ ਵਣ ਦੀ ਓਟ ਵਿਚ-ਦੀ ਵੇਖ ਰਿਹਾ ਸੀ। ਰੂਪ ਦੀ ਮੁਸਕਾਣ ਤੀਰ ਵਾਂਗ ਚੰਨੋ ਦੇ ਹਿਰਦੇ ਦੀਆਂ ਆਖ਼ਰੀ ਡੂੰਘਾਣਾਂ ਤੱਕ ਖੁਭ ਗਈ। ਇਕ ਝਰਨਾਹਟ ਸਾਰੇ ਸਰੀਰ ਨੂੰ ਹਲੂਣਾ ਦੇ ਗਈ। ਉਸ ਦੀਆਂ ਅੱਖਾਂ ਤੇ ਬੁੱਲ੍ਹ ਓਸੇ ਮੁਸਕਾਣ ਵਿਚ ਚਮਕ ਰਹੇ ਸਨ। ਦੋ ਭੁੱਖਾਂ ਦਾ ਮੇਲ ਜ਼ਿੰਦਗੀ ਭਰਪੂਰ ਕਰਦਾ ਹੈ। ਚੰਨੋ ਨੇ ਸਹਿਜ ਨਾਲ ਰੂਪ ਵੱਲ ਜਾਣ ਕੇ ਪਾਸਾ ਕਰ ਲਿਆ, ਮਤਾਂ ਕੁੜੀਆਂ ਦੀਆਂ ਪਾਟ ਪਾਟ ਪੈਂਦੀਆਂ ਤੱਕਾਂ ਉਸ ਦੇ ਹੁਸਨ-ਪਿਆਰ ਲਈ ਲਾਂਬੂ ਬਣ ਜਾਣ। ਰੂਪ ਸਭ ਕੁਝ ਅਨੁਭਵ ਕਰ ਕੇ ਆਪ ਹੀ ਓਥੋਂ ਟਲ ਗਿਆ।

ਔਰਤ ਅਤੇ ਵਿਰਲੇ ਵਿਰਲੇ ਮਰਦ ਚੀਕਣੇ ਛੱਪੜ 'ਚੋਂ ਮਿੱਟੀ ਕੱਢ ਕੱਢ ਪੀਰ ਦੀ ਕਬਰ ਦੇ ਲਾਗੇ ਸੁੱਟੀ ਜਾਂਦੇ ਸਨ। ਏਸੇ ਮਿੱਟੀ ਨੂੰ ਸਾਉਣ ਦੇ ਜ਼ੋਰਦਾਰ ਮੀਂਹ ਮੁੜ ਖਾਰ ਦੇ ਛੱਪੜ ਵੱਲ ਲੈ ਜਾਂਦੇ। ਪੀਰ ਕਬਰ 'ਤੇ ਅੱਧੀ ਕੁ ਉਮਰ ਦਾ ਸਾਈਂ, ਗਲ ਲਾਲ ਮਣਕਿਆਂ ਦੀ ਮਾਲਾ ਪਾਈ ਢੋਲ ਕੁੱਟ ਰਿਹਾ ਸੀ। ਕਈ ਵਾਰ ਉਹ ਜਵਾਨ ਕੁੜੀਆਂ ਨੂੰ ਜਨਮਾਂਤਰ ਭੁੱਖ ਨਾਲ ਵੇਖਦਾ, ਮੁੜ ਅੱਖਾਂ ਮੀਟ ਅਤੇ ਬੁੱਲ੍ਹ ਦਬਾ ਕੇ ਹੋਰ ਜ਼ੋਰ ਦੀ ਢੋਲ ਕੁੱਟਣ ਲੱਗ ਜਾਂਦਾ। ਪੀਰ ਦੀ ਕਬਰ ਉੱਤੇ ਡੁਲ੍ਹਦੇ ਦਾਣੇ ਉਸ ਨੂੰ ਸਹੀ ਅਰਥਾਂ ਵਿਚ ਖੁਸ਼ ਕਰ ਰਹੇ ਸਨ।

ਰੂਪ ਹੋਰਾਂ ਨੇ ਮੇਲੇ ਵਿਚ ਫਿਰ ਕੇ ਸ਼ਾਮ ਕਰ ਦਿੱਤੀ। ਕੁੜੀਆਂ ਮੁਟਿਆਰਾਂ ਅਤੇ ਤੀਵੀਆਂ ਆਥਣ ਹੋਣ ਤੋਂ ਅੱਗੋਂ ਹੀ ਘਰਾਂ ਨੂੰ ਮੁੜ ਜਾਂਦੀਆਂ ਸਨ। ਆਥਣ ਦੀ ਰਸੋਈ ਦਾ ਫ਼ਿਕਰ ਉਨ੍ਹਾਂ ਨੂੰ ਛੇਤੀ ਘਰ ਮੋੜ ਲਿਜਾਂਦਾ ਸੀ। ਨੇੜ-ਤੇੜ ਦੇ ਪਿੰਡਾਂ ਵਿਚ ਕੋਈ ਘਰ ਹੀ ਅਜਿਹਾ ਹੁੰਦਾ ਸੀ, ਜਿਸ ਵਿਚ ਦੋ ਚਾਰ ਪ੍ਰਾਹੁਣੇ ਨਾ ਜਾਂਦੇ ਹੋਣ। ਪ੍ਰਾਹੁਣਿਆਂ ਦੇ ਰੋਟੀ-ਟੁਕ ਦੀ ਚਿੰਤਾ ਵੀ ਬਹੁਤੀ ਇਸਤ੍ਰੀਆਂ ਨੂੰ ਹੀ ਹੁੰਦੀ ਹੈ। ਮੇਲਾ ਸੱਖਣਾ ਹੁੰਦਾ ਵੇਖ ਕੇ ਰੂਪ ਤੇ ਜਗੀਰ ਵੀ ਖਿਸਕ ਤੁਰੇ। ਘਰਾਂ ਨੂੰ ਮੁੜਦੇ ਲੋਕ ਕੋਈ ਨਾ ਕੋਈ ਖਾਣ ਵਾਲੀ ਚੀਜ਼ ਖਰੀਦ ਰਹੇ ਸਨ। ਉਨ੍ਹਾਂ ਵੀ ਪਤਾਸੇ ਰਿਉੜੀਆਂ ਰਲੇ ਮਿਲੇ ਲੈ ਲਏ। ਜਗੀਰ ਕਪੂਰੀਂ ਜਾਣਾ ਚਾਹੁੰਦਾ ਸੀ,

ਪਰ ਰੂਪ ਨੇ ਉਸ ਨੂੰ ਸਹਿਜ ਨਾਲ ਆਖਿਆ :

"ਜਿੱਥੇ ਕਿਤੇ ਜਾਣਾ ਹੋਵੇ, ਉਕਰ ਨਾਲ ਜਾਣਾ ਚਾਹੀਦਾ ਏ।"
"ਸਾਡੇ ਵਾਲਾ ਤਾਂ ਸਰਿਆ ਏ ਫੇਰ। ਨਾ ਸਾਡਾ ਉਕਰ ਹੋਵੇ ਨਾ ਕੋਈ ਲਿਜਾਵੇ।"
"ਜੇ ਉਨ੍ਹਾਂ ਲਿਜਾਣਾ ਹੁੰਦਾ, ਜਾਂਦੀਆਂ ਹੋਈਆਂ ਨਾ ਕਹਿ ਕੇ ਜਾਂਦੀਆਂ।"

ਭਾਵੇਂ ਰੂਪ ਦਾ ਜਗੀਰ ਨਾਲੋਂ ਵੀ ਜਾਣ ਨੂੰ ਬਹੁਤਾ ਦਿਲ ਕਰਦਾ ਸੀ, ਪਰ ਥੋੜ੍ਹੀ ਝਿਜਕ ਅਤੇ ਬਹੁਤੀ ਸਿਆਣਪ ਨੇ ਉਸ ਨੂੰ ਦਾਤੇ ਦੇ ਰਾਹ ਪਾ ਦਿੱਤਾ।

ਨਾਂ ਲਿਖ ਲਿਆ ਚੰਦ ਕੁਰੇ ਤੇਰਾ,
ਕੋਕੇ ਵਾਲੀ ਡਾਂਗ ਦੇ ਉੱਤੇ।

## 8

ਬੱਗੇ ਬੋਤੇ ਵਾਲਿਆ! ਮੈਂ ਬੱਗੀ ਹੋ ਹੋ ਜਾਨੀ ਆਂ।
ਤੇਰੀ ਮਾਰੀ ਵੇ ਮੁੰਡਿਆ! ਇੱਲ ਵਾਂਗੂ ਭਾਉਨੀ ਆਂ।
ਅੱਖ ਮੱਚ ਜਾਵੇ ਰਾਤੀਂ, ਨੀਂਦ ਭਰ ਸਾਉਨੀ ਆਂ।

ਦੂਜੇ ਦਿਨ ਸ਼ਾਮੋ ਤੇ ਚੰਨੋ ਦੇ ਬਾਰੇ ਅੱਗੋਂ ਦੀ ਮੇਲੇ ਵਾਲਿਆਂ ਦੀਆਂ ਢਾਣੀਆਂ ਲੰਘ ਰਹੀਆਂ ਸਨ। ਕਈਆਂ ਦੇ ਮੋਢਿਆਂ ਉੱਤੇ ਡੱਬੀਆਂ ਵਾਲੇ ਦੁਪੱਟੇ ਰੱਖੇ ਹੋਏ ਸਨ ਅਤੇ ਕਈਆਂ ਦੇ ਚਾਦਰਿਆਂ ਨਾਲ ਕੱਛ ਹੇਠ ਦੀ ਵਲ ਮਾਰੇ ਹੋਏ ਸਨ। ਮੁੱਛਾਂ ਮਰੋੜਦੇ ਗੱਭਰੂ 'ਖਰੜ-ਖਰੜ' ਕਰਦੇ ਚਾਦਰਿਆਂ ਨਾਲ ਕਦਮਾਂ ਪੁੱਟ ਰਹੇ ਸਨ। ਹਰ ਦੂਜੀ ਉਲਾਂਘ 'ਤੇ ਡਾਂਗ ਜਾਂ ਖੂੰਡੇ ਦੇ ਹੇਠਲੇ ਪਾਸੇ ਸੰਮ੍ਹ ਚੜ੍ਹੇ ਸੂਏ ਨੂੰ ਜ਼ੋਰ ਦੀ ਧਰਤੀ ਵਿਚ ਗੱਡਦੇ। ਜਵਾਨੀ ਦੀ ਮੜਕ ਹਰ ਹਰਕਤ 'ਤੇ ਭਾਰੂ ਸੀ।

ਚੰਨੋ ਨੇ ਅੰਦਰਖਾਨੇ ਰੂਪ ਦੇ ਰਾਤੀਂ ਨਾ ਆਉਣ ਦਾ ਬੜਾ ਦੁੱਖ ਮਹਿਸੂਸ ਕੀਤਾ ਸੀ। ਪਰ ਕਦੇ ਨਿਰੀ ਸ਼ਰਮ ਵੀ ਬੋਲ ਕੇ ਦੱਸ ਸਕਦੀ ਹੈ, ਜਦ ਕਿ ਉਹ ਕੁਆਰੀ ਵੀ ਹੋਵੇ। ਇਕ ਕੁੜੀ ਦੇ ਗੁੰਗੇ ਜਜ਼ਬਾਤ ਉਹ ਆਪ ਵੀ ਨਹੀਂ ਜਾਣ ਸਕਦੀ। ਬਿਗਾਨੀ ਅਕਲ ਦਾ ਖ਼ਬਤ ਕੀ ਸਹੀ ਅਨੁਮਾਨ ਲਾ ਸਕਦਾ ਹੈ? ਉਸ ਦੇ ਮਚਲ ਮਚਲ ਪੈਂਦੇ ਚਾਵਾਂ ਨੇ ਆਪਣੇ ਪ੍ਰੇਮੀ ਨੂੰ ਉਡੀਕਿਆ ਸੀ। ਥੋੜ੍ਹਾ ਹੁੰਦਾ ਦਿਲ ਅੰਤਰੀਵ ਆਸਾਂ ਦੇ ਪਲਸੇਟੇ ਲੈਂਦਾ ਰਿਹਾ। ਬੇਸਬਰ ਅੱਖਾਂ ਨੇ ਬਾਹਰ ਨਿਕਲ ਨਿਕਲ ਪੈਹੇ ਵਿਚ ਉਡਦੀ ਗਰਦ ਨੂੰ ਕਿੰਨੀ ਵਾਰ ਘੂਰਿਆ ਸੀ। ਹਨੇਰਾ ਹੋ ਗਿਆ ਤੇ ਅਖ਼ੀਰ ਉਸ ਦੀਆਂ ਉਡੀਕਾਂ 'ਤੇ ਵੀ ਰਾਤ ਪੈ ਗਈ। ਉਨ੍ਹਾਂ ਦੇ ਘਰ ਕਈ ਪ੍ਰਾਹੁਣੇ ਆਏ ਹੋਏ ਸਨ, ਪਰ ਉਸ ਨੂੰ ਖੁਸਦੇ ਮਨ ਨਾਲ ਸਾਰਾ ਘਰ 'ਭਾਂ ਭਾਂ' ਕਰਦਾ ਦਿਖਾਈ ਦੇ ਰਿਹਾ ਸੀ। ਸਾਰੀ ਦਿਹਾੜੀ ਉਸ ਦਾ ਮਨ ਭਟਕਦਾ ਰਿਹਾ। ਵਲਵਲਿਆਂ ਦੀ ਮਧੋਲ ਵਿਚੋਂ ਉੱਠੇ ਖ਼ਿਆਲਾਂ ਦਾ ਧੂੰਆਂ ਦਿਮਾਗ਼ ਨੂੰ ਚੜ੍ਹਦਾ ਰਿਹਾ। ਉਸ ਤੋਂ ਰਾਤੀਂ ਰੋਟੀ ਨਾ ਖਾਧੀ ਗਈ ਅਤੇ ਨਾ ਹੀ ਰਾਤ ਨੂੰ ਸੌਂ ਸਕੀ। ਅਜਿਹੀ ਵਿਆਕੁਲ ਹਾਲਤ ਵਿਚ ਉਸ ਦਾ ਸਿਰ ਦੁਖਣ ਲੱਗ ਪਿਆ। ਦਿਮਾਗ਼ ਦਿਲ ਦੀ ਤਰਜਮਾਨੀ ਕਰਨ ਤੋਂ ਤੰਗ ਆ ਗਿਆ ਸੀ। ਅਖ਼ੀਰ ਪਿਛਲੀ ਰਾਤ ਉਹ ਆਪਣੇ ਦੋਹਾਂ ਹੱਥਾਂ ਦੀ ਕੰਘੀ ਹਿੱਕ 'ਤੇ ਘੁੱਟ ਕੇ ਰੋ ਹੀ ਪਈ।



ਪਿਆਰ ਦੀ ਮਜਬੂਰੀ ਤੇ ਹਾਰ ਨੂੰ ਅੱਥਰੂਆਂ ਬਿਨਾਂ ਕੌਣ ਸਹਾਰਾ ਦੇਂਦਾ ਹੈ।

ਦਸ ਕੁ ਵਜੇ ਉਹ ਸ਼ਾਮੋ ਨਾਲ ਬਾਹਰ ਨੂੰ ਗਈ। ਜਿਹੜੇ ਰਾਹ ਉਹ ਜਾ ਰਹੀਆਂ ਸਨ, ਉਹ ਦਾਤੇ ਨੂੰ ਜਾਣ ਵਾਲਾ ਪੈਹਾ ਸੀ। ਮੇਲਾ ਦੇਖਣ ਵਾਲੇ ਦਾਤੇ ਵਲੋਂ ਵੀ ਬਹੁਤ ਆ ਰਹੇ ਸਨ। ਉਨ੍ਹਾਂ ਦੇ ਆਪਣੇ ਪਿੰਡ ਦੇ ਕਈ ਆਦਮੀ ਦਾਤਰੀ ਰੰਬਾ ਫੜੀ ਪੱਠੇ ਲੈਣ ਵਗੇ ਜਾ ਰਹੇ ਸਨ, ਜਿਵੇਂ ਉਨ੍ਹਾਂ ਨੂੰ ਅਵੇਰ ਹੋ ਗਈ ਸੀ। ਚੰਨੋ ਨੇ ਜਾਣ ਕੇ ਅੱਜ ਇਹ ਰਾਹ ਚੁਣਿਆ ਸੀ, ਜਿਸ ਨੂੰ ਸ਼ਾਮੋ ਨੇ ਸਿਰ ਹਿਲਾ ਕੇ ਗੁੱਝਾ ਮੁਸਕਾ ਕੇ ਸਮਝ ਲਿਆ ਸੀ। ਚੰਨੋ ਕਈ ਖੇਤਾਂ ਦੀ ਵਿੱਥ ਤੱਕ ਆਉਂਦੇ ਰਾਹੀਆਂ ਨੂੰ ਵੇਖਦੀ ਅਤੇ ਮੁੜ ਨੀਵੀਂ ਪਾ ਲੈਂਦੀ। ਵਾਸਤਵ ਵਿਚ ਪਿਆਰ ਭੋਲੇ ਹੁਸਨ ਨਾਲ ਬੁਰੀ ਕਰਦਾ ਹੈ। ਉਸ ਦੀਆਂ ਰੁਚੀਆਂ ਹੜ੍ਹ ਦੇ ਪਾਣੀ ਵਾਂਗ ਵੱਟ-ਬੰਨੇ ਤੋੜ ਕੇ ਅਮੋੜ ਹੋ ਜਾਂਦੀਆਂ ਹਨ। ਚੰਨੋ ਕਈ ਵਾਰ ਸੋਚਦੀ, ਉਹ ਛੋਟੀ ਹੋ ਕੇ ਵੀ ਕਦੇ ਸ਼ਾਮੋ ਨੂੰ ਮੱਤਾਂ ਦੇਂਦੀ ਰਹੀ। ਪਰ ਆਹ! ਅੱਜ ਚੰਨੋ ਦੀ ਸ਼ਾਮੋ ਵੱਲ ਹਰ ਤੱਕਣੀ ਸਹਾਰੇ ਦੀ ਇਕ ਮੰਗ ਸੀ ਕਿ ਉਹ ਉਸ ਨੂੰ ਬੋਚ ਲਵੇ, ਪਤਾ ਨਹੀਂ ਉਹ ਕਦੋਂ ਤੇ ਕਿਥੇ ਗੁੰਮ-ਸੁੰਮ ਹੋ ਕੇ ਡਿੱਗ ਪਵੇਗੀ। ਉਸ ਦੇ ਦਿਲ ਨੂੰ ਕੁਝ ਹੋ ਗਿਆ ਅਤੇ ਅੰਦਰੋਂ ਖਾਈ ਜਾ ਰਿਹਾ ਸੀ।

ਉਹ ਪਿੰਡੋਂ ਕਾਫ਼ੀ ਦੂਰ ਆ ਗਈਆਂ, ਪਰ ਰੂਪ ਦਾ ਬੋਤਾ ਆਉਂਦਾ ਨਾ ਹੀ ਦਿਸਿਆ। ਚੰਨੋ ਨੇ ਇਕ ਪਲ ਸੋਚਿਆ, ਕਦੇ ਮੇਰੇ ਵਾਂਗ ਸੱਸੀ ਵੀ ਤੜਪੀ ਹੋਵੇਗੀ, ਜਦ ਉਸ ਦਾ ਰੂਪ ਡਾਚੀ 'ਤੇ ਚੜ੍ਹ ਕੇ ਗਵਾਚ ਗਿਆ ਸੀ। ਪਰ ਸੱਸੀ ਤਾਂ ਆਪਣੇ ਪਿਆਰੇ ਨੂੰ ਮਿਲ ਚੁੱਕੀ ਸੀ, ਉਸ ਨੂੰ ਰੱਜ ਕੇ ਵੇਖ ਲਿਆ ਸੀ ਅਤੇ ਗੱਲਾਂ ਕਰ ਕੇ ਦਿਲ ਦੀਆਂ ਡੰਜਾਂ ਲਾਹ ਲਈਆਂ ਸਨ। ਪਰ ਮੈਂ ਨਿਮਾਣੀ ਤਾਂ ਜੀਅ ਭਰ ਕੇ ਤੱਕ ਵੀ ਨਹੀਂ ਸਕੀ। ਮੰਜ਼ਲ ਛੋਹ ਕੇ ਮਰ ਜਾਣ ਦਾ ਜ਼ਿੰਦਗੀ ਨੂੰ ਕੀ ਅਫ਼ਸੋਸ? ਉਸ ਦੀ ਜਵਾਨੀ ਪਿਆਰ ਵਿਚ ਖੰਡ ਖੀਰ ਹੋਈ ਪਈ ਸੀ। ਕੁਆਰੇਪਣ ਦੀਆਂ ਅਲਬੇਲੀਆਂ ਲਹਿਰਾਂ ਉਸ ਦੇ ਹੁਸਨ ਨੂੰ ਛੇੜ ਛੇੜ ਤਮਕਾ ਰਹੀਆਂ ਸਨ। ਦੋਵੇਂ ਸਹੇਲੀਆਂ ਪੈਲੀਆਂ ਵੱਲ ਨੂੰ ਜਾਂਦੇ ਇਕ ਧਾਲੇ ਖਾਲ ਮੁੜ ਗਈਆਂ, ਉਹ ਡੰਡੀਆਂ ਤੋਂ ਕਈਆਂ ਟਾਕੀਆਂ ਦੀ ਵਿਥ 'ਤੇ ਸਨ। ਹੁਣ ਚੰਨੋ ਦਾ ਹਿਰਦਾ ਛੇਤੀ ਸੱਦਕੇ ਰੂਪ ਨੂੰ ਪਸੀਜਦਾ ਆਖ ਰਿਹਾ ਸੀ, 'ਬਹੁੜੀ ਰੱਬਾ! ਕਿਤੇ ਏਧਰ ਫਿਰਦੀਆਂ ਤੋਂ ਹੀ ਉਸ ਦਾ ਬੋਤਾ ਨਾ ਲੰਘ ਜਾਵੇ।' ਮਨੁੱਖ ਦੀ ਹਰ ਕਲਪਨਾ ਆਪਣੇ ਜਨਮ ਵਿਚ ਹੀ ਗਲਤ ਹੋ ਸਕਦੀ ਹੈ ਅਤੇ ਇਕ ਗਲਤੀ ਠੋਸ ਹਕੀਕਤ ਵਿਚ ਬਦਲ ਜਾਂਦੀ ਹੈ। ਸਮੇਂ ਦੇ ਅਸਾਰਾਂ ਤੋਂ ਮਨੁੱਖ ਦੀ ਅਕਲ ਉੱਚੀ ਨਹੀਂ ਹੋ ਸਕਦੀ, ਸਗੋਂ ਬਦਲਦੇ ਹਾਲਾਤ ਹੀ ਅਕਲ ਨੂੰ ਜਨਮ ਦੇਂਦੇ ਹਨ। ਜਵਾਨੀ ਨੂੰ ਬਹੁਤੀ ਦੂਰ ਤੱਕ ਸੋਚਣ ਦੀ ਆਦਤ ਨਹੀਂ, ਅਰਮਾਨਾਂ ਦੀ ਖਿੱਚੋਤਾਣ ਉਸ ਨੂੰ ਗਲਤ ਸਹੀ ਬਣਾਈ ਰੱਖਦੀ ਹੈ।

ਚੰਨੋ ਤੇ ਸ਼ਾਮੋ ਮੁੜ ਰਾਹੇ ਆ ਪਈਆਂ। ਪੈਲੀਆਂ ਵਿਚ ਫਿਰਦੀਆਂ ਉਹ ਪ੍ਰਸੰਨ ਫ਼ਿਜ਼ਾ ਦੀਆਂ ਰਾਣੀਆਂ ਜਾਪਦੀਆਂ ਸਨ; ਪਰ ਨਹੀਂ, ਉਹ ਆਪਣੇ ਖੇਤੀਆਂ ਦੀਆਂ ਨਿਰੋਲ ਜੱਟ ਕੁੜੀਆਂ ਸਨ। ਬੋਤਿਆਂ ਦੇ ਗਲ ਦੇ ਘੁੰਗਰੂ ਅਤੇ ਗੋਡਿਆਂ ਨਾਲ ਬੱਧੀਆਂ ਝਾਂਜਰਾਂ, ਘੋੜੀਆਂ ਦੇ ਗਲਾਂ ਦੀਆਂ ਹਮੇਲਾਂ, ਗੱਡੀ ਜੁੜੇ ਬਲਦਾਂ ਦੀਆਂ ਘੁੰਗਰਾਲਾਂ ਤੇ ਸੰਗੋਟੀਆਂ ਮੇਲੇ ਦੀ ਸ਼ਾਨ ਵਧਾ ਰਹੀਆਂ ਸਨ। ਇਉਂ ਜਾਪਦਾ ਸੀ, ਚੰਨੋ ਦਾ ਹਿਰਦਾ ਪਹੇ ਵਿਚ ਵਿਛ ਗਿਆ ਹੈ, ਜਿਸ ਉਤੋਂ ਦੀ ਹਰ ਪਾਂਧੀ ਤੇ ਉਸ ਦੀ ਸਵਾਰੀ ਪੈਰ ਧਰ ਧਰ ਅੱਗੇ ਵੱਧ ਰਹੇ ਸਨ। ਉਹ ਮਸਾਂ ਮਲੂਕ ਮਲੂਕ ਤੁਰ ਰਹੀ ਸੀ; ਫਿਰ ਵੀ ਉਸ ਦਾ ਜੀਅ ਪਿੱਛੇ ਹੀ ਪਿੱਛੇ ਰਹਿੰਦਾ ਜਾ

ਰਿਹਾ ਸੀ। ਕਈ ਵਾਰ ਡੁੱਬਦੀ ਤਾਂਘ ਨੂੰ, ਕਿਸੇ ਲਹਿਰ ਦਾ ਧੱਕਾ ਕਿਨਾਰੇ ਲਿਆ ਸੁੱਟਦਾ ਹੈ। ਅਚਾਨਕ ਕਿਸੇ ਨੇ ਪਿੱਛੋਂ ਪੁਕਾਰਿਆ :

"ਪਾਸੇ ਬਈ ਪਾਸੇ ਓ", ਰੂਪ ਨੇ ਟਾਕੀ ਦੀ ਵਿਥ ਤੋਂ ਚੰਨੋ ਹੋਰਾਂ ਨੂੰ ਸੁਣਾਉਣ ਲਈ ਕਿਹਾ।

ਦੋਵੇਂ ਸਹੇਲੀਆਂ ਕਾਰਜ ਸੁਧ ਵੇਖ ਕੇ ਅੰਦਰ ਗੁੱਝਾ ਹੱਸੀਆਂ। ਉਨ੍ਹਾਂ ਦੀ ਪ੍ਰਸੰਨਤਾ ਭਾਵੇਂ ਕਿਸੇ ਹੋਰ ਨੇ ਨਾ ਤਾੜੀ ਹੋਵੇ, ਪਰ ਰੂਪ ਤਾਂ ਚੰਗੀ ਤਰ੍ਹਾਂ ਜਾਣ ਗਿਆ ਸੀ। ਜਗੀਰ ਵੀ ਰੂਪ ਦੇ ਮੋਢੇ ਉੱਤੋਂ ਦੀ ਗਲ ਕੱਢ ਕੇ ਉਨ੍ਹਾਂ ਨੂੰ ਵੇਖ ਰਿਹਾ ਸੀ। ਰੂਪ ਨੇ ਜਾਣ ਕੇ ਬੋਤੇ ਦੀਆਂ ਮੁਹਾਰਾਂ ਖਿੱਚ ਕੇ ਉਸ ਨੂੰ ਹੌਲੀ ਕਰ ਲਿਆ। ਸ਼ਾਮੋ ਨੇ ਹੌਲੀ ਦੇ ਕੇ ਰੂਪ ਨੂੰ ਆਖਿਆ:

"ਕੱਲ ਆਏ ਨਾ ਫਿਰ ਰੂਪ।"

"ਤੂੰ ਕਿਹੜਾ ਸੱਦ ਕੇ ਗਈ ਸੀ।"

"ਬੋਨੂੰ ਆਖਿਆ ਤਾਂ ਸੀ, ਹੋਰ ਤੇਰੇ ਪੈਰੀਂ ਹੱਥ ਲਾਉਂਦੀ।"

"ਸੱਚੀ ਹੋਣ ਨੂੰ ਪੋਚੇ ਤੂੰ ਮਾਰਦੀ ਏਂ।"

ਚੰਨੋ ਦਾ ਧੜਕਦਾ ਤੇ ਖ਼ਾਮੋਸ਼ ਦਿਲ ਇਸ ਵੇਲੇ ਵਿਰਦ ਕਰ ਰਿਹਾ ਸੀ ਕਿ 'ਚੱਲ ਮਿੱਤਰਾਂ ਘਰ ਮੋਰੇ, ਕਰਦੀ ਬੇਨਤੀਆਂ।'

ਰੂਪ ਤੇ ਚੰਨੋ ਦੀਆਂ ਅੱਖਾਂ ਇਕ ਪਲ ਚਾਰ ਹੋਈਆਂ। ਉਹ ਇਕ ਦੂਜੇ ਨੂੰ ਤੱਕ ਕੇ ਜ਼ਖ਼ਮੀ ਹੋ ਗਏ। ਇਕ ਚੋਭ-ਚੀਸ ਨੇ ਉਨ੍ਹਾਂ ਨੂੰ ਆਪਣੇ ਪਿਆਰ-ਭਾਵਾਂ ਵਿਚ ਉਲਝਾ ਲਿਆ। ਪਿੰਡ ਦੇ ਇਕ ਆਦਮੀ ਨੂੰ ਸੇਂਜੀ ਦੀ ਭਰੀ ਚੁੱਕੀ ਆਉਂਦਾ ਵੇਖ ਕੇ ਰੂਪ ਨੇ ਬੋਤੇ ਨੂੰ ਅੱਡੀ ਲਾ ਦਿੱਤੀ। ਬੋਤਾ ਫਿਰ ਦਮਖੜੇ ਪੈ ਗਿਆ। ਚੰਨੋ ਕੁਝ ਵੀ ਨਾ ਆਖ ਸਕੀ, ਉਹ ਰੱਜ ਨਾਲ ਵੇਖ ਵੀ ਨਹੀਂ ਸਕੀ। ਉਸ ਦੇ ਅੰਦਰ ਹਸਰਤਾਂ ਤੇ ਸੱਧਰਾਂ ਆਪੋ-ਵਿਚੀ ਗੁੱਥ-ਮਗੁੱਥ ਸਨ। ਕੋਮਲ ਦਿਲ ਤੜਪਦਾ ਹੈ ਅਤੇ ਜ਼ਿੰਦਗੀ ਦਾ ਪਲ ਘੁਟੀਂਦਾ ਪ੍ਰਤੀਤ ਹੁੰਦਾ ਹੈ, ਜਦੋਂ ਉਹ ਹੁਸਨ ਤੋਂ ਪਿਆਰ ਬਣ ਕੇ ਆਪਾ ਨਾ ਵਟ ਸਕੇ। ਰੂਪ ਤੇ ਜਗੀਰ ਦੇ ਉੱਚੇ ਨੀਵੇਂ ਹੁੰਦੇ ਸਿਰ ਫਰਮਾਹਾਂ ਦੀਆਂ ਪਾਲਾਂ ਅਤੇ ਪਿੰਡ ਦੇ ਕੋਠਿਆਂ ਓਹਲੇ ਲੁਕ ਗਏ।

ਜਦ ਉਨ੍ਹਾਂ ਘਰ ਆ ਕੇ ਵੇਖਿਆ, ਤਦ ਰੂਪ ਦਾ ਬੋਤਾ ਸ਼ਾਮੋ ਦੇ ਵਿਹੜੇ ਵਿਚ ਬੈਨ੍ਹਿਆ ਹੋਇਆ ਸੀ ਅਤੇ ਉਸ ਦੀਆਂ ਗੱਦੀਆਂ ਡਰਾਕੀ ਆਦਿ ਸਮਾਨ ਸਵਾਤ ਵਿਚ ਇਕ ਪੁਰਾਣੀ ਪੇਟੀ 'ਤੇ ਪਿਆ ਸੀ। ਸੰਤੀ ਨੇ ਉਨ੍ਹਾਂ ਨੂੰ ਦੱਸਿਆ ਕਿ ਰੂਪ ਹੋਰਾਂ ਨੇ ਚਾਹ ਵੀ ਨਹੀਂ ਪੀਤੀ ਅਤੇ ਆਖਦੇ ਸਨ, ਰੋਟੀ ਵੀ ਉਹ ਖਾ ਕੇ ਆਏ ਹਨ, ਕਿਸੇ ਚੀਜ਼ ਦੀ ਵੀ ਲੋੜ ਨਹੀਂ। ਚੰਨੋ ਨੇ ਮਹਿਸੂਸ ਕੀਤਾ, ਉਸ ਓਨਾ ਬਾਹਰ ਨਹੀਂ ਗਵਾਇਆ, ਜਿੰਨਾ ਘਰ ਆ ਕੇ ਪਾ ਲਿਆ ਹੈ।

***

ਮੇਲਾ ਕੱਲ੍ਹ ਨਾਲੋਂ ਬਹੁਤ ਭਰਿਆ ਹੋਇਆ ਸੀ। ਇਕ ਪਾਸਿਉਂ ਪਿਆ ਧੱਕਾ ਮੇਲੇ ਦੇ ਦੂਜੇ ਸਿਰੇ ਤੱਕ ਪਹੁੰਚ ਜਾਂਦਾ। ਹਵਾ ਦੇ ਇਕ ਫਰਾਟੇ ਨਾਲ ਕਣਕਾਂ ਦੇ ਖੇਤਾਂ ਦੇ ਖੇਤ ਹੁਲਾਰੇ ਖਾ ਜਾਂਦੇ ਸਨ। ਥਾਣੇਦਾਰ ਤੇ ਚਾਰ ਪੰਜ ਸਿਪਾਹੀ ਮੇਲੇ ਦੀ ਇਕ ਗੁੱਠ ਵਿਚ ਬੈਠੇ ਜਮਦੂਤਾਂ ਵਾਂਗ ਰੋਹਬ ਜਮਾ ਰਹੇ ਸਨ। ਡਰਾਕਲ ਨੰਬਰਦਾਰ ਤੇ ਮੀਸਣੇ ਚੌਂਕੀਦਾਰ ਅੱਗੇ ਪਿੱਛੇ ਲੇਲ੍ਹੜੀਆਂ ਕੱਢਦੇ ਫਿਰਦੇ। ਕਈ ਗੱਭਰੂ ਮੁੱਛਾਂ ਨੂੰ ਵੱਟ ਦੇਂਦੇ, ਹਿੱਕਾਂ ਤਾਣ ਤਾਣ ਕੋਲ ਦੀ ਲੰਘਦੇ ਅਤੇ ਮਨ ਵਿਚ ਪੁਲੀਸ ਨੂੰ ਗਾਲ੍ਹਾਂ ਦੇਂਦੇ ਜਾਂਦੇ। ਸਿਪਾਹੀ ਚੁਗਲ ਅੱਖਾਂ ਨਾਲ ਝਾਕਦੇ ਅਤੇ ਆਪਣਾ ਸ਼ਿਕਾਰ ਲੱਭਣ ਲਈ ਜਬਾੜੇ ਘੁਟ ਘੁਟ ਕੇ ਕਚੀਚੀਆਂ ਲੈਂਦੇ, ਸਾਰੇ ਮੇਲੇ ਨੂੰ ਘੂਰ ਰਹੇ ਸਨ। ਉਨ੍ਹਾਂ ਲਈ ਸ਼ਰਾਬ ਪੀ ਕੇ ਕਿਸੇ ਦਾ ਲੜ ਪੈਣਾ ਖ਼ੁਸ਼ੀ-ਭਰੀ ਖ਼ਬਰ ਸੀ। ਮੇਲਾ ਜੱਟ ਗੱਭਰੂਆਂ ਲਈ ਅਜਿਹੀ ਕੁਦਾੜੀ ਹੈ, ਜਿਵੇਂ ਬੰਨ੍ਹੇ ਪਸ਼ੂਆਂ ਨੂੰ ਚਰਨ ਲਈ ਬਾਹਰ ਖੇਤਾਂ ਵਿਚ ਖੁਲ੍ਹਿਆਂ ਛੱਡ ਦਿੱਤਾ ਜਾਵੇ। ਸਾਰਾ ਸਾਲ ਪਸ਼ੂਆਂ ਨਾਲ ਕੰਮ ਵਿਚ ਜੁੱਟੇ ਰਹਿਣ ਵਾਲੇ ਮੁੰਡਿਆਂ ਤੋਂ ਅਜਿਹੀ ਵਿਹਲ ਵਿਚ ਅਵੈੱਗਿਆ ਸੁੱਤੇ ਸਿੱਧ ਹੋ ਜਾਂਦੀ ਹੈ। ਛਾਲ ਮਾਰ ਕੇ ਜਾਂ ਪਾਸੇ ਨਿਕਲ ਕੇ ਜਵਾਨ ਵਹਿੜਕਾ ਅਰਲੀ ਤੋੜ ਹੀ ਸੁੱਟਦਾ ਹੈ। ਰੂਪ ਨੇ ਸਾਰੇ ਮੇਲੇ 'ਤੇ ਇਕ ਝਾਤ ਪਾਉਂਦਿਆਂ ਆਖਿਆ :

"ਅੱਜ ਆਊ ਪੂਰਾ ਸਵਾਦ।"

"ਪਰ ਕੱਲ੍ਹ ਵਰਗਾ ਉਈਂ ਨ੍ਹੀਂ ਆਉਣਾ, ਭਾਵੇਂ ਜ਼ੋਰ ਲਾ ਲੈ।" ਜਗੀਰ ਨੇ ਕੁਝ ਭੁੱਲਿਆ ਚੇਤੇ ਕਰਵਾਇਆ।

"ਠੀਕ ਐ ਜੱਟਾ, ਮੰਨਦੇ ਆਂ ਤੈਨੂੰ ਪੀਰਾਂ ਆਂਗੂੰ। ਬੁਰੂੰ ਯਾਦ ਕਰਦਾ ਏਂ।"

"ਉਹ ਭਲਾ ਭੁੱਲਣ ਵਾਲੀਆਂ ਮੂਰਤਾਂ ਨੇ। ਤੈਨੂੰ ਕਾਲਜੇ ਦਾ ਲੜ ਚੱਕ ਕੇ ਵਿਖਾਉਣਾ ਹੋਵੇ, ਫੇਰ ਪਤਾ ਲੱਗੇ ਕਿੰਨਾ ਥਾਂ ਪਾਟਿਆ ਪਿਐ।"

ਰੂਪ ਨੇ ਹੱਸਦਿਆਂ ਕਿਹਾ :

"ਬਾਬਾ ਮਾਫ਼ ਕਰ, ਕਿਤੇ ਤੇਰੀ ਏਥੇ ਨਾ ਮੜ੍ਹੀ ਬਣਾਉਣੀ ਪਵੇ ਵੱਡੇ ਆਸ਼ਕ ਦੀ।"

ਸਿਆਲ ਦੇ ਪਾਲੇ ਦਾ ਜ਼ੋਰ ਮੋੜ ਖਾ ਚੁੱਕਾ ਸੀ ਅਤੇ ਧੁੱਪਾਂ ਦੇ ਟਾਟਕੇ ਲੱਗਣੇ ਸ਼ੁਰੂ ਹੋ ਗਏ ਸਨ। ਭਾਵੇਂ ਬੈਠਿਆਂ ਪਾਲਾ ਸਰੀਰ ਵਿਚ ਧੁੜਧੁੜੀਆਂ ਲੈ ਕੇ ਚੜ੍ਹਦਾ ਅਤੇ ਧੁੱਪੇ ਗਰਮੀ ਪੋਲ੍ਹੀ ਦੇ ਕੰਡਿਆਂ ਵਾਂਗ ਚੁਭਦੀ ਸੀ। ਰੂਪ ਤੇ ਜਗੀਰ ਔਖੇ ਸੁਖਾਲੇ ਇਕ ਥਾਂ ਧੁੱਪੇ ਹੀ ਦੁਪੱਟਾ ਵਿਛਾ ਕੇ ਬਹਿ ਗਏ। ਉਨ੍ਹਾਂ ਦੇ ਨੇੜੇ ਹੀ ਸੰਗਤਰਿਆਂ ਵਾਲਾ ਦੁਕਾਨ ਲਾਈ ਬੈਠਾ ਸੀ। ਰੂਪ ਨੇ ਇਕ ਧੇਲੀ ਦੇ ਸੰਗਤਰੇ ਲੈ ਲਏ। ਜਗੀਰ ਨੂੰ ਉਸ ਫੜਾਉਂਦਿਆਂ ਕਿਹਾ:

"ਲੈ ਖਾ ਲੈ।"

"ਜੇ ਆਖੇਂ ਤਾਂ ਉਨ੍ਹਾਂ ਨੂੰ ਫੜਾ ਆਵਾਂ ?" ਜਗੀਰ ਨੇ ਮਖੌਲ ਵਜੋਂ ਪੁੱਛਿਆ।

"ਤੇਰਾ ਐਨਾ ਜੇਰਾ ਕਿੱਥੇ, ਉਹ ਹੋਰ ਈ ਹੁੰਦੇ ਐ ਫੜਾਉਣ ਵਾਲੇ।"

"ਲਿਆ ਫੜਾ, ਢਾਂਡੀ ਵਾਲੀ ਆਣ ਐ ਜਿਹੜਾ ਨਾ ਜਾਵੇ। ਭਾਵੇਂ ਮੇਰੇ ਮੇਲੇ ਤਾਈਂ ਜੁੱਤੀਆਂ ਈ ਪੈਂਦੀਆਂ ਆਉਣ।" ਜਗੀਰ ਨੇ ਆਖਿਆ।

"ਬਹਿ ਜਾ ਓਏ ਬਹਿ ਜਾ ਸੂਰਮਿਆਂ! ਤੈਨੂੰ ਵੀ ਵੇਖ ਲਾਂਗੇ।"

"ਉਹ ਤਾਂ ਜੁੱਤੀਆਂ ਛੱਡ ਭਾਵੇਂ ਫਾਹਾ ਦੇ ਦੇਣ, ਸੁਰਗਾਂ ਨੂੰ ਹੀ ਜਾਊਂਗਾ।" ਜਗੀਰ ਸੰਗਤਰਾ ਪਾੜਦਿਆਂ ਬੋਲਿਆ, "ਚੰਨੋ ਦਾ ਨਾਂ ਲੈ ਕੇ ਖਾਈਂ, ਚੀਨੀ ਕਬੂਤਰੀ ਦਾ।"

"ਉਹ ਤੈਨੂੰ ਬਹੁਤ ਚੰਗੀ ਲੱਗਦੀ ਐ ?"

"ਮੇਰਾ ਤਾਂ ਜੀਅ ਕਰਦਾ ਏ, ਉਹਨੂੰ ਘੁਟ ਕੇ ਹੀ ਮਾਰ ਦਿਆਂ।"

ਰੂਪ ਦਾ ਅੰਦਰ ਪਿਆਰ ਦੀ ਪ੍ਰਸੰਨਤਾ ਨਾਲ ਨੱਕੋ ਨੱਕ ਭਰ ਗਿਆ। ਯਾਰ ਦੇ ਮੂੰਹੋਂ ਪਿਆਰੀ ਦੀ ਸਿਫ਼ਤ ਸੁਣ ਕੇ ਉਸ ਦੇ ਰੂਪ ਨੂੰ ਹੋਰ ਵੀ ਰੰਗ ਆ ਗਿਆ। ਉਸ ਦੇ ਅੰਦਰ ਚੰਨੋ

ਨੂੰ ਇਕੱਲਿਆਂ ਮਿਲਣ ਦੀ ਖ਼ਾਹਿਸ਼ ਉਭਰੀ, ਜਿਥੇ ਉਸ ਨੂੰ ਆਪਣੀ ਹੋਂਦ ਦਾ ਗਿਆਨ ਵੀ ਭੁੱਲ ਜਾਂਦਾ। ਉਹ ਉਸ ਨੂੰ ਬਹੁਤ ਕੁੱਝ ਕਹਿਣਾ ਚਾਹੁੰਦਾ ਸੀ, ਉਸ ਦੀ ਬੁੱਕਲ ਵਿਚ ਆਪਾ ਉਲੱਦ ਕੇ ਰੋ ਹੀ ਪੈਣਾ। ਪਿਆਰ ਰੂਪ ਹੈ ਅਤੇ ਹਾਸਾ ਤੇ ਰੋਣਾ ਵੀ ਉਸ ਦਾ ਮਾਦੀ ਪਰਛਾਵਾਂ, ਜਿਹੜਾ ਦਿਲ ਦੀ ਉੱਚੀ ਨੀਵੀਂ ਫਿਜ਼ਾ ਵਿਚ ਤਾਰੀਆਂ ਲਾ ਰਿਹਾ ਹੈ।

ਮੇਲੇ ਵਿਚ ਕਈ ਚਿਰੋਕੇ ਵਿੱਛੜੇ ਮਿੱਤਰ ਕੁਦਰਤੀ ਮਿਲ ਪੈਂਦੇ ਹਨ। ਰੂਪ ਨੂੰ ਵੀ ਉਸ ਦੇ ਕਈ ਸੱਜਣਾਂ ਨੇ ਘੁਟ ਘੁਟ ਕੇ ਜੱਫੀਆਂ ਪਾਈਆਂ। ਸਾਰਿਆਂ ਦੀ ਇਕ ਖਾਸੀ ਢਾਣੀ ਹੋ ਗਈ। ਉਨ੍ਹਾਂ ਸਾਰੇ ਮੇਲੇ ਵਿਚ ਇਕ ਗੇੜਾ ਦਿੱਤਾ। ਰੂਪ ਸਾਰਿਆਂ ਤੋਂ ਅੱਗੇ ਮੋਹਰੀ ਜਾਪਦਾ ਸੀ। ਲੰਘਦੇ ਚੋਬਰਾਂ ਦਾ ਉਸ ਦੀ ਭਰੀ ਹੁਸਨ-ਜਵਾਨੀ ਤੱਕ ਕੇ ਪਿੰਡ ਪੁੱਛਣ ਨੂੰ ਮੱਲੋ-ਮੱਲੀ ਜੀਅ ਕਰ ਆਉਂਦਾ।

"ਗੱਭਰੂ ਦੇ ਕਿੱਥੇ ਘਰ ਬਈ?"

"ਨਵੇਂ ਪਿੰਡ ਐ ਬਾਈ।" ਇਹ ਛੋਟਾ ਜਿਹਾ ਜਵਾਬ ਉਹ ਹਰੇਕ ਪੁੱਛਦੇ ਨੂੰ ਦੇਂਦਾ। ਸਾਰੇ ਮੇਲੇ ਦੀਆਂ ਅੱਖਾਂ ਉਸ ਨੂੰ ਵੇਖਦਿਆਂ ਰੱਜਦੀਆਂ ਨਹੀਂ ਸਨ। ਜਗੀਰ ਨੇ ਸਾਥੀਆਂ ਦੀ ਸਲਾਹ ਨਾਲ ਬੋਰੀ ਚੁੱਕਣ ਦੀ ਝੰਡੀ ਖੜੀ ਕਰ ਦਿੱਤੀ। ਪੁੱਛਣ ਵਾਲਿਆਂ ਨੂੰ ਆਖਦਾ:

"ਆਬਣ ਨੂੰ ਕੋਈ ਬੋਰੀ ਚੁੱਕ ਕੇ ਵੇਖ ਲੈ।" ਖੂੰਡੇ ਦੇ ਇਕ ਸਿਰੇ 'ਤੇ ਦੁਪੱਟਾ ਰੱਖ ਕੇ ਉਨ੍ਹਾਂ ਸਾਰੇ ਮੇਲੇ ਵਿਚ ਘੁਮਾਇਆ, ਇਸ ਤਰ੍ਹਾਂ ਸਾਰੇ ਮੇਲੇ ਵਿਚ ਬੋਰੀ ਚੁੱਕਣ ਦੀ ਚਰਚਾ ਛਿੜ ਪਈ। ਉਨ੍ਹਾਂ ਦੀ ਢਾਣੀ ਦੇ ਇਕ ਚੋਬਰ ਨੇ ਕੋਲ ਦੀ ਲੰਘਦੀ ਢੱਡ ਸਾਨਗੀ ਵਾਲੀ ਤਿਖੜੀ ਤੋਂ ਪੁੱਛਿਆ:

"ਕਿਉਂ ਬਈ ਕਿੱਥੇ ਖਾੜਾ ਲਾਉਣਾ ਏਂ?"

"ਜਿੱਥੇ ਤੁਹਾਡਾ ਜੀਅ ਕਰੇ ਲੁਆ ਲਵੋ।" ਸਾਨਗੀ ਵਾਲੇ ਨੇ ਉੱਤਰ ਦਿੱਤਾ।

"ਫੇਰ ਐਥੇ ਈ ਬੰਨ੍ਹ ਲੈਂਦੇ ਆਂ ਖਾੜਾ, ਦੂਰ ਕੀ ਜਾਣਾ ਏਂ।"

ਉਨ੍ਹਾਂ ਮੇਲੇ ਦੇ ਇਕ ਪਾਸੇ, ਵਿਚਕਾਰ ਥਾਂ ਰੱਖ ਕੇ ਗੋਲ ਦਾਇਰਾ ਬਣਾ ਲਿਆ। ਗਾਉਣ ਲੱਗਦਾ ਵੇਖ ਕੇ ਸਾਰਾ ਮੇਲਾ ਹੀ ਉਨ੍ਹਾਂ ਵੱਲ ਨੂੰ ਉਲਰ ਪਿਆ ਅਤੇ ਗਾਉਣ ਵੱਲ ਜਾਂਦੇ ਮੇਲੇ ਨੂੰ ਵੇਖ ਕੇ ਦੁਕਾਨਦਾਰਾਂ ਦੇ ਮੱਥਿਆਂ ਵਿਚ ਤੀਊੜੀਆਂ ਪੈ ਗਈਆਂ। ਸਾਨਗੀ ਵਾਲੇ ਨੂੰ ਪਹਿਲਾਂ ਸੁਰ ਹੋਣ ਦੀ ਹੀ ਢਿੱਲ ਸੀ ਕਿ ਢੱਡ ਬੁੜਕ ਪਈਆਂ ਅਤੇ ਗੱਭਰੂਆਂ ਦੇ ਸੁਆਦ ਵਿਚ ਦਿਲ ਵੀ ਉਛਲੇ। ਪਹਿਲਾਂ ਗਮੰਤਰੀਆਂ ਵਰਾਂ ਦੀ ਦਾਤੀ, ਸਾਰਦਾ ਮਾਤਾ ਨੂੰ ਬੰਦਨਾ ਗਾਈ ਅਤੇ ਪਿੱਛੋਂ ਕਿੰਨੇ ਹੀ ਪੀਰ ਅਵਤਾਰ ਗਿਣ ਮਾਰੇ, ਜਿਵੇਂ ਉਨ੍ਹਾਂ ਦਾ ਸਾਰਿਆਂ 'ਤੇ ਹੀ ਵਿਸ਼ਵਾਸ ਸੀ। ਫਿਰ ਪਾਛੂ ਮੁੰਡੇ ਨੇ ਚਾਦਰੇ ਵਿਚੋਂ ਸੱਜੀ ਲੱਤ ਅਗਾਂਹ ਕੱਢਦਿਆਂ ਬਾਂਹ ਉੱਚੀ ਕਰ ਕੇ ਦੋਹਰਾ ਲਾਇਆ:

ਫੁੱਲ ਦਾ ਲੋਭੀ ਭੌਰ ਹੈ, ਧਨ ਦਾ ਲੋਭੀ ਚੋਰ।
ਮੈਂ ਲੋਭਣ ਇਕ ਦਰਦ ਦੀ, ਕੁਝ ਮੰਗਦੀ ਹੋਰ।

"ਓ ਖੁਸ਼ ਰਹਿ ਜਿਉਣ ਜੋਗਿਆ।" ਲੋਕਾਂ ਨੇ ਮੁੰਡੇ ਦੇ ਮਿੱਠੇ ਤੇ ਉੱਚੇ ਲੰਮੇ ਬੋਲ ਦੀ ਸ਼ਲਾਘਾ ਕੀਤੀ। ਵਜੰਤਰੀ ਨੇ ਸਾਨਗੀ ਨਾਲ ਝੂਟਦਿਆਂ ਤਾਨ ਬਦਲੀ ਅਤੇ ਗਾਉਣ ਦੇ ਮੋਹਰੀ ਨੇ ਕੰਨ ਉੱਤੇ ਹੱਥ ਰੱਖ ਕੇ ਹੀਰ ਦੀ ਕਲੀ ਛੇੜ ਦਿੱਤੀ:—

ਚੂਰੀ ਕੁੱਢ ਦੇ ਵਿਚ ਦੇ ਕੇ ਹੀਰ ਤੁਰ ਪਈ ਬੇਲੇ ਨੂੰ,



ਪੰਜਾਂ ਪੀਰਾਂ ਤਾਈਂ ਮਨ ਵਿਚ ਜਾਇ ਧਿਉਂਦੀ।
ਮਾਂ ਦੇ ਭਾਣੇ ਰਾਂਝਿਆ ਮੈਂ ਤ੍ਰਿੰਞਣ ਵਿਚ ਕੱਤਦੀ ਆਂ,
ਬਾਹਾਂ ਚੁੱਕ ਚੁੱਕ ਸਾਊਆ ਵੇ ਤੱਕਲੇ ਤੰਦ ਪਾਉਂਦੀ।
ਤੇਰੇ ਇਸ਼ਕ ਦਾ ਲਾਂਬੂ ਚੈਨ ਲੈਣ ਦਿੰਦਾ ਨਹੀਂ,
ਹਿੱਕ ਨੂੰ ਘੁਟ ਘੁਟ ਕੇ ਬਹਿ ਬਹਿ ਰਾਤ ਲੰਘਾਉਂਦੀ।
ਪੈਰ ਕਾਣੇ ਕੀਤੇ ਥਾਂ ਥਾਂ ਤੋਂ ਤੱਕ ਕੰਡਿਆਂ ਨੇ,
ਤੇਰੀ ਖ਼ਾਤਰ ਰਾਂਝਿਆ ਮੈਂ ਰੋਹੀਆਂ ਵਿਚ ਭਾਉਂਦੀ।
ਪਿੱਛੇ ਮੁੜਨਾ ਔਖਾ ਹੋ ਗਿਆ ਪੈਰ ਪੁਟ ਕੇ ਵੀ,
ਇਸ਼ਕ ਝਨਾਂ ਵਿਚ ਠਿੱਲ੍ਹ ਹੁਣ ਅੱਗੇ ਵਧਦੀ ਆਉਂਦੀ।
ਭੁੱਖੀ ਕਲਾ ਦੀ ਨੂੰ ਤੂੰ ਦਰਸ਼ਨ ਦੇ ਦੇ ਆਣ ਕੇ,
ਪਛੂ ਕੋਲੋਂ ਤੇਰੇ ਸੈਂ ਸੈਂ ਸ਼ਗਣ ਮਨਾਉਂਦੀ।

"ਵਾਹ ਓਏ ਗਮੰਤਰੀਆ! ਤਾਰ 'ਤੇ ਚਿੱਠੇ।"

"ਆਹ ਫੜੀਂ ਰੁਪਈਆ।"

"ਏਧਰ ਇਕ ਹੋਰ ਫੜੀਂ।"

"ਬੋਲ ਬੋਲ ਈ ਐ, ਝਨਾਂ ਦੀਆਂ ਲਹਿਰਾਂ।"

ਰੁਪਈਏ ਦੇਣ ਵਾਲਿਆਂ ਅਤੇ ਸਲਾਹੁਤਾਂ ਕਰਨ ਵਾਲਿਆਂ ਆਪਣਾ ਹੀ ਰੌਲਾ ਪਾ ਦਿੱਤਾ। ਰੂਪ ਨੇ ਵੀ ਇਕ ਰੁਪਈਆ ਦਿੱਤਾ ਅਤੇ ਹੱਲਾਸ਼ੇਰੀ ਦੇਂਦਿਆਂ ਆਖਿਆ:

"ਖੁੱਲ੍ਹ ਕੇ ਹੌਂਸਲੇ ਨਾਲ ਗਾ।"

"ਤੁਹਾਡੀ ਮਿਹਰ ਚਾਹੀਦੀ ਐ, ਮਾਪਿਓ", ਗਮੰਤਰੀ ਨੇ ਢੱਡ ਉੱਤੇ ਉਂਗਲਾਂ ਮਾਰਦਿਆਂ ਉੱਤਰ ਦਿੱਤਾ।

"ਗਾਉਣ ਵਾਲਾ ਤਾਂ ਅੱਗੇ ਈ ਅੰਤ ਨ੍ਹੀ।" ਜਗੀਰ ਨੇ ਸੁਆਦ ਵਿਚ ਸਿਰ ਹਿਲਾਇਆ।

ਪਾਛੂ ਮੁੰਡੇ ਨੇ ਫਿਰ ਦੋਹਰਾ ਲਾਇਆ:

ਬਾਗਾ ਤੇਰੀ ਜੜ ਵਧੇ, ਭੌਰਿਆ ਜੁਗ ਜੁਗ ਦੀ।
ਉਜੜ ਖੇੜਾ ਮੁੜ ਵਸੇ, ਮੂਰਖ ਜਾਣੇ ਕੀ।

ਰੌਲਾ ਅਸਲੋਂ ਬੰਦ ਹੋ ਗਿਆ। ਸਾਰੇ ਖਾੜੇ ਵਿਚ ਸਾਹ ਲਿਆ ਵੀ ਸਾਫ਼ ਸੁਣਦਾ ਸੀ। ਮੋਹਰੀ ਨੇ ਅਗਲੀ ਕਲੀ ਸ਼ੁਰੂ ਕੀਤੀ:

"ਗੱਲਾਂ ਗੱਲਾਂ ਦੇ ਵਿਚ ਮੈਨੂੰ ਠੱਗ ਲਿਆ ਹੀਰੇ ਨੀ,
ਮੈਂ ਵੀ ਹੁਣ ਪਛਤਾਵਾਂ ਛੱਡ ਕੇ ਤਖ਼ਤ ਹਜ਼ਾਰਾ।
ਮੈਨੂੰ ਚੂਰੀ ਖਵਾ ਕੇ ਤੂੰ ਪਰਚਾਵੇਂ ਬੇਲੇ 'ਚ,
ਜਗ ਤੋਂ ਨਿਆਰਾ ਕੀਤਾ, ਪਿਉ ਤੇਰੇ ਨੇ ਕਾਰਾ।
ਤੇਰਾ ਸ਼ਗਣ ਤੋਰਿਆ ਹੀਰੇ ਸੈਦੇ ਖੇੜੇ ਨੂੰ,
ਬੇਲੇ ਫਿਰੇ ਦੁਹਾਈ ਦੇਂਦਾ ਚਾਕ ਵਿਚਾਰਾ।
ਜੰਮੇ ਦੁੱਖ ਹੋਰ ਸਜਰੇ ਕਿਸਮਤ ਮੇਰੀ ਖੋਟੀ ਐ,

ਨੂੰ ਇਕੱਲਿਆਂ ਮਿਲਣ ਦੀ ਖ਼ਾਹਿਸ਼ ਉਭਰੀ, ਜਿਥੇ ਉਸ ਨੂੰ ਆਪਣੀ ਹੋਂਦ ਦਾ ਗਿਆਨ ਵੀ ਭੁੱਲ ਜਾਂਦਾ। ਉਹ ਉਸ ਨੂੰ ਬਹੁਤ ਕੁੱਝ ਕਹਿਣਾ ਚਾਹੁੰਦਾ ਸੀ, ਉਸ ਦੀ ਬੁੱਕਲ ਵਿਚ ਆਪਾ ਉਲੱਦ ਕੇ ਰੋ ਹੀ ਪੈਣਾ। ਪਿਆਰ ਰੂਪ ਹੈ ਅਤੇ ਹਾਸਾ ਤੇ ਰੋਣਾ ਵੀ ਉਸ ਦਾ ਮਾਦੀ ਪਰਛਾਵਾਂ, ਜਿਹੜਾ ਦਿਲ ਦੀ ਉੱਚੀ ਨੀਵੀਂ ਫਿਜ਼ਾ ਵਿਚ ਤਾਰੀਆਂ ਲਾ ਰਿਹਾ ਹੈ।

ਮੇਲੇ ਵਿਚ ਕਈ ਚਿਰੋਕੇ ਵਿੱਛੜੇ ਮਿੱਤਰ ਕੁਦਰਤੀ ਮਿਲ ਪੈਂਦੇ ਹਨ। ਰੂਪ ਨੂੰ ਵੀ ਉਸ ਦੇ ਕਈ ਸੱਜਣਾਂ ਨੇ ਘੁਟ ਘੁਟ ਕੇ ਜੱਫੀਆਂ ਪਾਈਆਂ। ਸਾਰਿਆਂ ਦੀ ਇਕ ਖ਼ਾਸੀ ਢਾਣੀ ਹੋ ਗਈ। ਉਨ੍ਹਾਂ ਸਾਰੇ ਮੇਲੇ ਵਿਚ ਇਕ ਗੇੜਾ ਦਿੱਤਾ। ਰੂਪ ਸਾਰਿਆਂ ਤੋਂ ਅੱਗੇ ਮੋਹਰੀ ਜਾਪਦਾ ਸੀ। ਲੰਘਦੇ ਚੋਬਰਾਂ ਦਾ ਉਸ ਦੀ ਭਰੀ ਹੁਸਨ-ਜਵਾਨੀ ਤੱਕ ਕੇ ਪਿੰਡ ਪੁੱਛਣ ਨੂੰ ਮੱਲੋ-ਮੱਲੀ ਜੀਅ ਕਰ ਆਉਂਦਾ।

"ਗੱਭਰੂ ਦੇ ਕਿੱਥੇ ਘਰ ਬਈ ?"

"ਨਵੇਂ ਪਿੰਡ ਐ ਬਾਈ।" ਇਹ ਛੋਟਾ ਜਿਹਾ ਜਵਾਬ ਉਹ ਹਰੇਕ ਪੁੱਛਦੇ ਨੂੰ ਦੇਂਦਾ। ਸਾਰੇ ਮੇਲੇ ਦੀਆਂ ਅੱਖਾਂ ਉਸ ਨੂੰ ਵੇਖਦਿਆਂ ਰੱਜਦੀਆਂ ਨਹੀਂ ਸਨ। ਜਗੀਰ ਨੇ ਸਾਥੀਆਂ ਦੀ ਸਲਾਹ ਨਾਲ ਬੋਗੀ ਚੁੱਕਣ ਦੀ ਝੰਡੀ ਖੜੀ ਕਰ ਦਿੱਤੀ। ਪੁੱਛਣ ਵਾਲਿਆਂ ਨੂੰ ਆਖਦਾ :

"ਆਥਣ ਨੂੰ ਕੋਈ ਬੋਗੀ ਚੁੱਕ ਕੇ ਵੇਖ ਲੈ।" ਖੂੰਡੇ ਦੇ ਇਕ ਸਿਰੇ 'ਤੇ ਦੁਪੱਟਾ ਰੱਖ ਕੇ ਉਨ੍ਹਾਂ ਸਾਰੇ ਮੇਲੇ ਵਿਚ ਘੁਮਾਇਆ, ਇਸ ਤਰ੍ਹਾਂ ਸਾਰੇ ਮੇਲੇ ਵਿਚ ਬੋਗੀ ਚੁੱਕਣ ਦੀ ਚਰਚਾ ਛਿੜ ਪਈ। ਉਨ੍ਹਾਂ ਦੀ ਢਾਣੀ ਦੇ ਇਕ ਚੋਬਰ ਨੇ ਕੋਲ ਦੀ ਲੰਘਦੀ ਢੱਡ ਸਾਨਗੀ ਵਾਲੀ ਤਿਖੜੀ ਤੋਂ ਪੁੱਛਿਆ :

"ਕਿਉਂ ਬਈ ਕਿੱਥੇ ਖਾੜਾ ਲਾਉਣਾ ਏਂ ?"

"ਜਿੱਥੇ ਤੁਹਾਡਾ ਜੀਅ ਕਰੇ ਲੁਆ ਲਵੋ।" ਸਾਨਗੀ ਵਾਲੇ ਨੇ ਉੱਤਰ ਦਿੱਤਾ।

"ਫੇਰ ਐਥੇ ਈ ਬੰਨ੍ਹ ਲੈਂਦੇ ਆਂ ਖਾੜਾ, ਦੂਰ ਕੀ ਜਾਣਾ ਏਂ।"

ਉਨ੍ਹਾਂ ਮੇਲੇ ਦੇ ਇਕ ਪਾਸੇ, ਵਿਚਕਾਰ ਥਾਂ ਰੱਖ ਕੇ ਗੋਲ ਦਾਇਰਾ ਬਣਾ ਲਿਆ। ਗਾਉਣ ਲੱਗਦਾ ਵੇਖ ਕੇ ਸਾਰਾ ਮੇਲਾ ਹੀ ਉਨ੍ਹਾਂ ਵੱਲ ਨੂੰ ਉਲਰ ਪਿਆ ਅਤੇ ਗਾਉਣ ਵੱਲ ਜਾਂਦੇ ਮੇਲੇ ਨੂੰ ਵੇਖ ਕੇ ਦੁਕਾਨਦਾਰਾਂ ਦੇ ਮੱਥਿਆਂ ਵਿਚ ਤੀਊੜੀਆਂ ਪੈ ਗਈਆਂ। ਸਾਨਗੀ ਵਾਲੇ ਨੂੰ ਪਹਿਲਾਂ ਸੁਰ ਹੋਣ ਦੀ ਹੀ ਢਿੱਲ ਸੀ ਕਿ ਢੱਡ ਬੁੜਕ ਪਈਆਂ ਅਤੇ ਗੱਭਰੂਆਂ ਦੇ ਸੁਆਦ ਵਿਚ ਦਿਲ ਵੀ ਉਛਲੇ। ਪਹਿਲਾਂ ਗਮੰਤਰੀਆਂ ਵਰਾਂ ਦੀ ਦਾਤੀ, ਸਾਰਦਾ ਮਾਤਾ ਨੂੰ ਬੰਦਨਾ ਗਾਈ ਅਤੇ ਪਿੱਛੋਂ ਕਿੰਨੇ ਹੀ ਪੀਰ ਅਵਤਾਰ ਗਿਣ ਮਾਰੇ, ਜਿਵੇਂ ਉਨ੍ਹਾਂ ਦਾ ਸਾਰਿਆਂ 'ਤੇ ਹੀ ਵਿਸ਼ਵਾਸ ਸੀ। ਫਿਰ ਪਾਛੂ ਮੁੰਡੇ ਨੇ ਚਾਦਰੇ ਵਿਚੋਂ ਸੱਜੀ ਲੱਤ ਅਗਾਂਹ ਕੱਢਦਿਆਂ ਬਾਂਹ ਉੱਚੀ ਕਰ ਕੇ ਦੋਹਰਾ ਲਾਇਆ :

ਫੁੱਲ ਦਾ ਲੋਭੀ ਭੌਰ ਹੈ, ਧਨ ਦਾ ਲੋਭੀ ਚੋਰ।
ਮੈਂ ਲੋਭਣ ਇਕ ਦਰਦ ਦੀ, ਕੁਝ ਮੰਗਦੀ ਹੋਰ।

"ਓ ਖ਼ੁਸ਼ ਰਹਿ ਜਿਉਣ ਜੋਗਿਆ।" ਲੋਕਾਂ ਨੇ ਮੁੰਡੇ ਦੇ ਮਿੱਠੇ ਤੇ ਉੱਚੇ ਲੰਮੇ ਬੋਲ ਦੀ ਸ਼ਲਾਘਾ ਕੀਤੀ। ਵਜੰਤਰੀ ਨੇ ਸਾਨਗੀ ਨਾਲ ਝੂਟਦਿਆਂ ਤਾਨ ਬਦਲੀ ਅਤੇ ਗਾਉਣ ਦੇ ਮੋਹਰੀ ਨੇ ਕੰਨ ਉੱਤੇ ਹੱਥ ਰੱਖ ਕੇ ਹੀਰ ਦੀ ਕਲੀ ਛੇੜ ਦਿੱਤੀ:—

ਚੂਰੀ ਕੱਛ ਦੇ ਵਿਚ ਦੇ ਕੇ ਹੀਰ ਤੁਰ ਪਈ ਬੇਲੇ ਨੂੰ,



ਪੰਜਾਂ ਪੀਰਾਂ ਤਾਈਂ ਮਨ ਵਿਚ ਜਾਇ ਧਿਉਂਦੀ।
ਮਾਂ ਦੇ ਭਾਣੇ ਰਾਂਝਿਆ ਮੈਂ ਤ੍ਰਿੰਞਣ ਵਿਚ ਕੱਤਦੀ ਆਂ,
ਬਾਹਾਂ ਚੁੱਕ ਚੁੱਕ ਸਾਊਆ ਵੇ ਤੱਕਲੇ ਤੰਦ ਪਾਉਂਦੀ।
ਤੇਰੇ ਇਸ਼ਕ ਦਾ ਲਾਂਬੂ ਚੈਨ ਲੈਣ ਦਿੰਦਾ ਨਹੀਂ,
ਹਿੱਕ ਨੂੰ ਘੁਟ ਘੁਟ ਕੇ ਬਹਿ ਬਹਿ ਰਾਤ ਲੰਘਾਉਂਦੀ।
ਪੈਰ ਕਾਣੇ ਕੀਤੇ ਥਾਂ ਥਾਂ ਤੋਂ ਤੱਕ ਕੰਡਿਆਂ ਨੇ,
ਤੇਰੀ ਖ਼ਾਤਰ ਰਾਂਝਿਆ ਮੈਂ ਰੋਹੀਆਂ ਵਿਚ ਭਾਉਂਦੀ।
ਪਿੱਛੇ ਮੁੜਨਾ ਔਖਾ ਹੋ ਗਿਆ ਪੈਰ ਪੁਟ ਕੇ ਵੀ,
ਇਸ਼ਕ ਝਨਾਂ ਵਿਚ ਠਿੱਲ੍ਹ ਹੁਣ ਅੱਗੇ ਵਧਦੀ ਆਉਂਦੀ।
ਭੁੱਖੀ ਕਲਾ ਦੀ ਨੂੰ ਤੂੰ ਦਰਸ਼ਨ ਦੇ ਦੇ ਆਣ ਕੇ,
ਪਛੂ ਕੋਲੋਂ ਤੇਰੇ ਸੌ ਸੌ ਸ਼ਗਣ ਮਨਾਉਂਦੀ।

"ਵਾਹ ਓਏ ਗਮੰਤਰੀਆ! ਤਾਰ 'ਤੇ ਚਿੱਠੇ।"

"ਆਹ ਫੜੀਂ ਰੁਪਈਆ।"

"ਏਧਰ ਇਕ ਹੋਰ ਫੜੀਂ।"

"ਬੋਲ ਬੋਲ ਈ ਐ, ਝਨਾਂ ਦੀਆਂ ਲਹਿਰਾਂ।"

ਰੁਪਈਏ ਦੇਣ ਵਾਲਿਆਂ ਅਤੇ ਸਲਾਹੁਤਾਂ ਕਰਨ ਵਾਲਿਆਂ ਆਪਣਾ ਹੀ ਰੌਲਾ ਪਾ ਦਿੱਤਾ। ਰੂਪ ਨੇ ਵੀ ਇਕ ਰੁਪਈਆ ਦਿੱਤਾ ਅਤੇ ਹੱਲਾਸ਼ੇਰੀ ਦੇਂਦਿਆਂ ਆਖਿਆ:

"ਖੁੱਲ੍ਹ ਕੇ ਹੌਸਲੇ ਨਾਲ ਗਾ।"

"ਤੁਹਾਡੀ ਮਿਹਰ ਚਾਹੀਦੀ ਐ, ਮਾਪਿਓ", ਗਮੰਤਰੀ ਨੇ ਢੱਡ ਉੱਤੇ ਉਂਗਲਾਂ ਮਾਰਦਿਆਂ ਉੱਤਰ ਦਿੱਤਾ।

"ਗਾਉਣ ਵਾਲਾ ਤਾਂ ਅੱਗੇ ਈ ਅੰਤ ਨ੍ਹੀ।" ਜਗੀਰ ਨੇ ਸੁਆਦ ਵਿਚ ਸਿਰ ਹਿਲਾਇਆ।

ਪਾਛੂ ਮੁੰਡੇ ਨੇ ਫਿਰ ਦੋਹਰਾ ਲਾਇਆ:

ਬਾਗਾ ਤੇਰੀ ਜੜ ਵਧੇ, ਭੌਰਿਆ ਜੁਗ ਜੁਗ ਦੀ।
ਉਜੜ ਖੇੜਾ ਮੁੜ ਵਸੇ, ਮੂਰਖ ਜਾਣੇ ਕੀ।

ਰੌਲਾ ਅਸਲੋਂ ਬੰਦ ਹੋ ਗਿਆ। ਸਾਰੇ ਖਾੜੇ ਵਿਚ ਸਾਹ ਲਿਆ ਵੀ ਸਾਫ਼ ਸੁਣਦਾ ਸੀ। ਮੋਹਰੀ ਨੇ ਅਗਲੀ ਕਲੀ ਸ਼ੁਰੂ ਕੀਤੀ:

"ਗੱਲਾਂ ਗੱਲਾਂ ਦੇ ਵਿਚ ਮੈਨੂੰ ਠੱਗ ਲਿਆ ਹੀਰੇ ਨੀ,
ਮੈਂ ਵੀ ਹੁਣ ਪਛਤਾਵਾਂ ਛੱਡ ਕੇ ਤਖ਼ਤ ਹਜ਼ਾਰਾ।
ਮੈਨੂੰ ਚੂਰੀ ਖਵਾ ਕੇ ਤੂੰ ਪਰਚਾਵੇਂ ਬੇਲੇ 'ਚ,
ਜਗ ਤੋਂ ਨਿਆਰਾ ਕੀਤਾ, ਪਿਉ ਤੇਰੇ ਨੇ ਕਾਰਾ।
ਤੇਰਾ ਸ਼ਗਣ ਤੋਰਿਆ ਹੀਰੇ ਸੈਦੇ ਖੇੜੇ ਨੂੰ,
ਬੇਲੇ ਫਿਰੇ ਦੁਹਾਈ ਦੇਂਦਾ ਚਾਕ ਵਿਚਾਰਾ।
ਜੰਮੇ ਦੁੱਖ ਹੋਰ ਸਜਰੇ ਕਿਸਮਤ ਮੇਰੀ ਖੋਟੀ ਐ,

ਤੂੰ ਵੀ ਹੁਣ ਤੱਕ ਰੈਨੇ ਦੇ ਰੱਖਿਆ ਸੀ ਲਾਰਾ।
ਤਾਨ੍ਹੇ ਲੋਕਾਂ ਦੇ ਮੈਂ ਕੀ ਦੁੱਖ ਦੱਸਾਂ ਵੈਰਨੇ,
ਤਿੱਖਾ ਹੋ ਹੋ ਚੱਲਦਾ ਹਿੱਕ ਮੇਰੀ 'ਤੇ ਆਰਾ।
ਚੂਰੀ ਮੱਝਾਂ ਸਾਂਭ, ਆਸ਼ਕ ਚਲਿਆ ਵਤਨਾਂ ਨੂੰ,
ਕਰਮਾਂ ਮਾਰਿਆਂ ਦਾ ਕੌਣ ਪ੍ਰਭੂ ਬਿਨਾਂ ਸਹਾਰਾ।
ਰੁੱਸ ਕੇ ਜਾਹ ਨਾ ਰਾਂਝਿਆ, ਦਰਦਣ ਤੇਰੇ ਦੁੱਖਾਂ ਦੀ,
ਲੈ ਚੱਲ ਨਾਲੇ ਮੈਨੂੰ ਜੇ ਚਲਦਾ ਕੋਈ ਚਾਰਾ।
ਵਾਹ ਨੀ ਜਾਂਦੀ ਬੇੜੀ ਪੈ ਗਈ ਘੁੰਮਣ ਘੇਰੀ 'ਚ,
ਤਰੀਏ ਨਾਲ ਸਿਦਕ ਦੇ ਰਹਿ ਗਿਆ ਦੂਰ ਕਿਨਾਰਾ।"

ਰੁਪਈਆਂ ਦਾ ਫਿਰ ਮੀਂਹ ਪੈ ਗਿਆ ਅਤੇ ਹਰੇਕ ਦੀ ਜ਼ਬਾਨ ਉੱਤੇ, 'ਵਾਹਵਾ', 'ਸ਼ਾਬਾਸ਼', 'ਗਾਉਣ ਵਾਲਿਆ ਤੁਹਾਡੇ ਅਸ਼ਕੇ' ਆਦਿ ਸ਼ਬਦ ਸਨ। ਇੱਕ ਸ਼ਰਾਬ ਪੀਂਦੇ ਗੱਭਰੂ ਨੇ ਆਖਿਆ:

"ਲਓ ਯਾਰ ਹਾੜਾ ਹਾੜਾ ਮਾਰੋ ਤੇ ਮਿਰਜ਼ਾ ਸੂਰਮਾ ਸੁਣਾਓ।"

ਗਾਉਣ ਵਾਲਿਆਂ ਘੁਟ ਘੁਟ ਪੀ ਲਈ। ਸਾਨਗੀ ਵਾਲੇ ਨੇ ਕਿੱਲੀਆਂ ਮਰੋੜਨੀਆਂ ਸ਼ੁਰੂ ਕੀਤੀਆਂ। ਇਕ ਹੋਰ ਮੁੰਡੇ ਨੇ ਕਿਹਾ:

"ਓ ਰਹਿਣ ਦਿਓ, ਹੀਰ ਨਾਲ ਈ ਚੰਗਾ ਰਸ ਬੱਝਿਆ ਏ।"

ਪਰ ਸ਼ਰਾਬੀ ਗੱਭਰੂ ਨੇ ਕਿਸੇ ਦੀ ਇਕ ਨਾ ਮੰਨਣ ਦਿੱਤੀ ਤੇ ਗਾਉਣ ਵਾਲਿਆਂ ਨੂੰ ਮਜ਼ਬੂਰਨ ਮਿਰਜ਼ਾ ਗਾਉਣਾ ਪਿਆ:

ਮਿਰਜ਼ਾ ਕੋਲੇ ਹੋ ਹੋ ਵੇਖਦਾ, ਖਿੜੀ ਸਾਹਿਬਾਂ ਹੁਸਨ ਬਹਾਰ।
ਖੁਲ੍ਹੇ ਕੇਸ ਜੱਟੀ ਦੇ ਵਿਖਰੇ, ਉਲਝੇ ਸੀ ਕੁੰਡਲਾਂ ਮਾਰ।
ਪਿੱਛੇ ਹਟਿਆ ਮਿਰਜ਼ਾ ਸੂਰਮਾ, ਸੁਣ ਨਾਗਾਂ ਦੀ ਫਣਕਾਰ।
ਉਹਦੇ ਤੀਰਾਂ ਬਲ ਮੁਕਿਆ, ਝੱਲਿਆ ਨਾ ਜੱਟੀ ਦਾ ਵਾਰ।
ਕੰਬੀ ਜਾਵੇ ਬਿਜਲ ਸੂਰਮਾ, ਹੱਸੇ ਕੋਲ ਖਲੋਤੀ ਨਾਰ।
ਲਾਟੀਂ ਮੱਚਦੀ ਹੁਸਨ ਮਸ਼ਾਲ ਤੇ, ਪਰ ਲੈਣ ਪਤੰਗੇ ਸਾੜ।

ਸ਼ਰਾਬ ਪੀਂਦੇ ਗੱਭਰੂ ਨੇ ਗਮੰਤਰੀਆਂ ਨੂੰ ਇਕ ਵਾਰ ਹੋਰ ਪਿਆ ਦਿੱਤੀ। ਸਾਨਗੀ ਵਾਲੇ ਨੇ ਕਿੱਲੀਆਂ ਹੋਰ ਕੱਸ ਦਿੱਤੀਆਂ ਅਤੇ ਢੱਡਾਂ ਦੀ ਘੋਟਵੀਂ ਆਵਾਜ਼ ਵਿਚ ਰੜਕ ਜਾਗ ਪਈ। ਖਾੜੇ ਵਿਚ ਕਈ ਢਾਣੀਆਂ ਸ਼ਰਾਬ ਪੀਣ ਲੱਗ ਪਈਆਂ। ਮਿਰਜ਼ੇ ਸਾਹਿਬਾਂ ਦੀ ਪਿਆਰ-ਕਹਾਣੀ ਨੇ ਸਾਜ਼ਾਂ ਵਿਚ ਦੀ ਨਿਕਲ ਕੇ ਸਾਰਿਆਂ ਨੂੰ ਨਸ਼ੇ ਦੇ ਝੂਟੇ ਦੇਣੇ ਸ਼ੁਰੂ ਕਰ ਦਿੱਤੇ।

ਪੋਹ ਪਾਟੀ ਵੇਲਾ ਚੀਰਿਆ, ਮਿਰਜ਼ੇ ਹੇਠ ਜੰਡੋਰੇ ਆ।
ਛਾਲ ਮਾਰ ਬੱਕੀ ਦੀ ਪਿੱਠ ਤੋਂ, ਸਾਹਿਬਾਂ ਲਈ ਕਲਾਵੇ ਚਾ।
"ਏਥੇ ਪੈ ਨਾ ਮੇਰਿਆ ਬੇਲੀਆ! ਚੱਲ ਪਈਏ ਆਪਣੇ ਰਾਹ।
ਪਿੱਛੇ ਵੈਰੀ ਆਉਂਦੇ ਕਮਲਿਆ, ਚੋਰਾਂ ਯਾਰਾਂ ਨੂੰ ਕੀ ਸਾਹ।"
"ਸਾਹਿਬਾਂ, ਮਿਰਜ਼ਾ ਹੱਸਦਾ ਮੌਤ 'ਤੇ, ਉਹਨੂੰ ਛੇਹਰਾਂ ਤੋਂ ਨਾ ਡਰ।



ਆ ਝੱਟ ਕੁ ਢਮਕਾ ਲਾ ਲਈਏ, ਸਾਰੇ ਜੱਗ ਦਾ ਫਿਕਰ ਭੁਲਾ।"
ਉਹਦੇ ਜੁੱਸੇ ਭੰਨੀਆਂ ਉਗਾੜੀਆਂ, ਗਲ ਸਾਹਿਬਾਂ ਦੇ ਬਾਹਾਂ ਪਾ।
ਸਿਰ ਰੱਖ ਸਾਹਿਬਾਂ ਦੇ ਪੱਟ 'ਤੇ, ਲਿਆ ਜੱਟ ਨੇ ਥਕੇਵਾਂ ਲਾਹ।

ਗਮੰਤਰੀਆਂ ਦੇ ਗਾਉਣ ਤੋਂ ਹਟਦਿਆਂ ਹੀ ਇਕ ਸ਼ਰਾਬੀ ਨੇ ਮੁੜ ਹੀਰ ਸੁਣਨ ਲਈ ਜ਼ਿੱਦ ਕੀਤੀ ਅਤੇ ਦੂਜਿਆਂ ਨੇ ਮਿਰਜ਼ੇ ਲਈ। ਦੋਵੇਂ ਢਾਣੀਆਂ ਦੇ ਚੋਬਰ ਸ਼ਰਾਬੀ ਸਨ। ਪੋਹ ਮਾਘ ਦੀਆਂ ਗੰਦਲਾਂ ਦੇ ਘਿਉ ਪਾ ਪਾ ਖਾਧੇ ਸਾਗ ਤੋਂ ਪੈਦਾ ਹੋਇਆ ਲਹੂ, ਸ਼ਰਾਬ ਦੀ ਪੁੱਠ ਨਾਲ ਉਬਲ ਪਿਆ। ਜਵਾਨੀ ਵਿਚ ਕੌਣ ਜੱਟ ਮੁੰਡਾ ਆਪਣੀ ਮੋੜੀ ਗੱਲ ਸਹਾਰ ਸਕਦਾ ਹੈ? ਸਾਰੇ ਖਾੜੇ ਵਿਚ ਰੌਲਾ ਪੈ ਗਿਆ। ਉਨ੍ਹਾਂ ਦੇ ਗਾਲ੍ਹੋ-ਗਾਲ੍ਹੀ ਹੋਣ ਨਾਲ ਹੀ ਖਾੜਾ ਪੁੱਟਿਆ ਗਿਆ। ਉਸ ਪਿੱਛੋਂ ਡਾਂਗ ਚੱਲ ਪਈ। ਗਮੰਤਰੀਆਂ ਆਪਣੇ ਸਾਜ਼ ਕੱਛਾਂ ਵਿਚ ਦਿੱਤੇ ਅਤੇ ਵੱਡਿਆਂ ਦੇ ਹੇਠ ਦੀ ਨਿਉਂ ਕੇ ਖਿਸਕ ਗਏ। ਭਬੂਤ੍ਰਿਆਂ ਅਤੇ ਸ਼ਰਾਬੀ ਜੱਟਾਂ ਨੂੰ ਸੰਨ੍ਹ ਵਿਚ ਹੋ ਕੇ ਛੁਡਾਉਂਦਾ ਕਿਹੜਾ? ਅਕਲ ਅਕਲ ਤੇ ਅਸਰ ਕਰਦੀ ਹੈ, ਮੂਰਖ ਅੱਗੇ ਅਫਲਾਤੂਨ ਨੇ ਵੀ ਹੱਥ ਬੰਨ੍ਹੇ ਸਨ।

ਸਿਪਾਹੀ ਪਹਿਲੋਂ ਖੜ੍ਹੇ ਤਮਾਸ਼ਾ ਦੇਖਦੇ ਰਹੇ। ਜਦ ਦੋ ਕੁ ਚੰਗੀ ਤਰ੍ਹਾਂ ਕੁੱਟੇ ਗਏ ਅਤੇ ਬਾਕੀ ਉਨ੍ਹਾਂ ਦੇ ਸਾਥੀ ਭੱਜ ਗਏ, ਫਿਰ ਸਿਪਾਹੀਆਂ ਮਾਰਨ ਵਾਲਿਆਂ ਨੂੰ ਫੜਨਾ ਚਾਹਿਆ। ਇੱਕ ਚੋਬਰ ਨੇ ਸਿਪਾਹੀ ਦੇ ਜਬਾੜੇ 'ਤੇ ਖੂੰਡਾ ਮਾਰਿਆ ਅਤੇ ਆਖਿਆ:

"ਜ਼ਰਾ ਹੌਲਦਾਰਾ, 'ਗਾਂਹ ਹੋ ਕੇ ਜੇਰੇ ਨਾ' ਹੱਥ ਪਾ, ਜੇਰੇ ਨਾ'।"

ਦੂਜੇ ਸਿਪਾਹੀ ਵੀ ਠਠੰਬਰ ਗਏ। ਰੂਪ ਤੇ ਜਗੀਰ ਹੋਰੀਂ ਰੌਲਾ ਪੈਣ 'ਤੇ ਹੀ ਉਠ ਕੇ ਪਾਸੇ ਹੋ ਗਏ ਸਨ। ਜਿਹੜਾ ਮੁੰਡਾ ਮਿਰਜ਼ਾ ਗਾਉਣ ਲਈ ਮੁੜ ਮੁੜ ਕਹਿ ਰਿਹਾ ਸੀ, ਉਸ ਦੇ ਵੀ ਬਹੁਤੀਆਂ ਵੱਜੀਆਂ ਸਨ। ਉਸ ਦਾ ਮੂੰਹ ਬੂਟਿਆਂ ਵਾਲੇ ਰੁਮਾਲ ਨਾਲ ਬੱਧਾ ਹੋਇਆ ਸੀ। ਜਿਉਂ ਜਿਉਂ ਉਸ ਦੇ ਡਾਂਗਾਂ ਪੈ ਰਹੀਆਂ ਸਨ, ਤਿਉਂ ਤਿਉਂ ਉਹ ਗਾਲ੍ਹਾਂ ਦੇਈ ਗਿਆ ਸੀ। ਜਗੀਰ ਨੇ ਉਸ ਨੂੰ ਡਿੱਗੇ ਪਏ ਨੂੰ ਉੱਠਦਿਆਂ ਦੇਖ ਕੇ ਆਖਿਆ:

"ਸਾਲਾ ਕਿੰਨਾ ਕਾਠਾ ਐ, ਭੋਰਾ ਨਹੀਂ ਜਰਕਿਆ। ਸਾਲੇ ਲੰਡੇ ਦੇ ਨੇ ਲੜਾਈ ਕਰਾ ਕੇ ਈ ਦਮ ਲਿਆ। ਕਿੰਨਾ ਸੁਆਦ ਆ ਰਿਹਾ ਸੀ।"

ਰੂਪ ਹੋਰਾਂ ਦੀ ਢਾਣੀ ਵਿਖਰ ਕੇ ਫਿਰ ਜੁੜ ਗਈ। ਉਨ੍ਹਾਂ ਮੇਲੇ ਦੇ ਦੂਜੇ ਪਾਸੇ ਬੋਰੀ ਅਤੇ ਮੁਗਧਰ ਚੁੱਕਣ ਵਾਲਿਆਂ ਦਾ ਖੁੱਲ੍ਹਾ ਖਾੜਾ ਬੰਨ੍ਹ ਲਿਆ। ਮੁਗਧਰ ਮੱਲਾਂ ਨੇ ਪਹਿਲੋਂ ਹੀ ਲਿਆਂਦੇ ਹੋਏ ਸਨ। ਸਾਢੇ ਚਾਰ ਮਣ ਪੱਕੇ ਦੀ ਬੋਰੀ ਵੀ ਠੋਕ ਕੇ ਭਰ ਲਈ। ਪੱਗਾਂ ਤੇ ਚਾਦਰੇ ਲਾਹ ਕੇ ਜਵਾਨ ਖਾੜੇ ਵਿਚ ਨਿਕਲ ਆਏ। ਮੁਗਧਰ ਚੁੱਕਣ ਵਾਲਿਆਂ ਲੱਕ ਨਾਲ ਚਾਦਰੇ ਕੱਸ ਕੇ ਬੰਨ੍ਹ ਲਏ। ਬੋਰੀ ਚੁੱਕਣ ਵਾਲਿਆਂ ਵਿਚੋਂ ਰੂਪ ਤੇ ਜਗੀਰ ਵੀ ਸਨ। ਰੂਪ ਦਾ ਭਰਿਆ, ਲੰਮਾ ਤੇ ਸੁਹਣਾ ਸਰੀਰ ਵੇਖ ਕੇ ਭੁੱਖ ਲਹਿੰਦੀ ਸੀ। ਖਾੜੇ ਦੀਆਂ ਨਜ਼ਰਾਂ ਉਸ ਦੇ ਪਿੱਛੇ ਹੀ ਭੌਂ ਰਹੀਆਂ ਸਨ। ਮੁਗਧਰ ਚੁੱਕੇ ਜਾਣ ਲੱਗੇ। ਜਗੀਰ ਤੇ ਰੂਪ ਦੇ ਮੁਕਾਬਲੇ ਵਿਚ ਬੋਰੀਆਂ ਚੁੱਕਣ ਵਾਲੀਆਂ ਜੋੜੀਆਂ ਸਨ। ਦੋ ਜੋੜੀਆਂ ਤੋਂ ਪਹਿਲੀ ਵਾਰੀ ਹੀ ਬਾਲਾ ਨਾ ਨਿਕਲਿਆ। ਪਰ ਜਗੀਰ ਤੇ ਰੂਪ ਦੀ ਵਾਰੀ ਆਈ, ਉਹ ਪਹਿਲੀ ਹੁਥਕਲੀ ਨਾਲ ਬੋਰੀ ਹਿੱਕ ਬਰਾਬਰ ਲੈ ਗਏ ਅਤੇ ਉਥੋਂ ਝੋਸਾ ਮਾਰ ਕੇ ਬਾਹਾਂ ਖੜ੍ਹੀਆਂ ਕਰ ਦਿੱਤੀਆਂ। ਇਕ ਵਾਰ ਹੀ ਸਾਰਾ ਖਾੜਾ 'ਵਾਹ ਬਈ ਵਾਹ' ਕਰ ਉੱਠਿਆ। ਉਨ੍ਹਾਂ ਤੋਂ ਪਿਛਲੀ ਜੋੜੀ ਨੇ ਵੀ ਬਾਲਾ ਕੱਢ ਦਿੱਤਾ। ਫਿਰ ਧੜੀ

ਭਾਰ ਵਧਾ ਦਿੱਤਾ। ਰੂਪ ਹੋਰੀਂ ਉਹ ਵੀ ਚੁੱਕ ਗਏ। ਮੁਕਾਬਲੇ ਦੀ ਜੋੜੀ ਹਾਰ ਗਈ। ਪਹਿਲੀ ਵਾਰੀ ਤਾਂ ਰੂਪ ਹੋਰਾਂ ਤੋਂ ਵੀ ਬਾਹਾਂ ਨਾ ਖੜ੍ਹੀਆਂ ਹੋਈਆਂ ਪਰ ਦੂਜੀ ਵਾਰੀ ਬੜੀ ਸਫ਼ਾਈ ਨਾਲ ਠੂਹ ਬਾਲਾ ਕੱਢ ਦਿੱਤਾ। ਸਾਰਿਆਂ ਸ਼ਾਬਾਸ਼ ਦਿੱਤੀ ਅਤੇ ਪੰਦਰਾਂ ਵੀਹ ਰੁਪਈਏ ਵੀ ਇਸ ਜੋੜੀ ਨੂੰ ਹੋ ਗਏ। ਜਿਹੜੇ ਰੂਪ ਨੇ ਜਾਣ ਕੇ ਸਾਰੇ ਈ ਜਗੀਰ ਨੂੰ ਦੇ ਦਿੱਤੇ। ਮੁਗਧਰ ਵਿਚ ਧੰਨੇ ਤਖਾਣ-ਵੱਧੀਏ ਅਤੇ ਵੇਰੋਕਿਆਂ ਵਾਲੇ ਦਾ ਮੁਕਾਬਲਾ ਪੈ ਗਿਆ। ਡੀਲ-ਡੌਲ ਵੱਲੋਂ ਧੰਨਾ ਨਰੋਆ ਦਿਸਦਾ ਸੀ, ਵੇਰੋਕਿਆਂ ਵਾਲਾ ਝੰਡੀ ਲੈ ਗਿਆ। ਮੁਗਧਰ ਤੇ ਬੋਰੀ ਚੁੱਕ ਹਟਣ ਪਿੱਛੋਂ ਮੇਲਾ ਹੌਲਾ ਹੋਣਾ ਸ਼ੁਰੂ ਹੋ ਗਿਆ। ਦੋ ਦੋ ਚਾਰ ਚਾਰ ਕੋਹ ਜਾਣ ਵਾਲੇ ਖਿਸਕ ਤੁਰੇ।

"ਚੱਲ ਹੁਣ ਆਪਾਂ ਵੀ ਘਰ ਨੂੰ ਚੱਲੀਏ", ਰੂਪ ਨੇ ਜਗੀਰ ਨੂੰ ਤੁਰ ਚੱਲਣ ਦੀ ਨੀਯਤ ਨਾਲ ਆਖਿਆ।

"ਹਾਂ, ਕੁਛ ਲੈ ਵੀ ਚੱਲੀਏ ਮੂੰਹ ਮਿੱਠਾ ਕਰਨ ਲਈ। ਉਨ੍ਹਾਂ ਉਲਾਂਭਾ ਵੀ ਵੱਟ ਦੇ ਦੇਣਾ ਏਂ।"

ਕਈ ਇਕ ਮਿੱਤਰਾਂ ਆਪਣੇ ਪਿੰਡ ਲਿਜਾਣ ਲਈ ਰੂਪ ਹੋਰਾਂ ਨੂੰ ਜ਼ੋਰ ਲਾਇਆ।

ਪਰ ਅੱਜ ਉਹ ਕਪੂਰੀਂ ਰਹਿਣ ਲਈ ਮਨ ਬਣਾ ਚੁੱਕੇ ਸਨ। ਦੂਜੇ ਉਹ ਸਮਝਦੇ ਸਨ, ਅੱਜ ਸਾਨੂੰ ਕੋਈ ਉਡੀਕ ਵੀ ਰਿਹਾ ਹੈ। ਪੁਲੀਸ ਨੇ ਇਕ ਘੰਟਾ ਦਿਨ ਖੜੇ ਹੀ ਮੇਲਾ ਖਿਲਾਰ ਦਿੱਤਾ। ਦੁਕਾਨਦਾਰ ਆਪਣਾ ਬਚਿਆ ਸੌਦਾ ਸਮੇਟ ਰਹੇ ਸਨ ਅਤੇ ਜੱਟ ਮੁੰਡੇ ਬੱਕਰਾ ਬੁਲਾਉਂਦੇ ਘਰਾਂ ਨੂੰ ਜਾ ਰਹੇ ਸਨ।

ਰਾਤ ਪਈ ਤੋਂ ਰੂਪ ਤੇ ਜਗੀਰ ਨੂੰ ਪਸ਼ੂਆਂ ਵਾਲੇ ਦਲਾਨ ਦੇ ਇਕ ਪਾਸੇ ਬੈਠਕ ਵਰਗੀ ਕੋਠੜੀ ਵਿਚ ਮੰਜੇ ਡਾਹ ਦਿੱਤੇ। ਕੋਠੜੀ ਦਾ ਇਕੋ ਬੂਹਾ ਸੀ, ਜਿਹੜਾ ਦਲਾਨ ਵਿਚ ਖੁੱਲ੍ਹਦਾ ਸੀ ਅਤੇ ਦਲਾਨ ਵਿਚੋਂ ਦੀ ਲੰਘ ਕੇ ਹੀ ਅਗਾਂਹ ਵਿਹੜੇ ਤੇ ਸਵਾਤ ਵਿਚ ਜਾਣਾ ਪੈਂਦਾ ਸੀ। ਕੋਠੜੀ ਵਿਚ ਸਰ੍ਹੋਂ ਦਾ ਦੀਵਾ ਜਗ ਰਿਹਾ ਸੀ। ਇਸ ਘਰ ਮੇਲਾ ਵੇਖਣ ਆਏ ਹੋਰ ਵੀ ਤਿੰਨ ਪ੍ਰਾਹੁਣੇ ਸਨ, ਜਿਹੜੇ ਚੁਬਾਰੇ ਵਿਚ ਆਰਾਮ ਕਰ ਰਹੇ ਸਨ। ਭਾਵੇਂ ਚੰਨੋ ਦੇ ਘਰ ਵੀ ਦੋ ਪ੍ਰਾਹੁਣੇ ਆਏ ਹੋਏ ਸਨ, ਫਿਰ ਵੀ ਸ਼ਾਮੋ ਉਨ੍ਹਾਂ ਦੇ ਘਰੋਂ ਦੋ ਬਿਸਤਰੇ ਲੈ ਆਈ। ਇਕ ਅਤਿ ਵਧੀਆ ਬਿਸਤਰਾ ਚੰਨੋ ਨੇ ਆਪਣੀ ਭਜਨ ਭਾਬੀ ਦੇ ਸੰਦੂਕ ਵਿਚੋਂ ਕੱਢ ਕੇ ਗਲੀਚੇ ਨਾਲ ਜੋੜਦਿਆਂ ਕਿਹਾ :

"ਜੇਹੋ ਜੇ ਸਾਡੇ ਬਿਸਤਰੇ ਐ, ਓਹੋ ਜਿਆ ਹੇਠ ਦੇਈਂ।"

"ਨੀ ਤੇਰੇ ਦਾ ਮੈਨੂੰ ਤੇਰੇ ਨਾਲੋਂ ਬਹੁਤ ਫਿਕਰ ਐ, ਹੋਰ ਦੱਸ ਕੀ ਆਹਨੀ ਏਂ ?"

"ਲੈ ਵੇਖ ਲੈ, ਪੁੱਠੀਆਂ ਪਾਉਣੀਆਂ ਤਾਂ ਕੋਈ ਤੇਰੇ ਕੋਲੋਂ ਸਿੱਖੇ।"

"ਮੈਂ ਤੇਰੇ ਢਿੱਡ ਦੀਆਂ ਸਭ ਜਾਣਦੀ ਹਾਂ", ਸ਼ਾਮੋ ਬਿਸਤਰੇ ਚੁੱਕ ਕੇ ਜਾਂਦਿਆਂ ਬੋਲੀ।

ਚੰਨੋ ਦੇ ਚਿੱਤ ਦੀ ਖਾਹਿਸ਼ ਸ਼ਾਮੋ ਨੇ ਸਮਝ ਲਈ ਸੀ। ਉਸ ਗਲੀਚੇ ਵਾਲਾ ਬਿਸਤਰਾ ਰੂਪ ਦੇ ਮੰਜੇ 'ਤੇ ਸੁੱਟ ਦਿੱਤਾ ਅਤੇ ਦੂਜਾ ਜਗੀਰ ਦੇ। ਜਗੀਰ ਤੇ ਰੂਪ ਦੋਵੇਂ ਆਪ ਉੱਠ ਕੇ ਵਿਛਾਉਣ ਲੱਗ ਪਏ। ਜਾਂਦੀ ਸ਼ਾਮੋ ਨੇ ਉਨ੍ਹਾਂ ਤੋਂ ਪੁੱਛਿਆ :

"ਰੋਟੀ ਵੀ ਤਿਆਰ ਏ, ਰੂਪ ਲਿਆਈਏ ?"

"ਲਿਆਉ, ਖਾ ਲੈਂਦੇ ਆਂ।"



"ਰੰਗਾ" ਆਖ ਸ਼ਾਮੋ ਅੰਦਰ ਰਸੋਈ ਵਿਚ ਚਲੀ ਗਈ। ਜਗੀਰ ਆਪਣਾ ਚਤੌਂਹੀ ਵਾਲਾ ਬਿਸਤਰਾ ਵਿਛਾ ਕੇ ਰੂਪ ਦੇ ਗਲੀਚੇ ਵੱਲ ਧਿਆਨ ਮਾਰਿਆ।

"ਹੂੰ ਹੂੰ! ਮੂੰਹਾਂ ਨੂੰ ਮੁਲਾਹਜੇ, ਸਿਰਾਂ ਨੂੰ ਸਲਾਮਾਂ। ਪਰ ਫੇਰ ਵੀ ਤੇਰੇ ਨਾਲ ਹੁੰਦਿਆਂ ਮੈਨੂੰ ਚਤੌਂਹੀ ਗਦੇਲਾ ਮਿਲ ਗਿਆ, ਨਹੀਂ ਤਾਂ ਖਬਰੇ ਜੁੱਲੀ ਵੀ ਨਾ ਥਿਆਉਂਦੀ।"

ਰੂਪ ਥੋੜ੍ਹਾ ਮੁਸਕਰਾ ਪਿਆ, ਪਰ ਉਸ ਕੋਈ ਜਵਾਬ ਨਾ ਦਿੱਤਾ, ਸਗੋਂ ਔਕਾਂ ਦੀ ਤੂੰ ਦੇ ਬਣੇ ਗਲੀਚੇ ਅਤੇ ਉਸ ਦੇ ਰੰਗ-ਬਰੰਗੇ ਫੁੱਲਾਂ ਨੂੰ ਵੇਖਦਾ ਰਿਹਾ। ਉਹ ਖ਼ਿਆਲ ਕਰ ਰਿਹਾ ਸੀ, ਕਿਸ ਭਾਗਾਂ ਵਾਲੀ ਨੇ ਐਨਾ ਸੁਹਣਾ ਗਲੀਚਾ ਹੱਥੀਂ ਬਣਾਇਆ ਏ। ਉਹ ਕਿੰਨੀ ਰਕਾਨ ਹੋਵੇਗੀ।

ਸ਼ਾਮੋ ਨੇ ਘਰਦਿਆਂ ਤੋਂ ਚੋਰੀ ਦੋ ਪਰੌਂਠੇ ਇਕ ਖੰਡ ਦਾ ਅਤੇ ਦੂਜਾ ਲੂਣ ਮਿਰਚਾਂ ਵਾਲਾ ਰੂਪ ਨੂੰ ਝੇਡ ਕਰਨ ਲਈ ਪਕਾ ਰੱਖੇ ਸਨ। ਉਸ ਦੋਵੇਂ ਪਰੌਂਠੇ ਇਕ ਸਾਦਾ ਰੋਟੀ ਹੇਠ ਰੱਖ ਕੇ ਥਾਲੀ ਪਰੋਸ ਦਿੱਤੀ। ਪਿਆਰ-ਰਾਹ 'ਤੇ ਵਗਦਿਆਂ ਕੋਈ ਵੀ ਦੁੱਖ ਸੁੱਖ ਵਿਚੋਂ-ਦੀ ਲੰਘੇ ਬਿਨਾਂ ਜ਼ਿੰਦਗੀ ਦੀ ਮੰਜ਼ਲ ਤੱਕ ਨਹੀਂ ਪੁੱਜ ਸਕਦਾ। ਜਗੀਰ ਦੀ ਥਾਲੀ ਵਿਚ ਸਾਦੀਆਂ ਰੋਟੀਆਂ ਰੱਖੀਆਂ। ਸ਼ੱਕਰ-ਘਿਓ, ਛੋਲਿਆਂ ਦਾ ਸਾਗ ਅਤੇ ਗੋਭੀ ਦੀ ਸਬਜ਼ੀ ਅੱਡੋ ਅੱਡ ਕੌਲੀਆਂ ਵਿਚ ਪਾਈਆਂ ਹੋਈਆਂ ਸਨ। ਸ਼ਾਮੋ ਦੇ ਛੋਟੇ ਭਰਾ ਨੇ ਉਨ੍ਹਾਂ ਦੇ ਹੱਥ ਧੁਆਏ। ਥਾਲੀਆਂ ਸ਼ਾਮੋ ਨੇ ਇਸ ਤਰ੍ਹਾਂ ਹੁਸ਼ਿਆਰੀ ਨਾਲ ਮੁੰਡੇ ਨੂੰ ਫੜਾਈਆਂ ਸਨ ਕਿ ਸੱਜੀ ਥਾਲੀ ਉਰਲੇ ਪਾਸੇ ਰੂਪ ਨੂੰ ਹੀ ਮਿਲੇ। ਰੋਟੀ ਖਾਣ ਤੋਂ ਪਹਿਲਾਂ ਜਗੀਰ ਤੇ ਰੂਪ ਨੇ 'ਵਾਅਖਰੂ' ਆਖਿਆ। ਰੋਟੀ ਖਾਂਦਿਆਂ ਜਦ ਰੂਪ ਨੇ ਮਿੱਠੇ ਪਰੌਂਠੇ ਦੀ ਗਰਾਹੀ ਮੂੰਹ ਵਿਚ ਪਾਈ, ਉਹ ਇਸ ਤਰ੍ਹਾਂ ਮੁਸਕਰਾ ਪਿਆ, ਜਿਵੇਂ ਅਚਾਨਕ ਕੋਈ ਕਲੀ ਆਪਣੀਆਂ ਬਾਛਾਂ ਖੋਲ੍ਹ ਕੇ ਫੁੱਲ ਬਣ ਜਾਵੇ। ਰੂਪ ਨੇ ਜਗੀਰ ਨੂੰ ਛੇੜਨ ਲਈ ਮਿੱਠੇ ਪਰੌਂਠੇ ਦਾ ਅੱਧ ਉਸ ਦੀ ਥਾਲੀ ਵਿਚ ਰੱਖ ਦਿੱਤਾ। ਮੁੰਡਾ ਪਾਣੀ ਵਾਲੇ ਗਲਾਸ ਰੱਖ ਕੇ ਅੰਦਰ ਚਲਿਆ ਗਿਆ। ਜਗੀਰ ਨੇ ਮੂੰਹ ਵਿਚ ਗਰਾਹੀ ਪਾਉਂਦਿਆਂ ਹੀ ਸਿਰ ਉਤਾਂਹ ਹਿਠਾਂ ਹਿਲਾਇਆ।

"ਜਦੋਂ ਰੱਬ ਦੁਰਾਂਝੇ ਕਰੇ, ਬੰਦੇ ਦਾ ਕੀ ਜ਼ੋਰ ਚੱਲਦਾ ਐ। ਅੱਗੇ ਖੇਤੜੀ ਬਿਸਤਰਾ ਨਵਾਬਾਂ ਵਰਗਾ ਤੈਨੂੰ ਦੇ ਗਈ।"

"ਸਾਲਿਆ, ਤੈਨੂੰ ਅੱਧ ਨਹੀਂ ਦਿੱਤਾ ਵਿਚੋਂ।"

"ਆਹੋ ਇਹਦੇ ਵਿਚੋਂ ਤਾਂ ਅੱਧ ਦੇ ਦਿੱਤਾ, ਹੋਰਨਾਂ ਚੀਜ਼ਾਂ ਵਿਚੋਂ ਵੀ ਸਿੱਧੀ ਨੀਤ ਰੱਖ ਨਾ।"

"ਲੈਂਡਿਆ, ਬੰਦਾ ਨਹੀਂ ਬਣਦਾ।"

"ਆਹ ਵੇਖ ਸਾਨੂੰ ਝੁਲਸੇ ਕੰਨ ਵਰਗੀਆਂ।" ਜਗੀਰ ਨੇ ਦੀਵੇ ਦੇ ਚਾਨਣ ਵਿਚ ਰੋਟੀ ਦਾ ਇਕ ਸਿਰਾ ਵਿਖਾਇਆ। ਜਿਹੜਾ ਬਹੁਤਾ ਸੇਕ ਲੱਗ ਜਾਣ ਕਾਰਨ ਥੋੜ੍ਹਾ ਸੜ ਗਿਆ ਸੀ। ਰੂਪ ਨੇ ਹੱਸਦਿਆਂ ਲੂਣ ਮਿਰਚਾਂ ਵਾਲੇ ਪਰੌਂਠੇ ਵਿਚੋਂ ਵੀ ਹਿੱਸਾ ਦੇ ਦਿੱਤਾ। ਜਗੀਰ ਨੇ ਛੇਤੀ ਨਾਲ ਬੁਰਕੀ ਸਾਗ ਨਾਲ ਲਬੇੜ ਕੇ ਮੂੰਹ ਵਿਚ ਪਾਈ ਅਤੇ ਚਿੱਥਦਿਆਂ ਸਾਰ ਹੀ ਬੋਲ ਪਿਆ :

"ਯਾਰੋ, ਆਹ ਤਾਂ ਝੇਡ ਈ ਹੋ ਗੀ।"

ਰੂਪ ਦਾ ਹਾਸਾ ਦਲਾਨੋਂ ਬਾਹਰ ਵਿਹੜੇ ਤੱਕ ਚਲਿਆ ਗਿਆ। ਮੁੰਡਾ ਰੋਟੀ ਪੁੱਛਣ

ਆਇਆ। ਦੋਹਾਂ ਨੇ ਇਕ ਇਕ ਹੋਰ ਰਖਾ ਲਈ। ਮੁੰਡੇ ਦੇ ਚਲੇ ਜਾਣ ਪਿੱਛੋਂ ਰੂਪ ਨੇ ਜਗੀਰ ਨੂੰ ਆਖਿਆ :

"ਮੇਰੇ ਨਾਲ ਖਾਣੇ ਵੇਖ ਲੈ ਕਿਹੋ ਜਿਹੇ ਮਿਲਦੇ ਐ। ਘਰ ਤੇਰੀ ਨੰਦੋ ਨੇ ਮੱਖੀ ਦੀਆਂ ਮੱਖੇ ਮਾਰਨੀਆਂ ਸੀ।"

"ਹਾਂ ਬਈ ਖਾਣਿਆਂ ਵਾਲਾ ਤਾਂ ਅੰਤ ਨ੍ਹੀ।"

ਰੋਟੀ ਖਾ ਕੇ ਦੋਹਾਂ ਚੂਲੀ ਕੀਤੀ। ਮੁੰਡਾ ਸਾਰੇ ਭਾਂਡੇ ਇਕੱਠੇ ਕਰ ਲੈ ਗਿਆ। ਰੋਟੀ ਖਾ ਲੈਣ ਤੋਂ ਥੋੜ੍ਹਾ ਚਿਰ ਪਿੱਛੋਂ ਸੰਤੀ ਨੇ ਰੂਪ ਨੂੰ ਅੰਦਰ ਸਵਾਤ ਵਿਚ ਸੱਦਿਆ। ਉਹ ਸਵਾਤ ਵਿਚ ਸੂਤ ਦੇ ਮੰਜੇ 'ਤੇ ਥਮਲੇ ਦੀ ਢੋਹ ਲਾ ਕੇ ਬਹਿ ਗਿਆ। ਸੰਤੀ ਨੇ ਰੂਪ ਦੀ ਭੈਣ ਦਾ ਹਾਲ ਪੁੱਛਿਆ।

"ਬਸੰਤ ਕੌਰ ਦੀ ਕੋਈ ਚਿੱਠੀ ਚੀਰਾ ਨਹੀਂ ਆਇਆ ?"

"ਨੱਥੀ ਨਾਈ ਪਰਸੋਂ ਚੌਥੇ ਸੁਨੇਹਾ ਲਿਆਇਆ ਸੀ, ਰਾਜ਼ੀ ਖੁਸ਼ੀ ਐ ਸਾਰੇ।" ਰੂਪ ਨੇ ਨੀਵੀਂ ਪਾਉਂਦਿਆਂ ਉੱਤਰ ਦਿੱਤਾ। ਰੂਪ ਦੀ ਹੋਲੀ ਤੇ ਸੰਗਾਊ ਜਿਹੀ ਆਵਾਜ਼ ਨੂੰ ਸ਼ਾਮੋ ਨੇ ਮਿਨ੍ਹਿਆਂ ਸਮਝਿਆ, ਬੱਲੇ ਵੇ ਸ਼ੇਰਾ! ਜਿਵੇਂ ਤੇਰੀ ਗੱਲ ਦਾ ਤਾਂ ਕਿਸੇ ਨੂੰ ਪਤਾ ਈ ਨਹੀਂ? ਸੰਤੀ ਫਿਰ ਗੱਲ ਕਰਨ ਲੱਗੀ ਪਹਿਲੋਂ ਝਿਜਕੀ ਅਤੇ ਮੁੜ ਸਿਆਣੀ ਬਣਨ ਦੇ ਯਤਨ ਕਰ ਕੇ ਘੰਗੂਰ ਕੇ ਬੋਲੀ :

"ਮੈਂ ਬਾਈ ਨਾਲ ਸਲਾਹ ਕੀਤੀ ਸੀ, ਬਈ ਜ਼ਮੀਨ ਅਗਲੇ ਸਾਲ ਵਾਸਤੇ ਰੂਪ ਹੋਰਾਂ ਨੂੰ ਲਿਖਾ ਦੇਈਏ। ਉਸ ਵੀ ਆਖਿਆ ਏ, 'ਏਦੂੰ ਕੀ ਚੰਗਾ ਏ।' ਤੁਸੀਂ ਆਪਣੀ ਸਲਾਹ ਦੱਸ ਦੇਵੋ।"

ਰੂਪ ਸੋਚੀਂ ਪੈ ਗਿਆ ਕਿ ਇਸ ਨੂੰ ਕੀ ਉੱਤਰ ਦੇਵਾਂ। ਇਕ ਫਜ਼ੂਲ ਲੜਾਈ ਗਲ ਪੈ ਰਹੀ ਹੈ। ਫਿਰ ਉਸ ਨੂੰ ਓਥੋਂ ਦੇ ਰੰਗੀਲੇ ਮਾਹੌਲ ਨੇ ਪ੍ਰਭਾਵਤ ਕਰ ਲਿਆ।

"ਚਾਚੀ ਗੱਲ ਇਹ ਹੈ, ਜਿਉਣੇ ਨੇ ਧੋਲੇ ਪੈਰੀਂ ਜ਼ਮੀਨ ਨਹੀਂ ਛੱਡਣੀ। ਉਹ ਵੈਲੀਆਂ ਨੂੰ ਸ਼ਰਾਬ ਵੀ ਪਿਆਊਗਾ। ਹੋ ਸਕਦਾ ਹੈ ਲੜਾਈ ਹੋ ਜਾਵੇ। ਮੁਕੱਦਮਾ ਚੱਲ ਪਿਆ, ਸਾਡੇ ਉੱਤੇ ਤੁਸਾਂ ਪੈਸੇ ਲਾਉਣੇ ਹੋਣਗੇ।"

ਸੰਤੀ ਰੂਪ ਦੀਆਂ ਖਰੀਆਂ ਸੁਣ ਕੇ ਹੌਲੀ ਜਿਹੀ ਹੋ ਗਈ। ਸ਼ਾਮੋ ਨੂੰ ਰੂਪ 'ਤੇ ਗੁੱਸਾ ਆ ਗਿਆ, ਉਸ ਨੂੰ ਆਸ ਨਹੀਂ ਸੀ, ਰੂਪ ਉਸ ਦੀ ਭੂਆ ਦੀ ਗੱਲ ਉਲਟਾਵੇਗਾ। ਸ਼ਾਮੋ ਦੀ ਮਾਂ ਨੇ ਸਹਿਜ ਨਾਲ ਆਖਿਆ :

"ਵੀਰਾ ਲੜਨਾ ਕਾਹਨੂੰ ਏਂ। ਤੁਸੀਂ ਆਦਮੀਆਂ ਵਾਲੇ ਹੋ, ਇਹ ਬੁਜ਼ੀ ਮਾਨੀਂ ਏਂ। ਸਮਝਾ ਬੁਝਾ ਕੇ ਉਸ ਨੂੰ ਵਰਜ ਦਿਆ ਜੇ। ਬਈ ਹੁਣ ਤੂੰ ਬਥੇਰਾ ਇਹ ਵਾਹ ਲਈ ਏ, ਕਿਸੇ ਦੀ ਚੀਜ਼ 'ਤੇ ਕਿੰਨਾ ਕੁ ਚਿਰ ਜ਼ੋਰ ਚਲਦਾ ਏ।"

"ਮਾਈ, ਜੀਹਦੇ ਮੂੰਹ ਨੂੰ ਮਾਸ ਲੱਗ ਜਾਵੇ, ਥੋੜ੍ਹੇ ਕੀਤਿਆਂ ਉਹ ਕਦੋਂ ਛੱਡਦਾ ਏ। ਉਹਦਾ ਹਰਾਮ ਚਿੱਤ ਪਿਆ ਏ, ਸਮਝ ਨਾਲ ਉਸ ਕਦੋਂ ਭਾਉਣਾ ਏਂ। ਤੂੰ ਚਾਚੀ ਨੂੰ ਪੁੱਛ, ਕਿੰਨੀ ਵਾਰੀ ਉਸ ਨੂੰ ਪੰਚੈਤਾਂ ਵਿਚ ਲੋਕਾਂ ਆਖਿਆ ਏ।"

"ਮਾੜੀ ਤਾਂ ਭਾਈ ਇਹ, ਜੀਹਨੇ ਪਹਿਲੋਂ ਘਰ ਵਾੜ ਲਿਆ।"

"ਰਹਿਣ ਦੇ, ਚੁੱਪ ਕਰ ਤੂੰ।" ਸੰਤੀ ਨੇ ਤਲਖ਼ੀ ਨਾਲ ਆਖਿਆ, "ਜਿਹੜੀ ਹੋ



ਚੁੱਕੀ, ਉਹਦੀ ਕੀ ਨੌਹ-ਚੋਣੀ ਕਰਨੀ ਏ।" ਫਿਰ ਉਸ ਰੂਪ ਨੂੰ ਸੰਬੋਧਨ ਕੀਤਾ, "ਤੁਸੀਂ ਇਸ ਤਰ੍ਹਾਂ ਕਰ ਲਵੋ, ਮੁਨਸਬੀ ਪੁਆ ਕੇ ਐਸ ਸਾਲ ਦਾ ਮੈਨੂੰ ਅੱਧਾ ਮਾਮਲਾ ਦੇ ਦੇਵੋ।"

ਸੰਤੀ ਦੀ ਮਾਮੂਲੀ ਝਿੜਕ ਨਾਲ ਸ਼ਾਮੋ ਦੀ ਮਾਂ ਉੱਠ ਕੇ ਅੰਦਰ ਚਲੀ ਗਈ। ਰੂਪ ਦੇ ਦਿਲ ਵਿਚ ਕਈ ਪ੍ਰਕਾਰ ਦੇ ਖ਼ਿਆਲ ਘੁੰਮਣ ਲੱਗੇ। ਜ਼ਮੀਨ ਸਸਤੀ ਹੈ, ਦਾਣੇ ਬਹੁਤ ਹੋ ਜਾਣਗੇ। ਇਸ ਪਿੰਡ ਆਉਣ ਜਾਣ ਦਾ ਬਹਾਨਾ ਬਣਿਆ ਰਹੇਗਾ। ਖ਼ਬਰੇ ਸੰਤੀ ਜ਼ੋਰ ਦੇ ਕੇ ਚੰਨੋ ਦਾ ਸਾਕ ਹੀ ਕਰਵਾ ਦੇਵੇ। ਜਿਉਣੇ ਸਾਲੇ ਦੇ ਪਿੱਛੇ ਕੌਣ ਹੈ, ਉਹ ਦੋ ਧੌਲਾਂ ਦੀ ਮਾਰ ਏ। ਫੇਰ ਵੀ ਕਾਹਲੀ ਨਹੀਂ ਕਰਨੀ ਚਾਹੀਦੀ।" ਉਸ ਸੰਤੀ ਨੂੰ ਆਖ਼ਰੀ ਵਜੋਂ ਕਿਹਾ:

"ਇਹ ਗੱਲ ਸਾਨੂੰ ਮਨਜ਼ੂਰ ਐ, ਪਰ ਪੱਕੀ ਅਸੀਂ ਪਿੰਡ ਸਾਰੇ ਸਲਾਹ ਕਰ ਕੇ ਕਰਾਂਗੇ।"

"ਸਾਨੂੰ ਕਿਵੇਂ ਪਤਾ ਲੱਗੂ ?"

"ਮੈਂ ਪੰਜ ਚੌਹ ਦਿਨਾਂ ਤਕ ਆਪ ਦੱਸ ਜਾਵਾਂਗਾ।"

"ਚੰਗਾ ਓਦੋਂ ਭਾਵੇਂ ਲਿਖਾ-ਪੜ੍ਹੀ ਵੀ ਕਰਵਾ ਲਿਓ।"

"ਹੱਛਾ, ਪਰ ਸਾਨੂੰ ਜਿਉਣੇ ਨਾਲ ਕਾਟੋ-ਕਲੇਹ ਜ਼ਰੂਰ ਕਰਨਾ ਪਊ।" ਰੂਪ ਨੇ ਹੋਰ ਰੋਹਬ ਦੇਣ ਲਈ ਆਖਿਆ।

ਉਹ ਗੱਲਾਂ ਕਰ ਹੀ ਰਹੇ ਸਨ ਚੰਨੋ ਦੁੱਧ ਦਾ ਗੜਵਾ ਲੈ ਕੇ ਆ ਗਈ। ਉਸ ਨੂੰ ਵੇਖਦਿਆਂ ਹੀ ਸ਼ਾਮੋ ਬੋਲੀ :

"ਇਹਦੇ ਵਿਚ ਕੀ ਏ ?" ਸ਼ਾਮੋ ਨੇ ਦੀਵੇ ਦੀ ਬੱਤੀ ਸੀਖੀ ਅਤੇ ਬੋਤਲ ਵਿਚੋਂ ਹੋਰ ਤੇਲ ਪਾ ਦਿੱਤਾ।

"ਦੁੱਧ।" ਚੰਨੋ ਦਾ ਹਿਰਦਾ ਰੂਪ ਨੂੰ ਵੇਖਦਿਆਂ ਹੀ ਦੁੱਧ ਦੀ ਮਿਠਾਸ ਵਿਚ ਬਦਲ ਗਿਆ। ਦੀਵੇ ਦੇ ਚਾਨਣ ਵਿਚ ਉਸ ਦਾ ਰੂਪ ਲਾਲੀ ਵਿਚ ਭਖ ਰਿਹਾ ਸੀ। ਸੰਤੀ ਨੇ ਗੜਵਾ ਫੜਦਿਆਂ ਕਿਹਾ :

"ਕੁੜੇ ਤੂੰ ਕਾਹਨੂੰ ਖੇਚਲ ਕਰਨੀ ਸੀ।"

"ਮੈਂ ਕਿਹਾ, ਥੋਡੇ ਲਵੇਰੇ ਦੀ ਤੁੱਛ ਏ ਤੇ ਪ੍ਰਾਹੁਣੇ ਸੁਖ ਨਾਲ ਆਏ ਵੇ ਨੇ।"

ਸੰਤੀ ਨੇ ਰੂਪ ਨੂੰ ਓਥੇ ਹੀ ਦੁੱਧ ਛੰਨੇ ਵਿਚ ਪਾ ਕੇ ਫੜਾ ਦਿੱਤਾ ਅਤੇ ਜਗੀਰ ਲਈ ਦਲਾਨ ਵਿਚ ਲੈ ਗਈ। ਰੂਪ ਨੇ ਵਿਹਲ ਤਾੜ ਕੇ ਕਿਹਾ :

"ਸਤਿ ਸ੍ਰੀ ਅਕਾਲ ਜੀ!"

ਚੰਨੋ ਨੇ ਮੁਸਕਾ ਕੇ ਮੂੰਹ ਦੂਜੇ ਪਾਸੇ ਕਰ ਲਿਆ।

"ਮੈਂ ਤਾਂ ਆਪਣੇ ਕਰਾਰ 'ਤੇ ਆ ਗਿਆ।"

"ਹੁਣ ਬੋਲਦੀ ਨੀ ਨੀ!" ਸ਼ਾਮੋ ਦਾ ਸਾਰਾ ਹਿਰਦਾ ਹਾਸੀ ਤੇ ਮਖ਼ੌਲ ਬਣਿਆ ਹੋਇਆ ਸੀ।

"ਮੈਂ ਕੀ ਬੋਲਾਂ।" ਚੰਨੋ ਨੇ ਏਨਾ ਹੀ ਮਸਾਂ ਕਿਹਾ।

"ਬਸ ਤੂੰ ਭੁਲਾਈਂ ਨਾ, ਹੋਰ ਨ੍ਹੀ ਤੇਰੇ ਕੋਲੋਂ ਕੁਝ ਮੰਗਦਾ।"

ਚੰਨੋ ਨੇ ਉਸ ਵੱਲ ਇਉਂ ਤੱਕਿਆ, ਜਿਵੇਂ ਆਖ ਰਹੀ ਸੀ, ਤੂੰ ਤਾਂ ਭੁੱਲਣ ਜੋਗੀ ਪਹਿਲੇ ਦਿਨ ਹੀ ਨਹੀਂ ਛੱਡਿਆ। ਕਿਤੇ ਤੂੰ ਨਾ ਧੋਖਾ ਦੇ ਜਾਵੀਂ। ਪ੍ਰੇਮੀਆਂ ਦਾ ਦਿਲ ਸਦਾ

ਅਧੀਰ ਰਹਿੰਦਾ ਹੈ ਅਤੇ ਇਹੀ ਕਾਰਨ ਹੈ, ਉਹ ਪਿਆਰੇ 'ਤੇ ਇਤਬਾਰ ਕਰਦਾ ਵੀ ਧੜਕਦਾ ਹੈ। ਸੰਤੀ ਜਗੀਰ ਨੂੰ ਦੁੱਧ ਪਿਆ ਕੇ ਵਾਪਸ ਆ ਗਈ। ਜਾਂਦੀ ਚੰਨੋ ਨੂੰ ਸ਼ਾਮੋ ਨੇ ਉਹਦਾ ਹੱਥ ਘੁਟ ਕੇ ਅਟਕਾ ਲਿਆ। ਦੁੱਧ ਪੀ ਕੇ ਰੂਪ ਵੀ ਜਗੀਰ ਕੋਲ ਚਲਿਆ ਗਿਆ। ਜਗੀਰ ਨੇ ਪੈਂਦੀ ਸੱਟੇ ਹੀ ਪੁੱਛਿਆ :

"ਕਿਉਂ ਇਹ ਦੁੱਧ ਪੱਠੀ ਲਿਆਈ ਸੀ ਨਾ ?"

ਰੂਪ ਨੇ ਸਿਰ ਹਿਲਾ ਕੇ 'ਹਾਂ' ਕੀਤੀ।

"ਮੈਨੂੰ ਅੱਗੇ ਈ ਪਤਾ ਸੀ, ਮਰ ਜਾਣੀ ਦਾ ਜੀਅ ਨੀ ਪਿੱਛੇ ਪੈਂਦਾ। ਪਰ ਕੀ ਕਰੇ ਕੈਦ ਐ ਕੈਦ।"

ਰੂਪ ਨੇ ਚੰਨੋ ਲੰਘਦੀ ਦਾ ਖ਼ਿਆਲ ਰੱਖਿਆ ਅਤੇ ਕੋਠੜੀ ਤੋਂ ਬਾਹਰ ਹਨੇਰੇ 'ਚ ਖਲੋਤਾ ਰਿਹਾ। ਜਦ ਚੰਨੋ ਲੰਘਣ ਲੱਗੀ, ਤਦ ਹੌਲੀ ਜਿਹੀ ਆਖਿਆ :

"ਜੀ ਮੈਥੋਂ ਕੀ ਕਸੂਰ ਹੋ ਗਿਆ ?"

"ਸਾ-ਸਰੀ-ਕਾਲ।" ਇਹ ਚੰਨੋ ਦਾ ਪਹਿਲਾ ਉੱਤਰ ਸੀ, ਮਿੱਠਾ ਤੇ ਪਿਆਰਾ।

ਤੂੰ ਕੀ ਜਾਣੇ ਪਤੀਲੇ ਦਿਆ ਢੱਕਣਾ,<br>ਰਾਮ ਸੱਤ ਕੁੜੀਆਂ ਦੀ।

## 9

ਸੰਤੀ ਚਕਮਾ ਚੁੱਲ੍ਹਾ ਕਿਸੇ ਯਾਰ ਨੂੰ ਡਹਾ ਕੇ ਮਾਰੂ।

ਰੂਪ, ਜਗੀਰ, ਕਾਕਾ ਅਤੇ ਜੈਲੋ ਸੰਤੀ ਦੀ ਜ਼ਮੀਨ ਠੇਕੇ ਉੱਤੇ ਲੈ ਲੈਣ ਦੀ ਸਲਾਹ ਕਰਨ ਲੱਗੇ। ਰੂਪ ਆਪਣੀ ਵਲੋਂ ਪੱਕੀ ਕਰ ਆਇਆ ਸੀ ਅਤੇ ਲਿਖਾ-ਪੜ੍ਹੀ ਕਰਵਾ ਲੈਣਾ ਚਾਹੁੰਦਾ ਸੀ। ਪਿਆਰ ਅਜਿਹੀ ਚੇਟਕ ਹੈ, ਜਿਹੜਾ ਮਨੁੱਖ ਦੇ ਦਿਲ ਵਿਚ ਕਈ ਪ੍ਰਕਾਰ ਦੀਆਂ ਕੁਰਬਾਨੀਆਂ ਲਈ ਜਿਗਰਾ ਤੇ ਦਲੇਰੀ ਪੈਦਾ ਕਰ ਦੇਂਦਾ ਹੈ। ਰੂਪ ਨੇ ਦਿਲ ਵਿਚ ਪੱਕੀ ਮਿਥ ਲੈਣ ਦੇ ਬਾਵਜੂਦ ਆਪਣੇ ਨਾਲ ਚੋਣਵੇਂ ਖਾੜਕੂ ਗੱਭਰੂ ਰਲਾ ਲੈਣੇ ਸਿਆਣਪ ਸਮਝੀ। ਜਗੀਰ ਨੂੰ ਸਾਰੀ ਅੰਦਰਲੀ ਗੱਲ ਦਾ ਪਤਾ ਸੀ। ਉਸ ਹਿੱਕ ਥਾਪੜ ਲਈ ਸੀ ਕਿ ਵਾਧੇ ਘਾਟੇ ਪਿੱਛੇ ਨਹੀਂ ਜਾਣਾ, ਯਾਰ ਦੀ ਯਾਰੀ ਨਿਭਾਉਣੀ ਏਂ। ਕਾਕਾ ਤੇ ਜੈਲੋ ਵੀ ਉਨ੍ਹਾਂ ਤੋਂ ਮੁੱਖ ਮੋੜਨ ਵਾਲੇ ਨਹੀਂ ਸਨ। ਕਾਕੇ ਦੇ ਅਵਿੱਦਿਤ ਦਿਮਾਗ਼ ਵਿਚ ਇਹ ਖ਼ਿਆਲ ਭੌਂ ਰਿਹਾ ਸੀ, ਔਰਤ ਕਿਸੇ ਦੀ ਨਹੀਂ ਹੁੰਦੀ। ਉਹ ਸਾਹਿਬਾਂ ਦੀ ਕਰਤੂਤ ਗਾਉਣ ਵਾਲਿਆਂ ਤੋਂ ਸੁਣ ਚੁੱਕਾ ਸੀ। ਸੁੱਚੇ ਸੂਰਮੇ ਦਾ ਕਿੱਸਾ ਤਾਂ ਉਹ ਨਿੱਤ ਹੀ ਸੁਣਦਾ ਸੀ। ਜਿਸ ਵਿਚ ਵੀਰੋ, ਸੁੱਚੇ ਦੀ ਭਾਬੀ ਘੁਕਰ ਮੱਲ ਨਾਲ ਖ਼ਰਾਬ ਹੋ ਗਈ ਸੀ ਅਤੇ ਸੁੱਚੇ ਨੂੰ ਉਨ੍ਹਾਂ ਦੋਹਾਂ ਨੂੰ ਮਾਰਨਾ ਪਿਆ ਸੀ। ਸੰਤੀ ਤੇ ਜਿਉਣੇ ਦੀ ਖੱਜਲ-ਖਵਾਰੀ ਉਹ ਅੱਖੀਂ ਵੇਖ ਚੁੱਕਾ ਸੀ। ਉਸ ਨੇ ਇਨ੍ਹਾਂ ਖ਼ਿਆਲਾਂ ਦੀ ਖਿੱਚੋਤਾਣ ਵਿਚੋਂ ਆਖਿਆ :

"ਰੰਨ ਚਕਮਾ ਚੁੱਲ੍ਹਾ ਹੁੰਦਾ ਐ। ਹੁਣ ਠਕੋਰ ਲੌ ਚੰਗੀ ਤਰ੍ਹਾਂ, ਪਿੱਛੋਂ ਨਾ ਪਛਤਾਇਓ। ਉਂਜ ਮੈਂ ਥੋਡੇ ਨਾਲ ਆਂ, ਕਿਤੇ ਮੈਨੂੰ ਡਰਾਕਲ ਈ ਨਾ ਸਮਝ ਲਿਓ।"

"ਜੇ ਮਾੜੀ ਨਿਕਲ ਜੂ ਆਪਣਾ ਕੀ ਲੈ ਜੂ। ਆਪਾਂ ਇਕ ਸਾਲ ਜ਼ਮੀਨ ਵਾਹ ਕੇ ਛੱਡ ਦੇਵਾਂਗੇ ਤੇ ਅਗਲੇ ਸਾਲ ਫਿਰ ਜਿਉਣੇ ਨਾਲ ਮੱਥਾ ਲੁਆ ਦਿਆਂਗੇ।" ਜਗੀਰ ਨੇ ਕਾਹਲਿਆਂ ਪੈ ਕੇ ਉੱਤਰ ਦਿੱਤਾ।



ਜੈਲੋ ਨੇ ਸਿਰ ਹਿਲਾਉਂਦਿਆਂ ਦਲੀਲ ਦਿੱਤੀ :

"ਭਾ ਸਾਰਥੀ ਅਗਾਂਹ ਨੂੰ ਜ਼ਮੀਨ ਰੱਖਣ ਦੀ ਉਸ ਨਾਲ ਗੱਲ ਕਰਨੀ ਚਾਹੀਦੀ ਐ। ਜਿਉਣੇ ਤੋਂ ਕਜੀਏ ਕਲੇਸ਼ ਨਾਲ ਜ਼ਮੀਨ ਦਾ ਕਬਜ਼ਾ ਲਿਆ ਤੇ ਫੇਦਾ ਵੀ ਨਾ ਉਠਾਇਆ।"

"ਇਹ ਗੱਲ ਤਾਂ ਉਹ ਦੋਹੀਂ ਹੱਥੀਂ ਮੰਨਦੀ ਐ", ਰੂਪ ਨੇ ਜੈਲੋ ਦੀ ਤਸੱਲੀ ਕਰਵਾਈ।

"ਹੋਏ ਸੌਦੇ ਨੂੰ ਠੂਸ ਮਾਰ ਕੇ ਵੀ ਮੁਕਰਾਉਣ ਵਾਲੇ ਹੁੰਦੇ ਐ ?"

"ਨਹੀਂ, ਤੂੰ ਅਜਿਹੀਆਂ ਗੱਲਾਂ ਦਾ ਫ਼ਿਕਰ ਨਾ ਕਰ ਭੋਰਾ, ਮੈਂ ਆਪੇ ਸਿੱਝ ਲਵਾਂਗਾ।"

ਰੂਪ ਨੇ ਕਾਕੇ ਵੱਲ ਮੂੰਹ ਫੇਰ ਕੇ ਆਖਿਆ, "ਕਿਉਂ ਤੇਰੀ ਕੀ ਸਲਾਹ ਏ, ਫੇਰ ਨਾ 'ਭਿਰ ਭਿਰ' ਕਰੀਂ ਪਿੱਛੋਂ ?"

"ਮੈਂ ਠੀਕ ਆਂ ਬਾਈ।"

"ਜੇ ਜਿਉਣਾ ਠੋਕਣਾ ਪਿਆ ?"

"ਇਹ ਗੱਲ ਐ ਤਾਂ ਸਾਲੇ ਦੇ ਅੱਜ ਹੀ ਗਿੱਟੀ ਪੂੰ ਪਾ ਦਿੰਨੇ ਆਂ। ਸੁੱਚੇ ਸੂਰਮੇ ਦਾ ਨਿੱਤ ਕਿੱਸਾ ਸੁਣੀਂਦਾ ਐ, ਤੂੰ ਫੋਕੇ ਪਟਾਕੇ ਨਾ ਸਮਝੀਂ।"

ਸਾਰੇ ਹੱਸ ਪਏ। ਜਗੀਰ ਨੇ ਥਾਪੀ ਦੇਂਦਿਆਂ ਕਿਹਾ :

"ਓਏ ਮੁੰਡਾ ਤਾਂ ਵਾਗਾਂ ਖਿੱਚ ਕੇ ਰੱਖਣ ਵਾਲਾ ਏ।"

ਓਸੇ ਆਥਣ ਸਾਰਿਆਂ ਨੇ ਰੂਪ ਦੇ ਘਰ ਸ਼ਰਾਬ ਪੀਤੀ। ਰੂਪ ਨੇ ਸਾਰਿਆਂ ਨੂੰ ਗੱਲ ਲੁਕਾਈ ਰੱਖਣ ਲਈ ਤਾਕੀਦ ਕੀਤੀ। ਪਰ ਘਰ ਨੂੰ ਜਾਂਦਿਆਂ, ਨਸ਼ੇ ਦੇ ਲੋਰ ਵਿਚ ਕਾਕੇ ਤੋਂ ਦੇਂਦੀਆਂ ਕਰੀਚਦਿਆਂ ਨਿਕਲ ਗਿਆ :

"ਬੱਚੂ ਜਿਉਣਿਆਂ! ਤੇਰੇ ਸੀਰਮੇ ਪੀਆਂਗੇ ਸੀਰਮੇ।"

ਬੀਹੀ ਦੇ ਮੋੜ 'ਤੇ ਚੰਦ-ਚਾਨਣੀ ਰਾਤ ਵਿਚ ਮੁੰਡੇ ਸ਼ਕਰ-ਭਿੱਜੀ ਖੇਡ ਰਹੇ ਸਨ। ਉਨ੍ਹਾਂ ਵਿਚ ਜਿਉਣੇ ਦਾ ਵੱਡਾ ਮੁੰਡਾ ਵੀ ਸੀ। ਉਸ ਆਪਣੇ ਬਾਪੂ ਨੂੰ ਸ਼ਰਾਬੀ ਕਾਕੇ ਦੀ ਗੱਲ ਦੱਸੀ। ਜਿਉਣੇ ਨੂੰ ਦਾਲ ਵਿਚ ਕਾਲਾ ਖੁੜਕ ਗਿਆ ਅਤੇ ਉਸ ਦਿਨ ਤੋਂ ਹੀ ਚੇਤੰਨ ਰਹਿਣ ਲੱਗ ਪਿਆ।

ਇਸ ਵਾਰ ਰੂਪ ਇਕੱਲਾ ਕਪੂਰੀਂ ਗਿਆ ਅਤੇ ਜਗੀਰ ਨੂੰ ਜਾਣ ਕੇ ਛੱਡ ਗਿਆ। ਜਗੀਰ ਉਸ ਦਾ ਯਾਰ ਜ਼ਰੂਰ ਸੀ, ਪਰ ਰੂਪ ਦਾ ਦਿਲ ਉਸ ਤੋਂ ਚੋਰੀ ਕਿਸੇ ਮੱਠੀ ਤਸੱਲੀ ਨੂੰ ਤਰਸ ਰਿਹਾ ਸੀ। ਮਿੱਤਰਤਾ ਉਹ ਡੰਡੀ ਹੈ, ਜਿਸ ਉੱਤੇ ਤੁਰਿਆਂ ਪਿਆਰ ਦਾ ਪਾਂਧੀ ਆਪਣੀ ਮੰਜ਼ਲ 'ਤੇ ਪੁੱਜ ਜਾਂਦਾ ਹੈ।

ਰੂਪ ਨੇ ਪਹਿਲੀਆਂ ਸ਼ਰਤਾਂ ਉੱਤੇ ਹੀ ਜ਼ਮੀਨ ਲਿਖਵਾ ਲਈ, ਜਿਹੜੀਆਂ ਮੇਲੇ ਵਾਲੀ ਰਾਤ ਸੰਤੀ ਨਾਲ ਹੋਈਆਂ ਸਨ। ਦਿਨ ਛਿਪਣ ਵਿਚ ਹਾਲੇ ਦੋ ਢਾਈ ਘੰਟੇ ਸਨ। ਰੂਪ ਨੇ ਸੰਤੀ ਨੂੰ ਪਿੰਡ ਜਾਣ ਲਈ ਆਖਿਆ, ਪਰ ਉਸ ਦਾ ਦਿਲ ਮੱਲੋਜ਼ੋਰੀ ਰਾਤ ਕੱਟਣ ਨੂੰ ਕਰਦਾ ਸੀ। ਸੰਤੀ ਨੇ ਸਿਰ ਫੇਰਦਿਆਂ ਕਿਹਾ :

"ਆਹ ਕੋਈ ਵੇਲਾ ਪਿੰਡ ਨੂੰ ਜਾਣ ਦਾ ਏ। ਤੈਨੂੰ ਤਾਂ ਅੱਧ ਤੱਕ ਜਾਂਦਿਆਂ ਨ੍ਹੇਰਾ ਹੋ ਜਾਣਾ ਏਂ।"

"ਨੇਰਾ ਹੋ ਚੂ ਤਾਂ ਕੀ ਏ।"

"ਨਾ ਭਾਈ, ਸਵੇਰੇ ਦਿਨ ਨਹੀਂ ਚੜ੍ਹਨਾ, ਹੁਣ ਤਾਂ ਮੈਂ ਕੋਈ ਨਹੀਂ ਜਾਣ ਦੇਂਦੀ।"

"ਚੰਗਾ ਤੇਰੀ ਮਰਜ਼ੀ ਏ ਚਾਚੀ!"

ਰੂਪ ਦੇ ਦਿਲ ਦੀ ਹੋ ਗਈ। ਉਹ ਖੁਸ਼ੀ ਨੂੰ ਆਪਣੇ ਅੰਦਰ ਦੱਬ ਦੱਬ ਰੱਖਦਾ ਸੀ, ਪਰ ਉਹ ਫਿਰ ਵੀ ਬਾਹਰ ਨੂੰ ਡੁਲ੍ਹਦੀ ਆ ਰਹੀ ਸੀ। ਸਮਾਂ ਬਿਤਾਣ ਲਈ ਉਹ ਬਾਹਰ ਨੂੰ ਨਿਕਲ ਤੁਰਿਆ। ਜਦ ਦਾ ਆਇਆ ਸੀ ਉਸ ਚੰਨੋ ਨੂੰ ਮਸਾਂ ਇਕ ਵਾਰ ਹੀ ਦੇਖਿਆ ਸੀ। ਪਰ ਚੰਨੋ ਦੇ ਪ੍ਰਸੰਨ ਚਿਹਰੇ ਉੱਤੇ ਮਿੱਠਾ 'ਜੀ ਆਇਆਂ' ਉਕਰਿਆ ਹੋਇਆ ਸੀ। ਪ੍ਰੇਮੀਆਂ ਦੀਆਂ ਤੱਕਾਂ ਪੁੰਗਰਦੇ ਵਲਵਲਿਆਂ ਨੂੰ ਗੱਭਰੂ ਬਣਾਉਂਦੀਆਂ ਹਨ। ਹੁਸਨ ਦੀ ਕੋਮਲ ਤਹਿ ਵਿਚ ਹਰਕਤ ਕਰਦਾ ਲਹੂ ਅੱਖ-ਮਚੋਲੀ ਖੇਡਦਾ ਹੈ ਅਤੇ ਸੰਗ ਦੀਆਂ ਪਲਕਾਂ ਆਪ-ਮੁਹਾਰੇ ਖੁਲ੍ਹ ਖੁਲ੍ਹ ਇਕੱਠੀਆਂ ਹੁੰਦੀਆਂ ਜਾਂਦੀਆਂ ਹਨ। ਪਿੰਡੋਂ ਬਾਹਰ ਰੂਪ ਓਸੇ ਡੰਡੀ 'ਤੇ ਆ ਗਿਆ, ਜਿਸ 'ਤੇ ਕਦੇ ਪਿਆਰ ਦਾ ਦੇਵਤਾ ਮਿਹਰਬਾਨ ਹੋਇਆ ਸੀ ਅਤੇ ਉਹਦੇ ਲਈ ਜ਼ਿੰਦਗੀ ਦਾ ਬੂਹਾ ਖੁਲ੍ਹਣ ਦੀ ਆਸ ਵਿਸ਼ਵਾਸ ਵਿਚ ਬਦਲ ਗਈ ਸੀ।

ਦਿਆਲੇ ਨੂੰ ਰੂਪ ਦੇ ਛੇਤੀ ਵੱਜੇ ਗੇੜਿਆਂ ਨੇ ਸ਼ੱਕੀ ਕਰ ਦਿੱਤਾ। ਕਈਆਂ ਹਾਲਤਾਂ ਵਿਚ ਪ੍ਰੇਮੀ ਚੋਰ ਦੀ ਜ਼ਾਤ ਆ ਮਿਲਦਾ ਹੈ। ਰੂਪ ਦਾ ਸ਼ਾਮੋ ਦੇ ਘਰ ਪ੍ਰਾਹੁਣਿਆਂ ਵਾਂਗ ਫਿਰਨਾ ਉਸ ਦੇ ਧੜਕਦੇ ਦਿਲ ਨੂੰ ਵਹਿਮੀ ਬਣਾ ਗਿਆ। ਦਿਆਲੇ ਨੇ ਸਮਾਂ ਕੱਢ ਕੇ ਸ਼ਾਮੋ ਤੋਂ ਘੂਰਦੀਆਂ ਨਜ਼ਰਾਂ ਨਾਲ ਪੁੱਛਿਆ। ਥੋੜ੍ਹਾ ਚਿਰ ਚਿੜਾ ਕੇ ਸ਼ਾਮੋ ਨੇ ਚੰਨੋ ਦੀ ਸਾਰੀ ਗੱਲ ਦੱਸ ਦਿੱਤੀ। ਦਿਆਲਾ ਐਨਾ ਖੁਸ਼ ਹੋਇਆ, ਜਿਵੇਂ ਉਸ ਨੂੰ ਕੋਈ ਆਸਰਾ ਲੱਭ ਗਿਆ ਸੀ। ਜਦ ਦੋ ਪ੍ਰੇਮੀ ਜ਼ਿੰਦਗੀ ਦੀ ਹਮਦਰਦੀ ਸਾਂਝੀ ਕਰਦੇ ਹਨ, ਤਦ ਸਮਾਜਿਕ ਨਜ਼ਰਾਂ ਥੋਹਰ ਦੇ ਕੰਡਿਆਂ ਵਾਂਗ ਆਕੜ ਜਾਂਦੀਆਂ ਹਨ। ਪਰ ਉਹਨਾਂ ਦੇ ਮੁਕਾਬਲੇ ਵਿਚ ਪ੍ਰੇਮੀਆਂ ਦਾ ਲੜਨ-ਸਾਹਸ ਅਤੇ ਜੀਉਣ-ਬਲ ਤਰੱਕੀ ਕਰਦਾ ਹੈ। ਦਿਆਲੇ ਦੇ ਸਾਰੇ ਭੁਲੇਖੇ ਨਵੀਂ ਹਕੀਕਤ ਵਿਚ ਮੁਸਕਰਾ ਪਏ। ਦੋਸਤ ਵੀ ਮਿੱਤਰ ਹੁੰਦਾ ਹੈ। ਦਿਆਲਾ ਰੂਪ ਨੂੰ ਮਿਲ ਕੇ ਜੱਫੀ ਵਿਚ ਲੈਣ ਲਈ ਕਾਹਲਾ ਪੈ ਗਿਆ। ਉਹ ਬਾਹਰ ਨੂੰ ਜਾਂਦੇ ਰੂਪ ਦੇ ਪਿੱਛੇ ਪਿੱਛੇ ਤੁਰ ਪਿਆ।

ਰੂਪ ਖੇਤਾਂ ਦੀ ਓਰ ਚਲਿਆ ਗਿਆ ਅਤੇ ਦਿਆਲਾ ਉਸ ਨੂੰ ਖੂਹ ਦੀ ਗਾਧੀ 'ਤੇ ਬਹਿ ਕੇ ਉਡੀਕਦਾ ਰਿਹਾ। ਦਿਆਲੇ ਨੇ ਰੂਪ ਨੂੰ ਪਹਿਲੋਂ ਕਿੰਨੇ ਸਾੜੇ ਨਾਲ ਤੱਕਿਆ ਸੀ, ਪਰ ਹੁਣ ਗਸ਼ਕ ਪਿਆਰ ਵਿਚ ਪਲੋ-ਪਲ ਖਿੱਚੀਂਦਾ ਜਾ ਰਿਹਾ ਸੀ। ਜੇ ਅਗਿਆਨਤਾ ਦਾ ਪਰਦਾ ਚੀਰਿਆ ਜਾਵੇ, ਦੁਨੀਆਂ ਵਿਚ ਕੋਈ ਕਿਸੇ ਦਾ ਵਿਰੋਧੀ ਨਾ ਰਹੇ, ਮਨੁੱਖ ਸਾਂਝੀ ਤੇ ਹਮਦਰਦ ਜ਼ਿੰਦਗੀ ਦਾ ਹੱਸਦਾ ਅੰਗ ਹੋ ਜਾਵੇ। ਦਿਆਲੇ ਨੇ ਨੇੜੇ ਆਏ ਰੂਪ ਨੂੰ ਹੱਥ ਜੋੜਦਿਆਂ ਆਖਿਆ :

"ਸਾ-ਅ ਸਰੀ ਕਾਲ ਬਾਈ!"

"ਸਤਿ ਸ੍ਰੀ ਅਕਾਲ ਬਾਈ।" ਰੂਪ ਲਈ ਇਹ ਫਤਹਿ ਕੋਈ ਅਨੋਖੀ ਨਹੀਂ ਸੀ। ਰਾਹ ਤੁਰਦਿਆਂ ਜਾਂ ਕਿਤੇ ਵਾਂਢੇ ਗਿਆਂ ਚੋਬਰ ਮੁੰਡੇ ਉਸ ਨੂੰ ਆਮ ਤੌਰ 'ਤੇ ਸਤਿ ਸ੍ਰੀ ਅਕਾਲ ਬੁਲਾਇਆ ਕਰਦੇ ਸਨ। ਪਰ ਦਿਆਲੇ ਨੇ ਇਹ ਪੁੱਛ ਕੇ ਹੈਰਾਨੀ ਜ਼ਰੂਰ ਪੈਦਾ ਕਰ ਦਿੱਤੀ:

"ਬਾਈ ਦੇ ਘਰ ਨਵੇਂ ਪਿੰਡ ਈ ਐ ?"

"ਹਾਂ।" ਸ਼ਾਇਦ ਇਸ ਨੂੰ ਸੰਤੀ ਦੇ ਭਰਾ ਨੇ ਦੱਸ ਦਿੱਤਾ ਹੋਵੇ, ਰੂਪ ਨੇ ਖ਼ਿਆਲ ਕੀਤਾ। ਪਰ ਅੰਦਰੋਂ ਉਸ ਦਾ ਚੋਰ ਦਿਲ ਠਠੰਬਰ ਜਿਹਾ ਗਿਆ।



"ਤੂੰ ਯਾਰ ਹੈਰਾਨ ਹੁੰਨਾ ਏਂ, ਮੈਂ ਤਾਂ ਤੇਰਾ ਨਾਂ ਵੀ ਜਾਣਦਾ ਆਂ ਰੂਪ! ਤੈਨੂੰ ਮੇਲੇ 'ਚ ਗੇੜੇ ਕੱਢਦਿਆਂ ਵੇਖਿਆ ਸੀ।"

"ਆਹੋ ਮੈਂ ਮੇਲੇ ਵੀ ਆਇਆ ਸੀ।" ਰੂਪ ਨੇ ਮੁਸਕਾਉਣ ਦੇ ਯਤਨ ਨਾਲ ਉੱਤਰ ਦਿੱਤਾ। ਪਰ ਉਸ ਦਾ ਮੁਸਕਾਉਣ ਅਸਲੋਂ ਬਨਾਉਟੀ ਸੀ, ਜਿਸ ਵਿਚ ਉਹ ਆਪਣੇ ਕਮਜ਼ੋਰ ਭਾਵਾਂ ਨੂੰ ਲੁਕਾ ਰਿਹਾ ਸੀ।

"ਆ ਘਰ ਚੱਲੀਏ ?" ਦਿਆਲੇ ਨੇ ਉਸ ਦਾ ਹੱਥ ਫੜਦਿਆਂ ਕਿਹਾ।

"ਪਰ ਮੈਂ.......!" ਰੂਪ ਦੀ ਝਿਜਕ ਕਈ ਕੁਝ ਸੋਚ ਗਈ।

"ਸੰਤੀ ਦੇ ਘਰ ਦੇ ਤੁਅੱਲਕ ਖ਼ਬਰੇ ਇਸ ਨਾਲ ਕਿਹੋ ਜਿਹੇ ਹਨ। ਮੈਂ ਇੱਕ ਨਾਵਾਕਿਫ਼ ਚੋਬਰ ਨਾਲ ਬਿਗਾਨੇ ਪਿੰਡ ਉਸ ਦੇ ਘਰ ਜਾ ਰਿਹਾ ਹਾਂ ?"

"ਸੰਗਣ ਦੀ ਕਿਹੜੀ ਗੱਲ ਏ ਯਾਰ!"

"ਨਹੀਂ ਸੰਗ ਤਾਂ ਕੋਈ ਨ੍ਹੀ।" ਰੂਪ ਨੇ ਬੁੱਲ੍ਹਾਂ 'ਤੇ ਜੀਭ ਫੇਰਦਿਆਂ ਕਿਹਾ, "ਬਈ ਆਪਣਾ ਨਾਂ ਕੀ ਏ ?"

"ਨਾਂ ਤਾਂ ਦਿਆਲਾ ਐ, ਪਰ ਹੋਰ ਸਭ ਕੁਝ ਘਰ ਚੱਲ ਕੇ ਦੱਸੂੰਗਾ।" ਦਿਆਲੇ ਨੇ ਰੂਪ ਨੂੰ ਖਿੱਚਦਿਆਂ ਆਖਿਆ।

ਰੂਪ ਹਾਲੇ ਆਪਣੀ ਜ਼ਿੰਦਗੀ ਵਿਚ ਦੂਰ ਹੋਣਾ ਸਿੱਖਿਆ ਨਹੀਂ ਸੀ। ਉਸਦੀ ਸਾਰੀ ਉਮਰ ਮਿੱਤਰ ਵਾਯੂ-ਮੰਡਲ ਵਿਚ ਬੀਤੀ ਸੀ। ਹਿੱਤ ਨਾਲ ਘਰ ਨੂੰ ਲਿਜਾਂਦੇ ਦਿਆਲੇ ਦਾ ਹੱਥ ਛਡਾਉਣਾ ਉਸ ਚੰਗਾ ਨਾ ਸਮਝਿਆ ਅਤੇ ਉਹਦੇ ਬਰਾਬਰ ਤੁਰ ਪਿਆ। ਦਿਆਲੇ ਨੂੰ ਖੁਸ਼ੀ ਵਿਚ ਨਸ਼ਾ ਚੜ੍ਹ ਰਿਹਾ ਸੀ ਅਤੇ ਉਸ ਦੇ ਉਠਦੇ ਕਦਮਾਂ ਵਿਚ ਜਵਾਨੀ ਦੀ ਰੜਕ ਮਰੋੜੇ ਖਾ ਰਹੀ ਸੀ। ਫਲ੍ਹੇ ਵਿਚੋਂ ਦੀ ਜੋੜੀ ਨੂੰ ਲੰਘਦਿਆਂ ਵੇਖ ਕੇ ਕਈ ਇਕ ਤਿੱਖੇ ਮੁੰਡਿਆਂ ਦੀ ਅੱਖ ਫਰਕੀ, ਜਿਹੜੀ ਸ਼ੱਕੀ ਹੋ ਚੁੱਕੇ ਦਿਆਲੇ ਵਿਚੋਂ ਦੀ ਲੰਘ ਕੇ ਰੂਪ ਨੂੰ ਵੀ ਵਿੰਨ੍ਹ ਗਈ। ਇਕ ਨੇ ਵਿਚੋਂ ਕਿਹਾ :

"ਇਹ ਗੱਭਰੂ ਅੱਗੇ ਵੀ ਕਿਤੇ ਵੇਖਿਆ ਏ।"

"ਮੁੰਡੇ ਦੀ ਚਾਲ ਤੇ ਰੋ-ਸ਼ਾਨ 'ਪਟ ਦੂੰ, ਪਟ ਦੂੰ' ਕਰਦੀ ਏ।"

ਰੂਪ ਤੇ ਦਿਆਲੇ ਨੇ ਦੋਵੇਂ ਕਾਨੀਆਂ ਸੁਣ ਲਈਆਂ। ਉਹ ਇਕ ਦੂਜੇ ਵੱਲ ਵੇਖ ਕੇ ਮੁਸਕਾ ਪਏ। ਘਰ ਆ ਕੇ ਦਿਆਲੇ ਨੇ ਕੋਠੇ 'ਤੇ ਮੰਜਾ ਡਾਹ ਲਿਆ। ਉਹ ਨਵੇਕਲੇ ਰੂਪ ਨਾਲ ਦਿਲ ਦਾ ਵਟਾਂਦਰਾ ਕਰਨਾ ਚਾਹੁੰਦਾ ਸੀ।

"ਚਾਹ ਪੀਣੀ ਏ ਕਿ ਦੁੱਧ ਪੀਣਾ ਏਂ ਬਾਈ!"

"ਕੁਛ ਨੀ ਪੀਣਾ ਦਿਆਲ!"

"ਪੀਣ ਵਾਲੀ ਚੀਜ਼ ਤਾਂ ਜ਼ਰੂਰ ਪੀਵਾਂਗੇ ਨਾ ?" ਦਿਆਲੇ ਨੇ ਥੱਲੇ ਉਤਰਦਿਆਂ ਕਿਹਾ।

ਰੂਪ ਨੇ ਕੋਠੇ ਉਤੋਂ ਪਿੰਡ ਨੂੰ ਤੱਕਿਆ। ਉੱਚੇ ਨੀਵੇਂ ਕੱਚੇ ਕੋਠੇ, ਛੱਪੜ, ਬੋਹੜ, ਨਾਂਗੇ ਸਾਧਾਂ ਦਾ ਡੇਰਾ, ਉਸ ਤੋਂ ਪਾਰ ਪੈਲੀਆਂ, ਉਹ ਇਕ ਨਜ਼ਰ ਵਿਚ ਹੀ ਸਭ ਕੁਝ ਵੇਖ ਗਿਆ। ਫਿਰ ਉਸ ਦੀ ਨਿਗ੍ਹਾ ਚੰਨੋ ਦੇ ਘਰ 'ਤੇ ਆ ਕੇ ਗੱਡੀ ਗਈ। ਉਸ ਦੇ ਕੋਠੇ ਦੇ ਨੇੜੇ ਹੀ

ਦਿਨ ਲਹਿੰਦਾ ਵੇਖ ਕੇ ਇਕ ਕਬੂਤਰ-ਬਾਜ਼ ਛਤਰੀ ਹਿਲਾ ਰਿਹਾ ਸੀ ਅਤੇ ਕਬੂਤਰ ਛਤਰੀ ਦੁਆਲੇ ਚੱਕਰ ਲਾ ਰਿਹਾ ਸੀ। ਦਿਆਲੇ ਨੇ ਰੂੜੀ ਮਾਰਕਾ ਸ਼ਰਾਬ ਦੀ ਬੋਤਲ ਲਿਆ ਰੱਖੀ। ਪਾਣੀ ਵਾਲੀ ਗੜਵੀ ਅਤੇ ਕੱਚ ਦੀ ਗਲਾਸੀ ਉਸ ਰੂਪ ਵੱਲ ਵਧਾਈ। ਰੂਪ ਨੇ ਬੋਤਲ ਵੱਲ ਵੇਖਦਿਆਂ ਕਿਹਾ :

"ਇਹ ਬਾਈ ਤੂੰ ਕੀ ਕਰਨ ਲੱਗਾ ਏਂ ?"

"ਘੁੱਟ ਪੀਤੇ ਬਿਨਾਂ ਜਿਗਰੀ ਗੱਲ ਨੀ ਹੁੰਦੀ।"

"ਨਹੀਂ ਦਿਆਲਿਆ, ਮੈਂ ਨ੍ਹੀਂ ਪੀਣੀ।"

"ਤੂੰ ਤਾਂ ਯਾਰ ਇਉਂ ਕਰਦਾ ਏਂ, ਜਿਮੇਂ ਅੱਗੇ ਮੂੰਹ 'ਤੇ ਨੀ ਧਰੀ ਹੁੰਦੀ। ਖਾਹ ਖ਼ਾ ਗਊ ਦੀ ਸੌਂਹ ਅੱਗੇ ਨੀ ਪੀਤੀ।" ਦਿਆਲਾ ਇਉਂ ਕਹਿ ਰਿਹਾ ਸੀ, ਜਿਵੇਂ ਉਸ ਦਾ ਵਿਸ਼ਵਾਸ ਰੂਪ ਦੇ ਪੀ ਲੈਣ ਬਾਰੇ ਪੱਕਾ ਸੀ।

"ਪੀਤੀ ਤਾਂ ਹੈ ਪਰ ਅੱਜ ਨਹੀਂ।"

"ਐਵੇਂ ਨਹੀਂ ਨਾਂਹ-ਨੁਕਰ ਕਰੀਦੀ ਹੁੰਦੀ। ਅੱਜ ਮੇਰੀ ਖ਼ਾਤਰ ਈ ਪੀ ਲੈ।"

ਦਿਆਲੇ ਨੇ ਆਪਣਾ ਪੈਂਗ ਚੜ੍ਹਾ ਕੇ ਬੋਤਲ ਤੇ ਗਲਾਸੀ ਰੂਪ ਨੂੰ ਫੜਾ ਦਿੱਤੇ। ਉਸ ਥੋੜ੍ਹਾ ਚਿਰ ਨਹੀਂ ਨਹੀਂ ਕੀਤੀ, ਫਿਰ ਦਿਆਲੇ ਦੇ ਬਰਾਬਰ ਪੀਣੀ ਸ਼ੁਰੂ ਕਰ ਦਿੱਤੀ। ਉਹ ਬਿਗਾਨੇ ਪਿੰਡ ਤੇ ਨਾਵਾਕਿਫ਼ ਘਰ ਦਾ ਖ਼ਿਆਲ ਰੱਖ ਕੇ ਘੱਟ ਪੀ ਰਿਹਾ ਸੀ। ਉਹ ਸ਼ਰਾਬੀ ਹੋ ਕੇ ਸੰਤੀ ਘਰ ਨਹੀਂ ਸੀ ਜਾਣਾ ਚਾਹੁੰਦਾ। ਦਿਆਲੇ ਨੇ ਨਸ਼ੇ ਦਾ ਲੋਰ ਆ ਜਾਣ 'ਤੇ ਗੱਲ ਤੋਰੀ।

"ਬਾਈ ਅੱਜ ਆਪਾਂ ਪਿਆਲੇ ਦੇ ਸਾਂਝੀ ਈ ਨਹੀਂ, ਯਾਰ ਵੀ ਬਣ ਗਏ ਆਂ।"

"ਆਹੋ ਬਾਈ!" ਰੂਪ ਉੱਤੇ ਹਾਲੇ ਵੀ ਹੈਰਾਨੀ ਦਾ ਅਸਰ ਸੀ।

"ਪਰ ਤੂੰ ਅਜੇ ਵੀ ਖੁਸ਼ਕ ਬੋਲਦਾ ਏਂ ਤੈਨੂੰ ਹਾਲੇ ਨਸ਼ਾ ਈ ਨਹੀਂ ਆਇਆ, ਫੜ ਘੁਟ ਹੋਰ ਪੀ।" ਦਿਆਲੇ ਨੇ ਗਲਾਸੀ ਰੂਪ ਵੱਲ ਧੱਕਦਿਆਂ ਆਖਿਆ, "ਮੈਨੂੰ ਇਹ ਵੀ ਪਤਾ ਏ, ਤੂੰ ਏਥੇ ਕਿਹੜੇ ਕੰਮ ਆਇਆ ਏਂ।"

"ਮੈਂ ਚਾਚੀ ਸੰਤੀ ਦੀ ਜ਼ਮੀਨ ਲਖਾਉਣ ਆਇਆ ਆਂ।" ਰੂਪ ਹੋਰ ਵੀ ਅਸਚਰਜ ਹੋ ਗਿਆ। ਫਿਰ ਖ਼ਿਆਲ ਕਰਨ ਲੱਗਾ, ਖੌਰੇ ਇਸ ਨੂੰ ਉਨ੍ਹਾਂ ਦੇ ਘਰ ਦੀ ਗੱਲ ਦਾ ਪਤਾ ਲੱਗ ਗਿਆ ਹੋਵੇ।

"ਨਾ ਅਈਂ ਬਾਅਈ! ਜ਼ਮੀਨ ਦਾ ਤਾਂ ਬਹਾਨਾ ਏਂ, ਅਸਲ ਕੰਮ ਤਾਂ ਮੋਰਨੀ ਦੇ ਦਰਸ਼ਨ ਐ।"

ਰੂਪ ਦਾ ਇਕ-ਦਮ ਨਸ਼ਾ ਉਤਰ ਗਿਆ।

"ਕਿਹੜੀ ਮੋਰਨੀ ?" ਰੂਪ ਨੇ ਆਪਣੀ ਹੈਰਾਨੀ 'ਤੇ ਕਾਬੂ ਪਾਉਂਦਿਆਂ ਪੁੱਛਿਆ।

"ਮੋਰਨੀ ? ਮੋਰਨੀ ਸੁਣ ਬਾ ਅਈ! ਤੇਰੀ ਚੰਨੋ ਤੇ ਮੇਰੀ ਸ਼ਾਮੋ। ਤੂੰ ਡਰਦਾ ਤੇ ਸੰਗਦਾ ਕਿਉਂ ਏਂ। ਆਪਾਂ ਤਾਂ ਪੱਟੂਆ ਗੂਹੜੇ ਯਾਰ। ਦੂਹਰੀ ਸਕੀਰੀ, ਸਾਂਢੂਆਂ ਦੀ ਓਏ!" ਦਿਆਲਾ ਰੂਪ ਨਾਲ ਹੱਥ ਮਿਲਾ ਕੇ ਹੱਸ ਪਿਆ। ਉਸ ਨੂੰ ਨਸ਼ਾ ਤੇਜ਼ ਹੁੰਦਾ ਜਾ ਰਿਹਾ ਸੀ।

"ਤੇਰੀ ਸ਼ਾਮੋ ਤਾਂ ਠੀਕ ਹੋਵੇਗੀ, ਪਰ ਮੈਂ ਤਾਂ ਕਿਸੇ ਨੂੰ ਨਹੀਂ ਜਾਣਦਾ।" ਰੂਪ ਨੇ ਅੰਦਰਲਾ ਡਰ ਲਹਿ ਜਾਣ 'ਤੇ ਥੋੜ੍ਹਾ ਧਰਵਾਸ ਫੜਦਿਆਂ ਕਿਹਾ।



"ਇਹ ਬਾਅਈ ਸਿਆਂ, ਪਹਿਲੀ ਕੱਚੀ ਦੇ ਮੈਂ ਸੱਭ ਕੈਦੇ ਪਾਅੜ ਛੱਡੇ ਐ। ਮੈਨੂੰ— ਤੂੰ ਖੁਛੀ ਪੜ੍ਹ ਆ।"

ਭੇਦ ਖੁੱਲ੍ਹ ਗਿਆ ਅਤੇ ਨਾਲ ਹੀ ਸ਼ਰਮ ਦਾ ਘੁੰਡ ਵੀ ਉੱਚਾ ਹੋ ਗਿਆ। ਦਿਆਲੇ ਨੇ ਬਾਕੀ ਦੀਆਂ ਗੱਲਾਂ ਵੀ ਟਕੋਰਾਂ ਲਾ ਲਾ ਨਸ਼ੇ ਵਿਚ ਕੀਤੀਆਂ। ਆਪਣੀਆਂ ਸਾਰੀਆਂ ਗੱਲਾਂ ਉਸ ਪੁੱਛਣ ਤੋਂ ਬਿਨਾਂ ਹੀ ਖੋਲ੍ਹ ਕੇ ਭਰਾੜ ਕਰ ਦਿੱਤੀਆਂ, ਪਰ ਆਖ਼ਰੀ ਗੱਲ ਉਸ ਬੜੇ ਦੁੱਖ ਦਰਦ ਨਾਲ ਆਖੀ :

"ਹੁਣ ਘੋਲੀਏ ਮੰਗ ਦਿੱਤੀ। ਥੋੜ੍ਹੇ ਦਿਨਾਂ ਦੀ ਹੀ ਪ੍ਰਾਹੁਣੀ ਏਂ। ਉਹਦਾ ਵਿਆਹ.....।" ਉਸ ਲੰਮਾ ਹਉਕਾ ਲਿਆ। ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਉਸ ਦਾ ਅਸਲੋਂ ਹੀ ਨਸ਼ਾ ਲਹਿ ਗਿਆ ਹੈ। ਰੂਪ ਵੀ ਉਸ ਦੇ ਦਰਦ-ਪਿਆਰ ਵਿਚ ਪਸੀਜ ਗਿਆ।

ਦਿਨ ਛਿਪ ਰਿਹਾ ਸੀ। ਰੂਪ ਨੇ ਘਰ ਜਾਣ ਦੀ ਨੀਅਤ ਨਾਲ ਕਿਹਾ :

"ਚੰਗਾ ਹੁਣ ਮੈਂ ਜਾਂਦਾ ਹਾਂ। ਤੂੰ ਕਿਤੇ ਨਵੇਂ ਪਿੰਡ ਜ਼ਰੂਰ ਗੇੜਾ ਮਾਰੀਂ ?"

"ਤੇਰੇ ਪਿੰਡ ਜ਼ਰੂਰ ਆਊਂਗਾ ਬਾਈ! ਪਰ ਜਾਣ ਵਾਲੀ ਕੀ ਗੱਲ ਆਖੀ, ਏਥੇ ਈ ਰੋਟੀ ਖਾਵਾਂਗੇ।"

"ਨਹੀਂ ਦਿਆਲਿਆ! ਕਦੇ ਫੇਰ ਸਹੀ, ਹੁਣ ਮੈਨੂੰ ਜ਼ਰੂਰ ਜਾਣ ਦੇ।"

"ਤੇਰੀ ਮਰਜ਼ੀ ਬਾਅਈ, ਊਂ ਇਹ ਤੇਰਾ ਈ ਘਰ ਐ।"

"ਮੈਂ ਕਿਤੇ ਓਪਰਾ ਸਮਝਦਾ ਆਂ", ਰੂਪ ਨੇ ਉਠਦਿਆਂ ਆਖਿਆ।

ਦਿਆਲਾ ਰੂਪ ਨੂੰ ਅੱਧ ਤੱਕ ਛੱਡ ਗਿਆ। ਰੂਪ ਸੰਭਲ ਸੰਭਲ ਤੁਰ ਰਿਹਾ ਸੀ, ਮਤਾਂ ਉਸ ਨੂੰ ਕੋਈ ਸ਼ਰਾਬੀ ਸਮਝ ਲਵੇ।

***

ਚੰਨੋ ਦਾ ਸੁਭਾਅ ਸ਼ਾਮੋ ਨਾਲੋਂ ਬਹੁਤ ਵੱਖਰਾ ਸੀ। ਸ਼ਾਮੋ ਚਿੱਤ ਦੀ ਡਰਾਕਲ, ਦਿਲੋਂ ਸਾਫ਼, ਪਰ ਹਮੇਸ਼ਾ ਕੁਝ ਨਾ ਕੁਝ ਬੋਲੀ ਜਾਣ ਵਾਲੀ ਕੁੜੀ ਸੀ ਅਤੇ ਕਈਆਂ ਗੱਲਾਂ ਨੂੰ ਭੁੱਲ ਵੀ ਓਦੋਂ ਹੀ ਜਾਂਦੀ ਸੀ। ਉਹ ਐਨਾ ਯਾਦ ਸ਼ਕਤੀ ਵਿਚੋਂ ਨਹੀਂ, ਸਗੋਂ ਸਰਲ ਸੁਭਾਵਿਕਤਾ ਵਿਚੋਂ ਬੋਲਦੀ ਸੀ। ਚੰਨੋ ਅਣਖੀ ਤੇ ਗੰਭੀਰ ਸੀ। ਘੱਟ ਬੋਲਣ ਕਰਕੇ ਉਸ ਵਿਚ ਸਿਆਣਪ ਅਤੇ ਨਿਡਰਤਾ ਆ ਗਈ ਸੀ। ਉਹ ਗੱਲ ਨੂੰ ਆਖਦੀ ਥੋੜ੍ਹਾ ਤੇ ਸੋਚਦੀ ਬਹੁਤਾ ਸੀ।

ਰੂਪ ਨੇ ਸ਼ਾਮੋ ਨੂੰ ਇਕੱਲਿਆਂ ਵੇਖ ਕੇ ਚਿੜਾਉਣ ਲਈ ਕਿਹਾ :

"ਮੈਂ ਤਾਂ ਘੋਲੀਏ ਨਵੇਂ ਯਾਰ ਨੂੰ ਮਿਲਣ ਜਾਣਾ ਏਂ। ਸੁਣਿਆ ਏ ਵਿਆਹ ਦੀ ਵੀ ਸੁੱਖ ਨਾਲ ਤਿਆਰੀ ਐ।"

"ਹੱਛਾ ਤੈਨੂੰ ਵੀ ਪਤਾ ਲੱਗ ਗਿਆ।" ਸ਼ਾਮੋ ਦੇ ਚਿਹਰੇ 'ਤੇ ਬਿਲਕੁਲ ਓਪਰਾ ਤੇ ਨਵਾਂ ਰੰਗ ਸੀ, ਜਿਹੜਾ ਰੂਪ ਨੇ ਸ਼ਾਇਦ ਪਹਿਲੀ ਵਾਰ ਵੇਖਿਆ ਸੀ।

"ਇਕ ਕਰਮਾਂ ਨੂੰ ਰੋਊਗਾ, ਦੂਜਾ ਹੱਸੂਗਾ।"

ਸ਼ਾਮੋ ਦੀ ਬੁੱਧੀ ਫੌਰਨ ਬਿਜਲੀ ਦੀ ਰੌ ਵਾਂਗ ਸਾਰੇ ਮੁਆਮਲੇ ਵਿਚ-ਦੀ ਫਿਰ ਗਈ। ਉਹ ਇਕ ਵਾਰ ਹੀ ਹੱਸ ਪਈ ਅਤੇ ਇਸ ਹਾਸੇ ਦੇ ਪਿਛਵਾੜੇ ਉਸ ਕਿੰਨੀਆਂ ਹੀ ਚੀਜ਼ਾਂ ਨੂੰ ਰੋਕ ਲਿਆ: ਹੈਰਾਨੀ, ਸੰਗ, ਇਕ ਭੇਤ ਦਾ ਖੁਲ੍ਹ ਜਾਣਾ। ਉਸ ਤੋਂ ਬਿਨਾਂ ਕੋਈ ਨਹੀਂ ਸੀ ਜਾਣਦਾ ਕਿ ਉਸ ਦਾ ਅੰਦਰ ਲਰਜ਼ ਰਿਹਾ ਹੈ। ਇਹੀ ਗੱਲ ਜੇ ਰੂਪ ਦੀ ਥਾਂ ਚੰਨੋ ਆਖਦੀ,

ਉਹ ਕਦੇ ਨਾ ਹੱਸਦੀ, ਸਗੋਂ ਉਸ ਦੇ ਗਲ ਲੱਗ ਕੇ ਰੋ ਪੈਂਦੀ।

"ਮੈਂ ਤਾਂ ਹੁਣ ਦੂਜੀ ਵਾਰ ਆ ਗਿਆ ਹਾਂ, ਉਹ ਮਿਲਣ ਵੀ ਨਹੀਂ ਆਉਂਦੀ?"

"ਮੈਂ ਸੱਦ ਕੇ ਲਿਆਉਂਦੀ ਆਂ!" ਸ਼ਾਮੋ ਵਗ ਕੇ ਘਰੋਂ ਨਿਕਲ ਗਈ। ਰੂਪ ਸਵਾਤ ਵਿਚ ਹੀ ਮੰਜੇ 'ਤੇ ਬਹਿ ਗਿਆ। ਉਸ ਨੂੰ ਨਸ਼ੇ ਦੀ ਖਾਸੀ ਲੋਰ ਆ ਗਈ। ਉਹ ਸੋਚ ਰਿਹਾ ਸੀ, ਚੰਨੋ ਨਾਲ ਕਿਹੜੀ ਗੱਲ ਕਰਾਂਗਾ। ਉਸ ਨੂੰ ਨਸ਼ੇ ਤੇ ਖੁਸ਼ੀ ਵਿਚ ਸਭ ਕੁੱਝ ਭੁੱਲਦਾ ਜਾ ਰਿਹਾ ਸੀ। ਸ਼ਾਮੋ ਇਕੱਲੀ ਵਾਪਸ ਆ ਗਈ।

"ਉਹ ਆਖਦੀ ਹੈ, ਮੈਂ ਹਾਲੇ ਨੀ, ਆਊਂਗੀ ਜ਼ਰੂਰ।"

ਰੂਪ ਨੂੰ ਇਹ ਮਖ਼ੌਲ ਜਾਪਿਆ, ਜਿਹੜੀ ਹੁਣ ਨਹੀਂ ਆ ਸਕਦੀ, ਫਿਰ ਰਾਤ ਨੂੰ ਆਵੇਗੀ। ਸ਼ਾਮੋ ਦੀ ਮਾਂ ਅਤੇ ਸੰਤੀ ਵੀ ਬਾਹਰਲੇ ਘਰੋਂ ਆ ਗਈਆਂ। ਉਨ੍ਹਾਂ ਰੂਪ ਨੂੰ ਰੋਟੀ ਖੁਆਈ। ਅੱਜ ਫਿਰ ਚੰਨੋ ਦੁੱਧ ਲੈ ਕੇ ਆਈ। ਉਹ ਕੋਈ ਗੱਲ ਨਾ ਕਰ ਸਕੀ। ਇਕ ਦੋ ਲੰਮੇ ਤੇ ਖ਼ਾਮੋਸ਼ ਹਉਕਿਆਂ ਨਾਲ ਰੂਪ ਨੂੰ ਤੱਕਿਆ ਅਤੇ ਵਾਪਸ ਚਲੀ ਗਈ। ਰੂਪ ਵੇਖਦਾ ਹੀ ਰਹਿ ਗਿਆ। ਦੁੱਧ ਪੀ ਕੇ ਉਹ ਚੁਬਾਰੇ ਵਿਚ ਪੈ ਗਿਆ ਅਤੇ ਚੰਨੋ ਬਾਰੇ ਕਲਪਨਾ ਦੀਆਂ ਲਹਿਰਾਂ ਨਾਲ ਉੱਡਣ ਲੱਗਾ, ਚੰਨੋ ਆਈ ਪਿੱਛੋਂ, ਚਲੀ ਪਹਿਲੋਂ ਗਈ। ਕੀ ਵੱਡੀ ਗੱਲ ਹੈ, ਜੇ ਜੇਰਾ ਕਰ ਕੇ ਮੁੜ ਆ ਜਾਵੇ।

ਉਸ ਨੂੰ ਨੀਂਦ ਆ ਰਹੀ ਸੀ।

ਸਮਾਂ ਤੇ ਹਨੇਰਾ, ਬਾਹਾਂ ਵਿਚ ਬਾਹਾਂ ਪਾਈ ਇਕੱਠੇ ਵਧ ਰਹੇ ਸਨ। ਰੂਪ ਇਕ ਯਾਦ ਵਿਚ ਧੜਕ ਰਿਹਾ ਸੀ ਅਤੇ ਨਿਰਾਸ਼ਵਾਦੀਆਂ ਵਾਂਗ ਚੁੱਪ ਸੀ। ਨਸ਼ੇ ਦੀ ਤਰੋਟ ਨਾਲ ਉਸ ਦੇ ਦਿਲ ਵਿਚ ਜ਼ਿੰਦਗੀ ਦੀ ਥੋੜ੍ਹ ਵੀ ਉਬਾਸੀਆਂ ਲੈ ਰਹੀ ਸੀ। ਇਉਂ ਤਾਂ ਕੁਝ ਨਹੀਂ ਸੁਆਦ, ਸਦਾ ਡੋਲਦੇ ਜਿਹੇ ਰਹਿਣਾ। ਜ਼ਿੰਦਗੀ ਹੋਵੇ ਤਾਂ ਚੱਜ ਦੀ ਹੋਵੇ। ਮਨੁੱਖ ਸੋਚਦਾ ਹੈ ਅਤੇ ਓਦੋਂ ਤੱਕ ਸੋਚਦਾ ਹੀ ਰਹਿੰਦਾ ਹੈ, ਜਦ ਤਕ ਆਪਣੇ ਅਮਲ ਵਿਚ ਸੁੱਖ ਦਾ ਫਲ ਨਾ ਪਾ ਲਵੇ।

ਰੂਪ ਨੇ ਪਲਸੇਟਾ ਲਿਆ ਅਤੇ ਉਸ ਦੇ ਚੁਬਾਰੇ ਦਾ ਇਕ ਬਾਰ ਸਹਿਜ ਨਾਲ ਖੁਲ੍ਹਿਆ। ਉਸ ਕੁੰਡੀ ਅੰਦਰੋਂ ਜਾਣ ਕੇ ਨਹੀਂ ਮਾਰੀ ਸੀ, ਉਹ ਹਾਲੇ ਇਕ ਵਾਰ ਉਠਣਾ ਚਾਹੁੰਦਾ ਸੀ। ਉਹ ਸੁੱਤਾ ਹੈ ਹੀ ਨਹੀਂ ਸੀ। ਉਸ ਦੇ ਦਿਲ ਦੇ ਨਿਰਾਸ਼ ਹਨੇਰੇ ਵਿਚ ਇਕ ਵਾਰ ਹੀ ਆਸ਼ਾ ਦੀ ਪ੍ਰਭਾਤ ਗੱਜੀ। ਉਛਲਦੇ ਦਿਲ ਨੇ ਸਮਝਿਆ, ਚੰਨੋ ਆ ਗਈ। ਚੰਨੋ ਸੱਚਮੁੱਚ ਹੀ ਆ ਗਈ ਸੀ। ਪਿਆਰ ਦੇ ਦਲੇਰ ਇਰਾਦੇ ਨੇ ਸ਼ਰਮ ਤੇ ਡਰ ਜਿੱਤ ਲਏ। ਰੂਪ ਨੇ ਉਠ ਕੇ ਬਹਿੰਦਿਆਂ ਪੁੱਛਿਆ :

"ਕੌਣ ਏਂ?" ਉਸ ਦੀ ਚੁੱਪ ਵਰਗੀ ਆਵਾਜ਼ ਵਿਚ ਲਰਜ਼ਾ ਰਲਿਆ ਹੋਇਆ ਸੀ।

"ਤੂੰ ਕੀਹਨੂੰ ਸੱਦਿਆ ਸੀ?" ਚੰਨੋ ਦੀ ਸਾਫ਼ ਤੇ ਨਿੱਖਰਵੀਂ ਆਵਾਜ਼ ਵਿਚ ਡਰ ਦਾ ਅੰਸ਼ ਵੀ ਨਹੀਂ ਸੀ।

"ਨਹੀਂ ਚੰਨੋ! ਮੈਂ ਕਿਹਾ.....!" ਉਹ ਛਿੱਥਾ ਪੈ ਗਿਆ। ਮੁੜ ਮੰਜੇ ਦੇ ਇਕ ਪਾਸੇ ਹੁੰਦਿਆਂ ਕਿਹਾ, "ਤੂੰ ਖੜੀ ਕਾਹਤੋਂ, ਬਹਿ ਜਾ। ਤੂੰ ਕਿਥੋਂ ਦੀ ਆ ਗਈ?"

"ਕੋਠੇ ਕੋਠੇ ਧਰਮਸ਼ਾਲਾ ਤੋਂ ਦੀ।" ਚੰਨੋ ਬਿਨਾਂ ਝਿਜਕ ਪੈਂਦ ਵੱਲ ਬਹਿ ਗਈ। ਰੂਪ ਦੀ ਖ਼ੁਸ਼ੀ ਦਿਲ ਵਿਚੋਂ ਉੱਠ ਕੇ ਦਿਮਾਗ਼ ਦੁਆਲੇ ਘੁੰਮਰੀਆਂ ਪਾ ਰਹੀ ਸੀ। ਬਾਵਜੂਦ ਫਿਰਨ 'ਤੇ ਜ਼ੋਰ ਦੇਣ ਦੇ ਉਸ ਨੂੰ ਕੁਝ ਨਹੀਂ ਸੀ ਔੜ ਰਿਹਾ।

"ਚੰਨੋ, ਤੂੰ ਤਕੜੀ ਤਾਂ ਏਂ?" ਹਨੇਰੇ ਵਿਚ ਰੂਪ ਨੇ ਆਪਣੀਆਂ ਲੱਤਾਂ ਤੋਂ ਦੀ ਕੰਘੀ ਘੁੱਟਦਿਆਂ ਪੁੱਛਿਆ।

"ਹਾਂ, ਤੂੰ ਆਪਣੀ ਗੱਲ ਦੇ?" ਇਉਂ ਜਾਪਦਾ ਸੀ, ਚੰਨੋ ਨੇ ਆਪਣੇ ਕੁੜੀਪਨ ਨੂੰ ਹਰ ਪਹਿਲੂ ਤੋਂ ਦਬਾ ਕੇ ਰੱਖਿਆ ਹੋਇਆ ਏ।

"ਆਖਣ ਨੂੰ ਤਾਂ ਤਕੜਾ ਆਂ, ਪਰ ਉਂਜ ਕੁਛ ਨੀ।"

"ਕਿਉਂ?"

"ਤੇਰੇ ਨਾਲ ਮੋਹ ਪਾ ਕੇ ਚਿੱਤ ਨੂੰ ਪਤਾ ਨੀ ਕੀ ਹੋ ਗਿਆ ਏ, ਕਿਤੇ ਵੱਢੀ ਰੂਹ ਨੀ ਲੱਗਦੀ।"

ਰੂਪ ਨੇ ਭਾਵੇਂ ਆਪਣੇ ਦਿਲੋਂ ਸੱਚ ਕਿਹਾ ਸੀ, ਪਰ ਚੰਨੋ ਦਾ ਸ਼ੱਕ ਤੇ ਅਵਿਸ਼ਵਾਸ ਵਿਚ ਮੱਥਾ ਠਣਕਿਆ।

"ਹੂੰ!" ਚੰਨੋ ਨੇ ਸਿਰ ਹਿਲਾਉਂਦਿਆਂ ਕਿਹਾ, "ਭਲਾ ਜਦੋਂ ਮੈਨੂੰ ਨਹੀਂ ਵੇਖਿਆ ਸੀ, ਓਦੋਂ ਤਾਂ ਬਹੁਤ ਖੁਸ਼ ਰਹਿੰਦਾ ਹੋਵੇਂਗਾ?"

"ਐਵੇਂ ਮੁੰਡਿਆਂ ਨਾਲ ਪਰਚੇ ਰਹੀਦਾ ਸੀ", ਰੂਪ ਨੇ ਮੂੰਹ ਅੱਗੇ ਆਇਆ ਉੱਤਰ ਹੀ ਦੇ ਮਾਰਿਆ।

"ਮੈਂ ਸੁਣਿਆ ਏਂ, ਤੂੰ ਵੀ ਵਿਹਲਾ ਫਿਰ ਛੱਡਦਾ ਏਂ ਅਤੇ ਕੰਮ-ਧੰਦੇ ਵਲੋਂ ਸੁਖ-ਸਾਂਦ ਈ ਏ?" ਪੇਂਡੂ ਪੰਜਾਬ ਕਿਰਤੀ ਪੰਜਾਬ ਹੈ। ਹਰ ਪੇਂਡੂ ਕੁੜੀ ਜਿਹੜੀ ਇੱਜ਼ਤ ਇੱਕ ਕਿਰਤੀ ਮੁੰਡੇ ਦੀ ਕਰਦੀ ਹੈ, ਵਿਹਲੇ ਦੀ ਉੱਕੀ ਨਹੀਂ।

"ਤੈਨੂੰ ਕੌਣ ਆਖਦਾ ਏ?" ਰੂਪ ਨੇ ਨੇੜੇ ਹੁੰਦਿਆਂ ਪੁੱਛਿਆ।

"ਮੈਨੂੰ ਭਾਵੇਂ ਕੋਈ ਆਖਦਾ ਹੋਵੇ।"

"ਫੇਰ ਵੀ?"

"ਤੇਰਾ ਰੰਗ ਢੰਗ ਤੇ ਫੇਰਾ ਤੋਰਾ ਈ ਦੱਸਦਾ ਏ।"

"ਨਹੀਂ, ਤੈਨੂੰ ਭੁਲੇਖਾ ਏ, ਚੰਨੋ?"

"ਮੈਨੂੰ ਮੂੰਹ ਚੋਪੜ ਕੇ ਫਿਰਨ ਵਾਲੇ ਵਿਹਲੇ ਵਿਹੁ ਦਖਾਈ ਦੇਂਦੇ ਐ। ਕੋਈ ਨਾ ਕੋਈ ਲੜਾਈ ਗਲ ਪੁਆ ਲੈਂਦੇ ਐ ਤੇ ਪਿੱਛੋਂ......!" ਉਹ ਰੂਪ ਨਾਲ ਪਹਿਲੀ ਮਿਲਣੀ ਵਿਚ ਹੀ ਅਜਿਹੀਆਂ ਹਮਦਰਦ ਗੱਲਾਂ ਕਰ ਰਹੀ ਸੀ, ਜਿਵੇਂ ਅਤਿ ਨੇੜ ਦਾ ਸੰਬੰਧ ਰੱਖਦੀ ਹੋਵੇ।

ਰੂਪ ਉੱਤੇ ਉਸ ਦੀਆਂ ਗੱਲਾਂ ਦਾ ਬੜਾ ਅਸਰ ਹੋਇਆ, ਜਿਵੇਂ ਕੋਈ ਸਿਆਣਾ ਮਿੱਤਰ ਉਸ ਦੀ ਕਾਮਯਾਬੀ ਜਾਂ ਕਾਰਜ-ਸਿੱਧੀ ਲਈ ਰਾਹਨੁਮਾਈ ਕਰ ਰਿਹਾ ਹੋਵੇ। ਉਸ ਦਾ ਅਰਮਾਨ ਚੰਨੋ ਦੀ ਸਿਆਣਪ ਵਿਚ ਕੁੱਦਿਆ। 'ਜੇ ਇਹ ਮੈਨੂੰ ਵਿਆਹੀ ਜਾਵੇ, ਮੇਰਾ ਘਰ ਵਸ ਜਾਵੇ, ਮੈਂ ਬੰਦਾ ਬਣ ਜਾਵਾਂ।' ਉਸ ਦੇ ਦਿਲ ਚੰਨੋ ਦੇ ਪਿਆਰ ਤੇ ਸਤਿਕਾਰ ਨੇ ਸਾਂਝਿਆਂ ਹਲੂਣਿਆ। ਜਜ਼ਬਿਆਂ ਦੇ ਅਮੋੜ ਵਹਾ ਵਿਚ ਉਸ ਨੂੰ ਗਲਵੱਕੜੀ ਵਿਚ ਘੁੱਟ ਕੇ ਕਹਿਣਾ ਚਾਹੁੰਦਾ ਸੀ : "ਚੰਨੋ! ਮੈਂ ਤੈਨੂੰ ਤਰਸ ਰਿਹਾ ਹਾਂ, ਮੇਰਾ ਭਾਂ ਭਾਂ ਕਰਦਾ ਸੱਖਣਾ ਘਰ ਤੈਨੂੰ

ਉਡੀਕ ਰਿਹਾ ਹੈ, ਸਾਨੂੰ ਬਚਾ ਲੈ।"

"ਚੰਨੋ!" ਰੂਪ ਨੇ ਉਸ ਦੇ ਹੱਥ ਫੜ ਕੇ ਘੁੱਟੇ। ਉਸ ਤਰਸ ਵਿਚ ਜ਼ਿੰਦਗੀ ਦੇ ਦਾਨ ਲਈ ਝੋਲੀ ਅੱਡ ਦਿੱਤੀ।

"ਰੂਪ!" ਉਸ ਰੂਪ ਦੇ ਹੱਥਾਂ ਦੀ ਗਰਮੀ ਨੂੰ ਕਾਹਲੇ ਸਾਹ ਨਾਲ ਰੋਕਿਆ। ਉਸ ਦੀ ਨਜ਼ਰ ਵਿਚ ਚੰਗਾ ਪਿਆਰ ਭੇੜਾ ਹੋ ਰਿਹਾ ਸੀ। ਪਰ ਫਿਰ ਵੀ ਉਸ ਦਾ ਦ੍ਰਿੜ੍ਹ ਇਰਾਦਾ ਸਤਿ ਧਰਮ ਦੇ ਕੰਡੇ 'ਤੇ ਅਡੋਲ ਤੁਰ ਰਿਹਾ ਸੀ। ਉਸ ਸਪੱਸ਼ਟ ਤੇ ਨਿੱਗਰ ਸ਼ਬਦਾਂ ਵਿਚ ਰੂਪ ਨੂੰ ਸੰਬੋਧਨ ਕੀਤਾ :

"ਮੈਂ ਤੇਰੇ ਕੋਲ ਬਹੁਤ ਚਿਰ ਨਹੀਂ ਅਤੇ ਮੈਂ ਮਾੜੀ ਕਿਵੇਂ ਵੀ ਨਹੀਂ ਹੋ ਸਕਦੀ। ਮੈਨੂੰ ਤੇਰੇ ਨਾਲ ਪਿਆਰ ਏ ਤੇ ਇਹ ਮਰਦੇ ਦਮ ਤਾਈਂ ਨਾਲ ਜਾਵੇਗਾ। ਮੈਂ ਤੇਰੇ ਨਾਲ ਸਾਫ਼ ਤੇ ਚਿੱਟੀ ਦੁੱਧ ਵਰਗੀ ਇਕੋ ਗੱਲ ਕਰਨੀ ਏਂ? ਜੇ ਤੇਰੀ ਮੇਰੇ ਨਾਲ ਮੱਬਤ ਐ ਤਾਂ ਆਪਾਂ ਵਿਆਹ ਕਰਾਈਏ। ਹੋਰ ਸਾਰੀਆਂ ਗੱਲਾਂ ਝੂਠੀਆਂ।"

ਰੂਪ ਦੇ ਉਭਰੇ ਵਲਵਲਿਆਂ ਉੱਤੇ ਦਿਮਾਗ ਦਾ ਪਰਛਾਵਾਂ ਪੈ ਗਿਆ ਅਤੇ ਦਿਲ ਠਰ੍ਹੰਮੇ ਦੀ ਹਾਲਤ ਵਿਚ ਧੜਕਣ ਲੱਗਾ। ਪਰ ਚੰਨੋ ਦੇ ਚਲਣ ਦਾ ਐਨਾ ਤਕੜਾ ਹੋਣਾ, ਉਸ ਦੇ ਦਿਲ ਵਿਚ ਬਹੁਤ ਹੀ ਇੱਜ਼ਤ ਪੈਦਾ ਕਰ ਗਿਆ। ਉਸ ਨੂੰ ਖ਼ਿਆਲ ਆਇਆ, ਉਹ ਐਨੀ ਉੱਚੀ ਤੇ ਸੁੱਚੀ ਚੰਨੋ ਤੱਕ ਕਦੇ ਪਹੁੰਚ ਹੀ ਨਹੀਂ ਸਕੇਗਾ। ਉਸ ਪੂਰੇ ਮਨ ਨਾਲ ਆਖਿਆ।

"ਮੈਂ ਤਾਂ ਚੰਨੋ ਹਰ ਤਰ੍ਹਾਂ ਤਿਆਰ ਆਂ, ਜਿਵੇਂ ਵੀ ਤੂੰ ਆਖੇਂਗੀ, ਓਸੇ ਤਰ੍ਹਾਂ ਮੰਨਾਂਗਾ।"

"ਵੇਖੀਂ ਕਿਤੇ?"

"ਭਾਮੇ ਲੱਖ ਨ੍ਹੇਰੀਆਂ ਵਗ ਜਾਣ ਮੈਂ ਨਹੀਂ ਹਿੱਲਦਾ।" ਰੂਪ ਵਿਚ ਦਲੇਰੀ ਆ ਗਈ। ਉਸ ਜ਼ਿੰਦਗੀ ਦਾ ਸੰਗਰਾਮ ਲੜਨ ਲਈ ਆਪੇ ਨਾਲ ਇਕ ਵਚਨ ਲਿਆ।

"ਇਕ ਹੋਰ ਗੱਲ ਐ, ਤੈਨੂੰ ਭਾਮੇ ਮਾੜੀ ਲੱਗੇ। ਜੇ ਆਪਣਾ ਵਿਆਹ ਹੋ ਗਿਆ, ਮੈਂ ਪਹਿਲੀ ਛੱਡੀ ਨੂੰ ਮੰਗਵਾਵਾਂਗੀ। ਜੇ ਤੂੰ ਨਾ ਲਿਆਇਆ ਮੈਂ ਆਪ ਜਾ ਕੇ ਆਪਣੀ ਭੈਣ ਨੂੰ ਲਿਆਵਾਂਗੀ। ਉਹਦਾ ਕੀ ਕਸੂਰ ਏ?"

"ਤੂੰ ਉਹਦੇ ਸੁਭਾਅ ਤੋਂ ਜਾਣੂ ਨਹੀਂ।"

"ਮੈਂ ਆਪੇ ਜਾਣੂੰ ਹੋ ਜਾਂਗੀ। ਫੇਰੇ ਤੇਰੇ ਨੱਕ ਵਿਚ ਨਕੇਲ ਪਾ ਕੇ ਤੈਨੂੰ ਫਿਰਨੋਂ ਤੁਰਨੋਂ ਬੰਦ ਕਰਾਂਗੀਆਂ।"

ਉਹ ਦੋਵੇਂ ਹੱਸ ਪਏ। ਉਨ੍ਹਾਂ ਬੜੀ ਹੌਲੀ ਗੱਲਾਂ ਕੀਤੀਆਂ, ਜਿਹੜੀਆਂ ਚੁਬਾਰੇ ਤੋਂ ਬਾਹਰ ਦਮ ਘੁਟ ਕੇ ਮਰ ਜਾਂਦੀਆਂ ਰਹੀਆਂ ਸਨ।

ਚੰਨੋ ਨੇ ਉਠਦਿਆਂ ਕਿਹਾ :

"ਚੰਗਾ ਮੈਂ ਜਾਂਦੀ ਹਾਂ।"

"ਜਾਂਦੀ ਰਹੀਂ, ਮੈਂ ਅਜੇ ਪਹਾੜ ਜਿੱਡੀ ਰਾਤ ਕੱਢਣੀ ਏਂ।"

"ਅੱਗੇ ਨ੍ਹੀ ਕਦੇ ਰਾਤ ਆਈ?"

"ਤੈਨੂੰ ਹੁਣ ਕਿਵੇਂ ਦੱਸਾਂ, ਰਾਤਾਂ ਕਿਵੇਂ ਬੀਤਦੀਆਂ ਨੇ। ਪਰ ਤੂੰ ਖਰੀਆਂ ਕਰ ਕੇ ਮੇਰੇ ਭੁਲੇਖੇ ਲਾਹ ਦਿੱਤੇ।"



"ਮੈਨੂੰ ਤੀਵੀਆਂ ਵਾਂਗ ਪੰਜ ਤਿੰਨ ਨ੍ਹੀ ਕਰਨੀ ਆਉਂਦੀ। ਗੱਲ ਸਿੱਧੀ ਤੇ ਸਾਫ਼ ਹੋਣੀ ਚਾਹੀਦੀ ਐ।"

ਰੂਪ ਵੀ ਮੰਜੇ ਤੋਂ ਉੱਠ ਖਲੋਤਾ। ਉਸ ਦੇ ਲਹੂ ਦੀ ਹਰ ਬੂੰਦ ਪਿਆਰ-ਭੁੱਖ ਵਿਚ ਰਸਕ ਰਹੀ ਸੀ। ਉਸ ਚੰਨੋ ਨੂੰ ਆਪਣੇ ਮਨ ਦੀਆਂ ਸਮਝੌਤੀਆਂ ਦੇ ਉਲਟ ਬਾਹਾਂ ਵਿਚ ਵਲ ਲਿਆ। ਚੰਨੋ ਨੇ ਆਪਣੇ ਆਪ ਨੂੰ ਛੁਡਾਣ ਦਾ ਯਤਨ ਕੀਤਾ, ਪਰ ਲਹੂ ਉਸ ਦੇ ਸਰੀਰ ਵਿਚ ਵੀ ਤੇਜ਼ੀ ਨਾਲ ਵਗ ਨਿਕਲਿਆ। ਉਸ ਕੁਝ ਕਹਿਣਾ ਚਾਹਿਆ, ਪਰ ਉਸ ਦੇ ਬੁੱਲ੍ਹ ਫਰਕ ਕੇ ਹੀ ਰਹਿ ਗਏ। ਉਹ ਭਾਵੇਂ ਕਿੰਨੀ ਸਿਆਣੀ ਸੀ, ਪਰ ਆਖ਼ਰ ਨੂੰ ਤਾਂ ਮੁਟਿਆਰ ਕੁੜੀ ਹੀ ਸੀ। ਗਲਵੱਕੜੀ ਤੋਂ ਹੋਸ਼ ਸੰਭਾਲਦਿਆਂ ਰੂਪ ਨੇ ਮੁੱਕੀ ਮਾਰੀ ਅਤੇ ਆਖਿਆ :

"ਜਾਹ ਪਰਾਂਹ।" ਇਉਂ ਪ੍ਰਤੀਤ ਹੁੰਦਾ ਸੀ, ਜਿਵੇਂ ਚੰਨੋ ਤੇ ਰੂਪ ਇਕੋ ਸੱਚਾਈ ਦੇ ਵੱਖ ਵੱਖ ਸਾਕਾਰ ਹਨ।

ਰੌਂ ਗਿਆ (ਪਿਆਰ) ਹੱਡਾਂ ਵਿਚ ਸਾਰੇ
ਸੁੰਘਿਆ ਸੀ ਫੁੱਲ ਕਰ ਕੇ।

## 10

ਢਿੱਲੇ ਹੋ ਗੇ ਗਰਦਨ ਦੇ ਮੂੰਗੇ,
ਲਿੱਸੀ ਹੋ ਗਈ ਤੂੰ ਬਚਨੋ।

ਮਰਦ, ਔਰਤ ਦੀ ਮੱਤ ਗਿੱਚੀ ਪਿੱਛੇ ਸਮਝਦਾ ਹੈ। ਭਾਵੇਂ ਇਸ ਕਥਨ ਵਿਚ ਇਸਤਰੀ 'ਤੇ ਬਹੁਤ ਵਧੀਕੀ ਕੀਤੀ ਗਈ ਹੈ, ਪਰ ਕਈ ਹਾਲਤਾਂ ਵਿਚ ਗੱਲ ਆਪਣੇ ਭਾਵਾਂ ਨਾਲ ਪੂਰੀ ਉਤਰਦੀ ਹੈ। ਜਗੀਰ ਦੀ ਘਰ ਵਾਲੀ ਨੰਦੋ ਨੇ ਬਚਨੋ ਕੋਲ ਸਹੇਲੀ ਸਮਝ ਕੇ ਸੰਤੀ ਦੀ ਜ਼ਮੀਨ ਲੈਣ ਵਾਲੀ ਗੱਲ ਦਾ ਭਾਂਡਾ ਭੰਨ ਦਿੱਤਾ। ਓਦੋਂ ਤਾਂ ਸੰਤੀ ਦੀ ਜ਼ਮੀਨ ਵਾਲੀ ਗੱਲ ਵੱਲ ਉਸ ਕੋਈ ਖਾਸ ਧਿਆਨ ਨਾ ਦਿੱਤਾ, ਪਰ ਉਸ ਦੇ ਚਲੀ ਜਾਣ ਪਿੱਛੋਂ ਜਦ ਉਹ ਹਾਰੇ ਵਿਚ ਦੁੱਧ ਤੱਤਾ ਧਰ ਰਹੀ ਸੀ, ਉਸ ਨੂੰ ਸੋਚ ਫੁਰੀ, 'ਰੂਪ ਨੂੰ ਜ਼ਮੀਨ ਦੀ ਕੀ ਲੋੜ ਸੀ? ਸੰਤੀ ਕੋਈ ਵਿੱਚੇ ਵਿੱਚ ਕੋਈ ਕਾਰਾ ਨਾ ਕਰਵਾ ਦੇਵੇ।' ਪਾਥੀਆਂ ਦਾ ਧੂੰਆਂ ਹਾਰੇ ਵਿਚੋਂ ਵਰੋਲੇ ਬਣ ਬਣ ਬਾਹਰ ਨੂੰ ਆ ਰਿਹਾ ਸੀ। 'ਅੱਜ ਮਿਲ ਲੈਣ ਦੇ ਮਰ ਜਾਣੇ ਨੂੰ। ਪੁੱਛੂੰਗੀ ਨਾ ਕਿਸੇ ਦੀ ਜ਼ਮੀਨ, ਕਿਸੇ ਦੀ ਰੰਨ, ਤੂੰ ਕੁਥਾਂ ਟੰਗਾਂ ਭਨਾਉਂਦਾ ਏਂ। ਤੈਥੋਂ ਘਰ ਜੀਰ ਕੇ ਨਹੀਂ ਖਾਧਾ ਜਾਂਦਾ।' ਉਹ ਰੂਪ ਦੇ ਕੰਡਾ ਵੱਜਾ ਨਹੀਂ ਸਹਾਰ ਸਕਦੀ ਸੀ। ਉਸ ਨੂੰ ਸਦਾ ਇਹ ਡਰ ਖਾਈ ਜਾਂਦਾ, 'ਕਿਤੇ ਰੂਪ ਉਸ ਤੋਂ ਖੁਸ ਨਾ ਜਾਵੇ। ਇਸ ਦਾ ਕਿਸੇ ਨਾਲ ਵੈਰ ਨਾ ਪੈ ਜਾਵੇ, ਕੱਲੀ ਜਾਨ ਏਂ ਅਤੇ ਇਸ ਦੇ ਆਹ ਖਾਣ ਪੀਣ ਦੇ ਦਿਨ।'

ਅੱਜ ਕਪੂਰਿਆਂ ਤੋਂ ਆਇਆਂ ਰੂਪ ਨੂੰ ਚਾਰ ਦਿਨ ਹੋ ਗਏ ਸਨ। ਬਚਨੋ ਦੇ ਦਿਲ ਉਸ ਬਾਰੇ ਇਕ ਚੜ੍ਹਦੀ ਤੇ ਇਕ ਲਹਿੰਦੀ ਸੀ। 'ਹੁਣ ਰੂਪ ਕਸੂਤੇ ਪੈਰ ਚੁੱਕਣ ਲੱਗ ਪਿਆ ਏ, ਔਖਾ ਹੋਵੇਗਾ। ਸੰਤੀ ਦੀ ਜ਼ਮੀਨ.....ਹੂੰ ਸੰਤੀ!' ਉਸ ਦਾ ਚਿਹਰਾ ਰੋਹ, ਗੁੱਸੇ ਅਤੇ ਸ਼ੱਕ ਵਿਚ ਤਣ ਗਿਆ। ਫਿਰ ਉਸ ਮੁਸਕਾਂਦਿਆਂ ਕਿਹਾ, 'ਇਹ ਨਹੀਂ ਹੋ ਸਕਦਾ। ਸੰਤੀ ਤੇ

ਰੂਪ...ਅਨਹੋਣੀ। ਹਾਂ......ਪਰ ਨੰਦੋ ਨੇ ਇਹਦੀ ਭਤੀਜੀ ਸ਼ਾਮੋ ਦੀ ਗੱਲ ਵੀ ਰੜਕਾਈ ਸੀ। ਸੱਚੀਂ, ਮਰਦ ਦਾ ਵਸਾਹ ਵੀ ਕੀ ਏ? ਜਦੋਂ ਖਰੀਆਂ ਖਰੀਆਂ ਸੁਣਾਉਂਦੀ ਆਂ, ਫਿਰ ਤਾਂ ਹੱਸਣ ਲੱਗ ਜੂ। ਬੜਾ ਖਚਰਾ ਏ ਕੋਹੜੀ।'

ਬਚਨੋ ਰਾਜੀ ਦੇ ਘਰ ਵਿਚ-ਦੀ ਰੂਪ ਕੋਲ ਆ ਗਈ। ਆਥਣ ਵੇਲੇ ਹੀ ਉਸ ਨੂੰ ਕੰਧ ਤੋਂ ਉਤਰਦੀ ਨੂੰ ਇਕ ਹੋਰ ਗਵਾਂਢਣ ਨੇ ਵੇਖ ਲਿਆ। ਗਵਾਂਢਣ ਕੋਠੇ ਉੱਤੇ ਸੁੱਕਣਾ ਪਾਇਆ ਪੀਹਣਾ ਲਾਹੁਣ ਲਈ ਚੜ੍ਹੀ ਸੀ। ਬਚਨੋ ਨੇ ਉਸ ਨੂੰ ਦੇਖਿਆ ਨਹੀਂ ਸੀ। ਇਹ ਵੀ ਕਿਸ ਤਰ੍ਹਾਂ ਹੋ ਸਕਦਾ ਸੀ, ਬਚਨੋ ਦੀ ਹੁਸ਼ਿਆਰੀ ਸਾਰੀ ਦੁਨੀਆਂ ਦੀ ਹੀ ਤਾੜ ਰੱਖਦੀ? ਮਲਾਹਜ਼ੇਦਾਰੀ ਦੀ ਆੜ ਵਿਚ ਉਸ ਦੇ ਚੋਰ ਹੋਏ ਦਿਲ ਨੇ, ਨੇੜ ਤੇੜ ਦੇ ਸਭ ਘਰਾਂ ਨਾਲ ਮਿੱਠਿਆਂ ਹੱਸ ਖੇਡ ਕੇ ਇਕ ਪ੍ਰਕਾਰ ਦੀ ਮਿੱਤਰਤਾ ਪੈਦਾ ਕੀਤੀ ਹੋਈ ਸੀ। ਨਵੇਕਲੇ ਉਸ ਦੀਆਂ ਹਾਣੀ ਗਵਾਂਢਣਾਂ ਉਸ ਨੂੰ ਰੂਪ ਦੀ ਯਾਰੀ ਦੀਆਂ ਟਕੋਰਾਂ ਮਾਰਦੀਆਂ। ਵਾਸਤਵ ਵਿਚ ਕਈਆਂ ਨੂੰ ਉਸ ਦੀ ਯਾਰੀ 'ਤੇ ਰਸ਼ਕ ਆਉਂਦਾ। ਉਹ ਕਿਸੇ ਦਾ ਵੀ ਭੋਰਾ ਗਿਲਾ ਨਾ ਕਰਦੀ, ਸਗੋਂ ਹੱਸ ਕੇ ਸਾਰੀਆਂ ਨੂੰ ਪ੍ਰਸੰਨ ਕਰ ਲੈਂਦੀ। ਪਰ ਅੰਦਰੋਂ ਉਨ੍ਹਾਂ ਦੀਆਂ ਅਣੀ-ਚੋਭਾਂ ਨਾਲ ਬੜਾ ਸੁਆਦ ਮਾਣਦੀ। ਰੂਪ ਵਿਹੜੇ ਵਿਚ ਪਸ਼ੂਆਂ ਨੂੰ ਪੱਠੇ ਪਾ ਰਿਹਾ ਸੀ। ਸੰਜੀ ਦਾ ਭਰਿਆ ਟੋਕਰਾ ਉਸ ਦੇ ਲੱਕ ਨਾਲ ਲੱਗਿਆ ਹੋਇਆ ਸੀ। ਬਚਨੋ ਨੂੰ ਵੇਖ ਕੇ ਉਸ ਨੇ ਬਲਦਾਂ ਦੀ ਖੁਰਲੀ ਵਿਚ ਟੋਕਰਾ ਉਲਟਾ ਦਿੱਤਾ। ਬਚਨੋ ਨੂੰ ਕੰਧ ਤੋਂ ਉਤਾਰ ਕੇ ਉਸ ਬਾਹਰਲਾ ਕੁੰਡਾ ਮਾਰ ਦਿੱਤਾ। ਉਸ ਆਉਂਦਿਆਂ ਹੀ ਚੁੱਪ-ਚਾਪ ਤੇ ਭਰੀ-ਪੀਤੀ ਬਚਨੋ ਤੋਂ ਪੁੱਛਿਆ:

"ਕਿਉਂ ਸਰਦਾਰਨੀ! ਕੀ ਹਾਲ ਐ?"

"ਹਾਲ ਤੇਰਾ ਸਰਦਾਰਾ, ਜਿਹੜਾ ਹਰੀਆ ਚਰਦਾ ਫਿਰਦਾ ਏਂ, ਮੇਰਾ ਘਰ ਸੜਦੀ ਦਾ ਕਾਹਦਾ ਏ।"

"ਅੱਜ ਤਾਂ ਲੋਹੜੇ ਦੀਆਂ ਚੜ੍ਹੀਆਂ ਨੇ।"

"ਫੇਰ ਤੈਨੂੰ ਕੀ?"

"ਮੈਨੂੰ ਕੁਛ ਹੈ ਤਾਂ ਮੈਂ ਪੁੱਛਦਾ ਆਂ।" ਰੂਪ ਨੇ ਉਸ ਨੂੰ ਮੋਢਿਆਂ ਤੋਂ ਹਿਲਾਉਂਦਿਆਂ ਕਿਹਾ, "ਨਹੀਂ ਹੋਰ ਨਾ ਕਿਸੇ ਨੂੰ ਪੁੱਛ ਲਿਆ।"

"ਨਹੀਂ ਪੁੱਛਿਆ ਤਾਂ ਪੁੱਛ ਲੇਂਗਾ।" ਬਚਨੋ ਨੇ ਰੂਪ ਦੇ ਦੋਵੇਂ ਹੱਥ ਮੋਢਿਆਂ ਤੋਂ ਝਟਕ ਦਿੱਤੇ।

"ਅੱਜ ਤੈਨੂੰ ਕੀਹਨੇ ਬੱਤੀ ਸੀਖ ਦਿੱਤੀ?"

"ਮੈਨੂੰ ਕੌਣ ਜਾਇਖਾਣਾ ਸਖਾਉਣ ਵਾਲਾ ਜੰਮਿਆ ਏ। ਇਹ ਤੂੰ ਈ ਗੋਰਾ ਬਲਦ ਏਂ, ਜੀਹਨੇ ਫੜਿਆ, ਵਾਹ ਲਿਆ।"

ਰੂਪ ਨੂੰ ਗੋਰਾ ਬਲਦ ਆਖਣ 'ਤੇ ਬੜਾ ਗੁੱਸਾ ਆਇਆ, ਪਰ ਫਿਰ ਵਿੱਚੇ ਵਿਚ ਪੀ ਗਿਆ।

"ਮੈਨੂੰ ਤਾਂ ਕਿਸੇ ਨੇ ਕੁਝ ਨਹੀਂ ਆਖਿਆ।"

"ਕਪੂਰੀਂ ਮੁੜ ਮੁੜ ਕਾਹਤੋਂ ਗੇੜੇ ਵੱਜਦੇ ਐ?" ਬਚਨੋ ਦੇ ਸ਼ਬਦਾਂ ਵਿਚੋਂ ਕੌੜੀਆਂ ਮਿਰਚਾਂ ਦੀ ਭਵਕ ਆ ਰਹੀ ਸੀ।

ਰੂਪ ਨੇ ਫੋਕਿਆਂ ਹੱਸਦਿਆਂ ਉੱਤਰ ਦਿੱਤਾ:



"ਲੈ ਤਾਂ ਇਹੋ ਗੱਲ ਸੀ ਜੱਟੀਏ ਗੁੱਸੇ ਦੀ। ਮੈਂ ਕਿਹਾ ਖਣੀ ਕੀ ਆਫਤ ਆ ਪਈ। ਸੰਗੀ ਦੀ ਜ਼ਮੀਨ ਮਾਮਲੇ 'ਤੇ ਲਈ ਐ।"

"ਤੇਰੇ ਜ਼ਮੀਨ ਦਾ ਘਾਟਾ ਸੀ, ਤੈਨੂੰ ਕੀ ਲੋੜ ਸੀ?"

"ਜਗੀਰ ਹੋਰਾਂ ਕੋਲ ਥੋੜ੍ਹੀ ਸੀ, ਉਨ੍ਹਾਂ ਦੀ ਖ਼ਾਤਰ ਲਈ ਐ?"

"ਜ਼ਮੀਨ ਤੋਂ ਬਿਨਾਂ ਹੋਰ ਨੀ ਸੀ ਕੋਈ ਕੰਮ?"

"ਨਹੀਂ।"

"ਖਾਹ ਸੌਂਹ ਮੇਰੀ?"

"ਮੈਨੂੰ ਤੇਰੀ ਸੌਂਹ।" ਰੂਪ ਨੇ ਕਾਹਲੀ ਵਿਚ ਸੌਂਹ ਖਾ ਲਈ। "ਤੈਨੂੰ ਐਵੇਂ ਭਰਮ ਵੱਢ ਵੱਢ ਖਾਂਦੇ ਐ।"

"ਮੇਰੀ ਤਾਂ ਸਰਦਾਰਾ, ਰੱਤ ਸੁਕਦੀ ਐ ਸੰਸਾ ਕਰਦੀ ਦੀ, ਤੇਰੇ ਯਾਦ ਈ ਨ੍ਹੀ।" ਬਚਨੋ ਨੇ ਸਾਰਾ ਗੁੱਸਾ ਭੁਲਾ ਦਿੱਤਾ।

"ਅੱਗੇ ਤੂੰ ਭੜਮੱਲ ਕਦੋਂ ਸੀ?"

"ਨਹੀਂ, ਸੌਂਹ ਭਰਾ ਦੀ, ਮੈਂ ਅੱਗੇ ਨਾਲੋਂ ਬਹੁਤ ਮਾੜੀ ਹੋ ਗਈ ਆਂ।"

"ਹੁਣ ਤੂੰ ਮਾੜੀ ਹੋਣਾ ਏਂ, ਕਿਹੜਾ ਤੇਰੀ ਜੁਆਨੀ ਨੂੰ ਨਿੱਤ ਵਾਰ ਆਉਂਦਾ ਏ।"

ਰੂਪ ਨੇ ਜਾਣ ਕੇ ਚੋਭਵੀਂ ਟਕੋਰ ਮਾਰੀ। ਬਚਨੋ ਗੁੱਸੇ ਤੇ ਤਲਖ਼ੀ ਵਿਚ ਸੜੀ ਰੱਸੀ ਵਾਂਗ ਵੱਟ ਖਾ ਗਈ। ਉਸ ਦੇ ਉਠਦੇ ਜਜ਼ਬਾਤ ਵਿਚੇ ਵਿਚ ਘੁੰਡ ਮੋੜ ਗਏ। ਜਿਵੇਂ ਪੁੰਗਰਦੀ ਖੇਤੀ ਮੀਂਹ ਨਾਲ ਕਰੰਡ ਹੋ ਜਾਂਦੀ ਹੈ। ਸਿਆਣਾ ਕਿਸਾਨ ਸੁਹਾਗੇ ਨਾਲ ਆਕੜੀ ਧਰਤੀ ਦੀ ਸਿਕਰੀ ਤੋੜ ਦੇਂਦਾ ਹੈ ਅਤੇ ਅਕਰ ਧਰਤੀ ਦਾ ਮੂੰਹ ਪੋਲਾ ਹੋ ਜਾਣ 'ਤੇ ਬਾਹਰ ਆ ਜਾਂਦੇ ਹਨ। ਬਚਨੋ ਨੇ ਵੀ ਹਵਾ ਦਾ ਰੁਖ਼ ਵੇਖ ਕੇ ਓਹਲਾ ਕਰ ਲਿਆ। ਉਹ ਰੂਪ ਦੀਆਂ ਰੁਚੀਆਂ ਨੂੰ ਆਪਣੇ ਲਈ ਵਰਤਣਾ ਚਾਹੁੰਦੀ ਸੀ। ਜਿਥੇ ਉਹ ਅਨੁਸਾਰੀ ਹੋ ਕੇ ਨਹੀਂ ਤੁਰਦਾ ਸੀ, ਓਥੇ ਝਟ ਮੌਕਾ ਤਾੜ ਕੇ ਲਿਫ਼ ਜਾਂਦੀ। ਉਸ ਅਜਿਹੀਆਂ ਮਿੱਠੀਆਂ ਮਾਰੀਆਂ ਕਿ ਰੂਪ ਭਰਮਾਇਆ ਗਿਆ।

ਕਈਆਂ ਹਾਲਤਾਂ ਵਿਚ ਮਿੱਠੀ ਗੁਸੈਲੀ ਵਾਰਤਾਲਾਪ ਪਿਆਰ ਦੀ ਖਿੱਚ ਵਧੇਰੇ ਕਰ ਦੇਂਦੀ ਹੈ। ਉਨ੍ਹਾਂ ਦੀ ਪਿਆਰ-ਖਿੱਚ ਕਾਮਨਾ ਬਣ ਕੇ ਜ਼ਿੰਦਗੀ ਦੇ ਪਰ ਨੋਚ ਰਹੀ ਸੀ। ਕਾਮਨਾ ਦਰਿਆ ਦੀਆਂ ਸਿਰ ਤਲਵਾਇਆ-ਡਿੱਗਦੀਆਂ ਧਾਰਾਂ ਹਨ; ਜਿਹੜੀਆਂ ਦਿਲ ਦਿਮਾਗ਼ ਨੂੰ ਗੰਧਲਾ ਕਰ ਦੇਣ ਦੀ ਥਾਂ ਜ਼ਿੰਦਗੀ ਦੇ ਕਿਨਾਰੇ ਵੀ ਖਾਰਦੀਆਂ ਹਨ। ਪਰ ਨਿਸ਼ਕਾਮ ਪਿਆਰ ਦੇ ਸਾਗਰ ਵਿਚ ਜ਼ਿੰਦਗੀ ਦੀ ਬੇੜੀ ਹਨੇਰਾ ਚੀਰ ਕੇ ਵੀ ਆਪਣੇ ਪ੍ਰਭਾਤ ਕਿਨਾਰੇ ਨੂੰ ਲੱਭ ਲੈਂਦੀ ਹੈ। ਜ਼ਿੰਦਗੀ ਪਿਆਰ ਦੀ ਅਮੋੜ ਆਸ਼ਕ ਹੈ। ਪਰ ਕਾਮਨਾ ਪਿਆਰ ਨੂੰ ਕਤਲ ਕਰਦੀ ਹੈ ਅਤੇ ਇੱਛਾ-ਰਹਿਤ ਭਾਵਨਾ ਮੋਈਆਂ ਜਵਾਨੀਆਂ ਤੇ ਸੁੱਕੀਆਂ ਹਿੱਕੜੀਆਂ ਵਿਚ ਸਦਾ ਬਹਾਰ ਹਸਾਂਦੀ ਹੈ। ਤਜਰਬਾ ਮਨੁੱਖ ਦੇ ਅਮਲਾਂ ਵਿਚ ਹਕੀਕਤ ਦੀਆਂ ਬਾਛਾਂ ਖੋਲ੍ਹਦਾ ਹੈ ਅਤੇ ਭੁਲੇਖਿਆਂ ਦੀ ਚੁੰਨੀ ਦੇ ਆਖ਼ਰੀ ਕੱਚੇ ਤੰਦ ਨੂੰ ਵੀ ਤੋੜ ਸੁੱਟਦਾ ਹੈ। ਇਹੋ ਵੱਡਾ ਕਾਰਨ ਸੀ ਕਿ ਰੂਪ ਤੇ ਬਚਨੋ ਇਕ ਦੂਜੇ ਦੀ ਗਲਵੱਕੜੀ ਵਿਚ ਵੀ ਓਪਰੇ ਓਪਰੇ ਜਾਪਦੇ ਸਨ ਅਤੇ ਨਫ਼ਰਤ ਦਾ ਅੰਕੁਰ ਅੰਦਰੇ ਅੰਦਰ ਸੁੰਦਕ ਰਿਹਾ ਸੀ। ਸੁਭਾਵਿਕ ਪਿਆਰ, ਪ੍ਰਕ੍ਰਿਤੀ ਨੂੰ ਪ੍ਰਕ੍ਰਿਤੀ ਅਤੇ ਰੂਹ ਨੂੰ ਰੂਹ ਵਿਚ ਓਤ-ਪੋਤ ਕਰ ਦੇਂਦਾ ਹੈ ਅਤੇ ਇਕ

ਅਜਿਹੀ ਖਿੱਚ ਨੂੰ ਜਨਮ ਦੇਂਦਾ ਹੈ, ਜਿਸ ਵਿਚ ਹਰ ਪ੍ਰਕਾਰ ਦਾ ਕਬਜ਼ਾ ਅਤੇ ਮੰਗ ਖ਼ਤਮ ਹੋ ਜਾਂਦੇ ਹਨ ਅਤੇ ਸੁਆਦ ਸੁਆਦ ਛਾਇਆ ਰਹਿੰਦਾ ਹੈ।

ਬਚਨੋ ਵੱਖੀ ਪਰਨੇ ਰੂਪ ਦੀ ਹਿੱਕ 'ਤੇ ਉਲਰੀ ਪਈ ਸੀ। ਉਸ ਦੀਆਂ ਅੱਖਾਂ ਵਿਚ ਪਿਆਰ ਦੀ ਸਦਾ-ਭੁੱਖ ਸੜ ਰਹੀ ਸੀ। ਉਸ ਦੀਆਂ ਅੱਖਾਂ ਦੀ ਖ਼ਾਮੋਸ਼ ਛੇੜ-ਛਾੜ ਰੂਪ ਦੇ ਬੁੱਲ੍ਹਾਂ ਨੂੰ ਮੁੜ ਮੁੜ ਮੁਸਕਾਉਣ ਲਈ ਮਜਬੂਰ ਕਰਦੀ ਸੀ। ਭਟਕਦੀ ਕਾਮਨਾ ਦਾ ਟਕਰਾਅ, ਸਿੱਟੇ ਦੇ ਤੌਰ 'ਤੇ ਖਿਣਕ ਸੁੱਖ ਨੂੰ ਜ਼ਰੂਰ ਜਨਮ ਦੇਂਦਾ ਹੈ, ਪਰ ਕੋਈ ਅੱਗ ਤੇਲ ਨਾਲ ਨਹੀਂ ਬੁਝ ਸਕਦੀ। ਬਚਨੋ ਰੂਪ ਨੂੰ ਇਉਂ ਤੱਕ ਰਹੀ ਸੀ, ਜਿਵੇਂ ਉਸ ਦੀਆਂ ਤਿੱਖੀਆਂ ਨਜ਼ਰਾਂ ਰੂਪ ਦੀ ਕਿਲ੍ਹੇ ਵਰਗੀ ਭਾਰੀ ਹਿੱਕ ਨੂੰ ਤੋੜ ਕੇ ਦਿਲ ਦਾ ਤਖ਼ਤ ਮੱਲਣਾ ਚਾਹੁੰਦੀਆਂ ਹਨ। ਪਰ ਕਿੱਕਰ ਦੀਆਂ ਬੋਡੀਆਂ ਸੂਲਾਂ ਸੰਗਮਰਮਰ ਦੀਆਂ ਸਿਲਾਂ ਦਾ ਕੀ ਵਿਗਾੜ ਸਕਦੀਆਂ ਸਨ? ਰੂਪ ਦੀ ਹਿੱਕ ਚਾਨਣ ਨਾਲ ਭਰਪੂਰ ਸੀ, ਬਾਹਾਂ ਵਿਚ ਆਇਆ ਹਨੇਰਾ ਦਿਲ ਦੀ ਚਾਨਣ-ਏਕਤਾ ਨੂੰ ਕੀਕਰ ਤੋੜਦਾ? ਅਸਲ ਵਿਚ ਫ਼ਿਤਰਤ ਦੀ ਕਮਜ਼ੋਰ ਇੱਛਾ ਰਾਹੂ ਬਣ ਕੇ ਵਫ਼ਾਦਾਰ ਚੰਨ ਨੂੰ ਗ੍ਰਹਿਣ ਲਾ ਗਈ ਸੀ।

ਬਚਨੋ ਨੇ ਰੂਪ ਦੀਆਂ ਸੱਖਣੀਆਂ ਉਂਗਲਾਂ ਵੇਖ ਕੇ ਕਿਹਾ :

"ਮੇਰੀ ਛਾਪ ਕਿਥੇ ਐ?"

"ਉਹ ਤਾਂ ਕਿਸੇ ਨੂੰ ਨਿਸ਼ਾਨੀ ਦੇ ਦਿੱਤੀ।"

"ਅੜਿਆ ਸੁਆਹ ਕਰਦਾ ਹੁੰਦਾ ਏਂ, ਕਦੇ ਸੱਚ ਵੀ ਦੱਸਿਆ ਕਰ?"

"ਉਹਦੀ ਤਾਂ ਸ਼ਰਾਬ ਪੀ ਲੀ ਮੁੰਡਿਆਂ ਨਾਲ,"

"ਮੈਨੂੰ ਅੱਗੇ ਈ ਪਤਾ ਸੀ, ਤੈਨੂੰ ਤਾਂ ਜਿਹੜਾ ਮਰਜ਼ੀ ਏ ਚੋ ਲੇ, ਤੈਥੋਂ ਪੂਰੀ.....?"

"ਹੈ ਗੀ ਓ, ਹੈ ਗੀ। ਬੁਕਣ ਡਰੀਂ ਏਂ, ਤੇਰਾ ਜੇਰਾ ਈ ਵੇਖਣਾ ਸੀ!"

"ਮੇਰਾ ਤੀਵੀਂ ਮਾਨੀ ਦਾ ਕੀ ਜੇਰਾ ਹੋਣਾ ਸੀ।"

"ਆਕੜਨ ਨੂੰ ਤਾਂ ਬੀਹਾਂ ਵਰਗੀ ਏਂ।"

ਬਚਨੋ ਹਾਰ ਵਿਚ ਮਾਮੂਲੀ ਛਿੱਥੀ ਪੈ ਗਈ। ਉਂਜ ਔਰਤਾਂ ਦੀ ਫ਼ਿਤਰਤ ਆਪਣੀ ਦਿੱਤੀ ਨਿਸ਼ਾਨੀ ਨੂੰ ਪ੍ਰੇਮੀ ਕੋਲੋਂ ਪਰੇ ਨਹੀਂ ਸਹਾਰ ਸਕਦੀ। ਨਿਸ਼ਾਨੀ ਅਦਲ-ਬਦਲ ਹੋ ਜਾਣ ਅਤੇ ਗਵਾਚ ਜਾਣ ਨਾਲ ਉਸ ਦੇ ਪਿਆਰ-ਸੰਬੰਧ ਉੱਤੇ ਬਦ-ਸ਼ਗਨੀ ਦਾ ਅਸਰ ਪੈਂਦਾ ਹੈ। ਨਿਸ਼ਾਨੀ ਪ੍ਰੇਮੀ ਦੀ ਯਾਦ-ਲਗਨ ਨੂੰ ਟੁੱਟਣ ਨਹੀਂ ਦੇਂਦੀ ਅਤੇ ਪਿਆਰ ਦੀ ਗੁੱਡੀ ਨੂੰ ਤੁਣਕੇ ਮਾਰਦੀ ਰਹਿੰਦੀ ਹੈ। ਰੂਪ ਨੇ ਹੱਸਦਿਆਂ ਆਖਿਆ :

"ਮੇਰੀ ਤਾਂ ਹੁਣ ਮਹਿੰ ਭੱਜ ਗਈ, ਧੜੀ ਬੀਹ ਸੇਰ ਘਿਓ ਤਾਂ ਦੇ?"

"ਘਿਓ ਤੋਂ ਤਾਂ ਨਹੀਂ ਮੁਕਰਦੀ, ਪਰ ਹੱਸਦਾ ਕਾਹਤੋਂ ਏਂ। ਸਰਦਾਰ ਜੀ, ਮੈਂ ਨ੍ਹੀਂ ਛੋਟੀ ਮੋਟੀ ਚੀਜ਼ ਤੋਂ ਮੂੰਹ ਮੋੜਦੀ, ਤੂੰ ਅੰਤਰੇ ਲੈਣਾ ਏਂ।"

"ਨਹੀਂ ਬੱਲੀ! ਇਹ ਗੱਲ ਨ੍ਹੀਂ, ਸੌਂਹ ਗਊ ਦੀ। ਸੇਰ ਘਿਓ ਨ੍ਹੀਂ ਘਰ, ਭਾਵੇਂ ਆਲੇ ਵਿਚ ਕੁੱਜਾ ਵੇਖ ਲੈ।"

"ਹੋਰ ਪਤੰਦਰਾਂ ਦੀ ਢਾਣੀ ਲਿਆ ਕੇ ਉਜੜਦੂ ਲਾਇਆ ਕਰ।"

"ਤੈਨੂੰ ਬੀਹ ਵਾਰੀ ਆਖਿਆ ਏ, ਬਈ ਸਾਕ ਕਰਾ ਦੇ। ਤੀਵੀਂ ਆਈ ਤੋਂ ਅਗਲਾ ਆਪ ਹੀ ਸ਼ਰਮ ਦਾ ਮਾਰਿਆ ਨਹੀਂ ਆਉਂਦਾ।"



ਬਾਹਰਲੇ ਬਾਰ ਨੂੰ ਕਿਸੇ ਨੇ ਧੱਕਾ ਮਾਰਿਆ ਅਤੇ ਆਵਾਜ਼ ਦਿੱਤੀ :

"ਓ ਰੂਪ!"

"ਕੀ ਆਹਨਾ ਏਂ?" ਰੂਪ ਨੇ ਉੱਤਰ ਦਿੱਤਾ।

"ਬਾਰ ਖੋਲ੍ਹ।"

ਰੂਪ ਨੇ ਕਾਕੇ ਦਾ ਬੋਲ ਪਛਾਣ ਲਿਆ। ਉਸ ਨੇ ਬਚਨੋ ਨੂੰ ਛੋਹ ਨਾਲ ਕੰਧ ਚੜ੍ਹਾ ਦਿੱਤਾ। ਕਾਕੇ ਨੇ ਫਿਰ ਆਵਾਜ਼ ਮਾਰੀ। ਓਦੋਂ ਨੂੰ ਰੂਪ ਨੇ ਜਾ ਕੇ ਕੁੰਡਾ ਖੋਲ੍ਹ ਦਿੱਤਾ।

"ਐਨਾ ਚਿਰ ਕੀ ਕਰਦਾ ਰਿਹਾ ਤੂੰ।"

"ਕੁਛ ਵੀ ਨ੍ਹੀਂ, ਕਰਨਾ ਕੀ ਸੀ। ਯਾਰ ਅੱਜ ਤਾਂ ਚਿੱਤ ਢਿੱਲਾ ਜਿਹਾ ਏ", ਉਸ ਆਪਣੇ ਉੱਤਰ ਵਿਚ ਕਈ ਵਲ ਮੋੜ ਖਾਂਦਿਆਂ ਕਿਹਾ।

"ਮੈਂ ਤੇਰੇ ਨਾਲ ਸਲਾਹ ਕਰਨ ਆਇਆ ਆਂ।" ਕਾਕੇ ਨੇ ਟਕੂਏ ਵਾਲੀ ਡਾਂਗ ਦੇ ਇਕ ਸਿਰੇ 'ਤੇ ਭਾਰ ਦੇਂਦਿਆਂ ਆਖਿਆ, "ਜ਼ਮੀਨ ਤਾਂ ਆਪਾਂ ਲਿਖਾ ਹੀ ਲਈ ਐ, ਫੇਰ ਪਰਸੋਂ ਦੀਆਂ ਕਣੀਆਂ ਨਾਲ ਵਿਹਲੀ ਦੋ ਘੁਮਾਂ ਹਲਾਂ ਨਾਲ ਵਤ ਆਈ ਵਾਹ ਨਾ ਦੇਈਏ। ਗੱਲ ਤਾਂ ਅਗਵਾੜ ਵਿਚ ਖਿੰਡ ਹੀ ਗਈ ਏ।"

"ਗੱਲ ਤਾਂ ਤੇਰੀ ਦਿਲ ਲੱਗਦੀ ਐ।"

"ਜੇ ਸਾਲਾ ਬਾਹਰ ਖੇਤ ਵਿਚ ਆ ਕੇ ਅੜੀ ਫੜੀ ਕਰੂ, ਦੋ ਹੂਲਾਂ ਮਾਰ ਕੇ 'ਕੱਠਾ ਕਰ ਦਿਆਂਗੇ।"

ਜ਼ਮੀਨ ਲੈ ਲੈਣ ਦੀ ਗੱਲ ਸਾਰੇ ਅਗਵਾੜ ਵਿਚ ਖਿਲਰ ਗਈ ਸੀ। ਜਿਉਣਾ ਇਨ੍ਹਾਂ ਦੀ ਸਾਰੀ ਗੱਲ ਦੀ ਵਿੰਗੇ-ਟੇਢੇ ਤਰੀਕੇ ਨਾਲ ਕਨਸੋ ਲੈ ਲੈਂਦਾ ਸੀ। ਪਹਿਲੋਂ ਉਸ ਆਪਣੇ ਖਾਣ-ਪੀਣ ਵਾਲੇ ਯਾਰਾਂ ਜੁੱਟਾਂ ਕੋਲ ਗੱਲ ਛੇੜੀ। ਅਸਲ ਵਿਚ ਉਹ ਲੜਨ ਲਈ ਉਨ੍ਹਾਂ ਤੋਂ ਸਹਾਇਤਾ ਲੱਭ ਰਿਹਾ ਸੀ। ਉਹ ਸਾਰੇ ਛਾਊਂ ਮਾਊਂ ਹੋ ਗਏ। ਬਿਗਾਨੇ ਫੱਟੇ ਵਿਚ ਕੌਣ ਲੱਤ ਅੜਾਉਂਦਾ ਹੈ।

ਜਿਉਣਾ ਜ਼ਮੀਨ ਛੱਡਣੀ ਨਹੀਂ ਚਾਹੁੰਦਾ ਸੀ। ਪਿਛਲੇ ਸਾਲ ਤਿੰਨ ਸੌ ਮਣ ਪੱਕੇ ਦਾਣੇ ਹੋ ਗਏ ਸਨ, ਐਤਕੀਂ ਇਸ ਤੋਂ ਵੀ ਬਹੁਤਿਆਂ ਦੀ ਆਸ ਸੀ। ਬਾਰਾਂ ਘੁਮਾਂ ਕਣਕ ਗੋਡੇ ਖਾਧੀ ਖਲੋਤੀ ਸੀ ਅਤੇ ਅੱਠ ਨੌਂ ਘੁਮਾਂ ਵੇਜੜ ਤੇ ਛੋਲੇ ਰਲੇ ਮਿਲੇ ਸਨ। ਕੋਈ ਹੋਰ ਢੋਅ ਮੇਲ ਨਾ ਜੁੜਦਾ ਵੇਖ ਕੇ, ਉਹ ਪੁਲੀਸ ਦੀ ਚਰਨੀਂ ਆ ਪਿਆ। ਚੌਧਰੀ ਰਾਹੀਂ ਥਾਣੇਦਾਰ ਨੇ ਜਿਉਣੇ ਦੀ ਲਵੇਰੀ ਮੱਝ ਦੁੱਧ ਪੀਣ ਲਈ ਮੰਗਵਾ ਲਈ।

ਅਗਲੇ ਦਿਨ ਰੂਪ ਹੋਰਾਂ ਕਪਾਹ ਤੇ ਬਾਜਰੇ ਦੇ ਵੱਢ ਵਿਚ ਤਿੰਨ ਹਲ ਜੁੜਵਾ ਦਿੱਤੇ। ਉਨ੍ਹਾਂ ਨੂੰ ਉੱਕੀ ਆਸ ਨਹੀਂ ਸੀ ਕਿ ਜਿਉਣਾ ਬੰਦੇ ਲੈ ਕੇ ਲੜਨ ਆਵੇਗਾ। ਇਨ੍ਹਾਂ ਨੂੰ ਸਹੋਤ ਮਿਲ ਗਈ ਸੀ ਕਿ ਉਹ ਹੱਥ-ਪੈਰ ਮਾਰ ਕੇ ਹੌਲਾ ਹੋ ਚੁੱਕਿਆ ਏ। ਉਸ ਦੇ ਸਕੇ ਵੀ ਉਸ ਨੂੰ ਲੜਾਈ ਵਿਚ ਸਹਾਇਤਾ ਦੇਣ ਲਈ ਤਿਆਰ ਨਹੀਂ ਹੋਏ ਸਨ। ਫਿਰ ਵੀ ਰੂਪ ਅਤੇ ਚਾਰ ਪੰਜ ਹੋਰ ਗੱਭਰੂ ਨੇੜੇ ਹੀ ਬੇਰੀਆਂ ਦੀ ਪਾਲ ਵਿਚ ਲੁਕ ਕੇ ਬੈਠੇ ਰਹੇ। ਹਲ ਵਗਦੇ ਰਹੇ ਅਤੇ ਹਲਾਂ ਅੱਗੇ ਬਰੂ ਦੀਆਂ ਲੰਮੀਆਂ ਜੜ੍ਹਾਂ ਤੇ ਖੱਬਲ ਦੀਆਂ ਧਰਤੀ 'ਤੇ ਵਿਛੀਆਂ ਤਿੜਾਂ ਟੁੱਟ ਟੁੱਟ ਜਾਂਦੀਆਂ। ਧਰਤੀ ਦੀਆਂ ਸੁੰਡੀਆਂ ਨੂੰ ਕਾਂ ਤੇ ਗੁਟਾਰਾਂ ਝਪਟਾਂ ਮਾਰ ਮਾਰ ਚੁੱਕ ਰਹੇ ਸਨ। ਕਾਕੇ ਨੇ ਜੈਲੋ ਨੂੰ ਛੇੜਨ ਦੇ ਬਹਾਨੇ ਨਾਲ ਆਖਿਆ :

"ਜੈਲੋ! ਉਹ ਫਿਰ ਤਖਾਣਾਂ ਦੀ ਵਹੁਟੀ, ਲੌਂਗ ਤੇ ਸੰਧੂਰ ਭੂਕ ਕੇ ਰੌਨ ਮਾਰਦੀ ਛੱਪੜ ਤੇ ਗੇੜੇ, ਹੁਣ ਨ੍ਹੀ ਕਿਤੇ ਮਿਲੀ।"

"ਜਾਹ ਸਾਲਿਆ, ਓਦਣ ਜੁੱਤੀਆਂ ਈ ਪੁਆ ਦਿੱਤੀਆਂ ਸੀ। ਹਟ ਮਰ ਜੈ ਤੂੰ ਨਾਰਿਆ, ਪਾੜਾ ਛੱਡ ਗਿਆ ਏਂ।" ਜੈਲੋ ਰੱਸਾ ਖਿੱਚ ਕੇ ਨਾਰੇ ਬਲਦ ਨੂੰ ਘੂਰਨ ਲੱਗ ਪਿਆ।

"ਬਾਈ ਰੇਲੂ ਨੂੰ ਚੱਲੀ ਐਤਕੀਂ।" ਕਾਕੇ ਨੇ ਅੱਗੇ ਹਲ ਵਾਹੁੰਦੇ ਜਗੀਰ ਨੂੰ ਆਖਿਆ, "ਹਲਾ ਬਈ ਗੋਰਿਆ, ਜਿਉਣ ਜੋਗਿਆ ਸ਼ਾਬਾਸ਼! ਤੇਰੀ ਮਾਂ ਜੀਵੇ ਕਰਮਾਂ ਵਾਲੀ। ਤੱਤਾ ਤੱਤਾ, ਸਦਕੇ।"

"ਤਖਾਣ ਕੁਹਾੜੇ ਨਾਲ ਖਲਪਾੜਾਂ ਕਰ ਦੇਣਗੇ, ਪਤਾ ਲੱਗ ਜੂ ਫੇਰ ਆਸ਼ਕੀ ਮਾਸ਼ੂਕੀ ਦਾ", ਜਗੀਰ ਨੇ ਵੱਡੇ ਹੋਣ ਦੀ ਹੈਸੀਅਤ ਵਿਚ ਆਖਿਆ।

"ਅੱਜ ਤੈਨੂੰ ਮੈਂ ਬੁਲਾ ਕੇ ਵਖਾਊਂ। ਕੱਢ ਲਏ ਜਿਹੜੀਆਂ ਗਾਲ੍ਹਾਂ ਕੱਢਦੀ ਐ, ਗਾਲ੍ਹਾਂ ਨਾਲ ਕਿਹੜੀ ਬਾਂਹ ਭੱਜਣ ਲੱਗੀ ਏ। ਜਿੰਨਾ ਚਿਰ ਹੱਥ ਧੋ ਕੇ ਕਿਸੇ ਕੰਮ ਦੇ ਮਗਰ ਨਾ ਪਈਏ, ਕੰਮ ਬਣਦਾ ਹੀ ਨ੍ਹੀਂ", ਕਾਕੇ ਨੇ ਰੋਹਬ ਨਾਲ ਜੈਲੋ ਨੂੰ ਆਖਿਆ।

"ਮੈਂ ਤਾਂ ਕੰਨਾਂ ਨੂੰ ਹੱਥ ਲਾ ਲਏ। ਸਾਲੀ ਸੂਈ ਕੁੱਤੀ ਅੰਗੂੰ ਪਈ ਮੈਨੂੰ ਤਾਂ।"

"ਊਂ ਤਖਾਣੀ ਲਾਲੜੀ ਵਰਗੀ ਪਈ ਐ ਕੁ ਨ੍ਹੀ।"

"ਆਪਾਂ ਨੂੰ ਕੀ ਭਾ। ਆਪਣੇ ਨਾਲੋਂ ਤਾਂ ਟੁੱਟੀ ਜਿਹੀ ਕੱਛ ਵਾਲਾ ਨੜਾ ਤਖਾਣ ਹੀ ਚੰਗਾ ਏ। ਆਪਾਂ ਜੱਟਾਂ ਦੇ ਕਾਹਨੂੰ ਜੰਮਣਾ ਸੀ, ਏਦੂੰ ਤਾਂ ਗੱਜਣ ਤਖਾਣ ਦੇ ਘਰ ਜੰਮਦੇ, ਵਿਆਹੇ ਤਾਂ ਜਾਂਦੇ।" ਕੁਦਰਤੀ ਜਜ਼ਬਾਤੀ ਖਿੱਚ ਉਨ੍ਹਾਂ ਨੂੰ ਜ਼ਾਤਾਂ ਦੇ ਹੱਦ-ਬੰਨੇ ਮਿਟਾ ਕੇ ਔਰਤ ਤੱਕ ਲੈ ਗਈ, ਜਿਸ ਨੂੰ ਉਨ੍ਹਾਂ ਦਾ ਅੰਦਰ-ਬਾਹਰ ਬੁਰੀ ਤਰ੍ਹਾਂ ਤਰਸ ਰਿਹਾ ਸੀ।

"ਓ ਸਾਲਿਆ ਲੰਡੇ ਦਿਆ, ਮੁੜ ਆ ਉਰੇ ਕਿਥੇ ਲੈ ਗਿਆ ਏਂ।" ਜਗੀਰ ਨੇ 'ਫਾਅੜ' ਕਰਦੀ ਪਰਾਣੀ ਉਤਲੇ ਬਲਦ ਦੇ ਕੱਢ ਮਾਰੀ।

"ਮੋੜਾ ਖਾ ਬਈ ਸੋਨਿਆ!" ਜੈਲੋ ਨੇ ਬਲਦ ਨੂੰ ਤਾੜ ਕੇ ਬੋਲੀ ਪਾਈ:

"ਆਟਾ ਬਈ, ਆਟਾ ਗੁੰਨ੍ਹਦੀ ਦੇ ਹਿਲਦੇ ਵਾਲੇ,
ਤੁਰਦੀ ਦੀ ਮਛਲੀ ਹਿਲੇ ਹਾਏ!"

ਕਾਕੇ ਨੇ ਵਾਰੀ ਲੈਂਦਿਆਂ ਚੁੱਕ ਲਈ:

"ਕੱਚੇ ਦੁੱਧ ਨੂੰ, ਹੋ ਦੁੱਧ ਨੂੰ ਜਾਗ ਨਾ ਲਾਵਾਂ,
ਝਾਕਾਂ ਯਾਰ ਦੀਆਂ।"

"ਸਿਆੜ 'ਚ ਹਲ ਪਾ ਗਿਆ ਏਂ, ਅੰਨ੍ਹਾ ਹੋਇਆ ਏਂ।" ਜੈਲੋ ਨੇ ਕਾਕੇ ਦੀ ਵਹਾਈ ਵਿਚ ਨੁਕਸ ਕੱਢਦਿਆਂ ਆਖਿਆ।

"ਸਾਲਿਓ ਕਰਦੇ ਨ੍ਹੀਂ ਚੁੱਪ, ਕੋਈ ਰੋਟੀ ਵਾਲੀ ਆਉਂਦੀ ਹੋਊ", ਜਗੀਰ ਨੇ ਪਿੰਡ ਵੱਲ ਤੱਕਦਿਆਂ ਕਿਹਾ।

"ਬਾਈ ਬੋਲੀਆਂ ਦਾ ਹੀ ਆਸਰਾ ਐ ਛੜਿਆਂ ਨੂੰ। ਲੈ ਨਹੀਂ ਪਾਉਂਦੇ, ਜੇ ਤੇਰੀ ਕਿਤੇ ਨੰਦੋ ਆਉਂਦੀ ਏ", ਕਾਕੇ ਨੇ ਉੱਤਰ ਦਿੱਤਾ।

"ਪਿੰਡ ਵਲੋਂ ਸਿਪਾਹੀ ਆਉਂਦੇ ਐ।"

"ਹਾਂ!" ਜੈਲੋ ਨੇ ਹਲ ਰੋਕਦਿਆਂ ਧਿਆਨ ਨਾਲ ਵੇਖਿਆ, "ਜਿਉਣਾ ਵੀ ਨਾਲ ਏ।"



"ਸਾਲੇ ਲੰਡੇ ਦੇ ਨੇ ਲੇਦ ਤਾਂ ਭੰਨੀ ਨਾ, ਮੱਥਾ ਲਾਉਣ ਜੋਗਾ ਤਾਂ ਨ੍ਹੀਂ ਨਾ ਰਿਹਾ। ਪੁਲਿਸ ਆਪਣਾ ਕੀ ਵਗਾੜ ਦੂ", ਜਗੀਰ ਨੇ ਹਲ ਵਿਚੋਂ ਗੀਲ੍ਹਾ ਕੱਢਦਿਆਂ ਕਿਹਾ।

ਉਹ ਚੁੱਪ ਕਰ ਕੇ ਹਲ ਵਾਹੀ ਗਏ। ਤਿੰਨ ਸਿਪਾਹੀ ਜਿਉਣੇ ਸਮੇਤ ਖੇਤ ਵਿਚ ਆ ਗਏ। ਉਨ੍ਹਾਂ ਹਰਨਾੜੀਆਂ ਦੇ ਅੱਗੇ ਹੋ ਕੇ ਹਲ ਡੱਕ ਦਿੱਤੇ। ਉਹ ਤਿੰਨੇ ਹਲ ਦੀਆਂ ਥੀਲੀਆਂ ਛੱਡ ਕੇ ਬਾਹਰ ਆ ਗਏ। ਰੁਕੇ ਬਲਦ ਪਿਸ਼ਾਬ ਕਰਨ ਲੱਗ ਪਏ। ਜਗੀਰ ਨੇ ਪਰਾਣੀ ਦੀ ਟਕੋਰ ਨਾਲ ਜੁੱਤੀ ਵਿਚੋਂ ਮਿੱਟੀ ਝਾੜਦਿਆਂ ਆਖਿਆ:

"ਕੀ ਗੱਲ ਐ ਜਮਾਦਾਰਾ?"

"ਪਿੰਡ ਨੂੰ ਚਲੋ, ਠਾਣੇਦਾਰ ਸਾਹਿਬ ਆਇਆ ਏ ਤੇ ਤੁਹਾਨੂੰ ਸੱਦਿਆ ਏ" ਇਕ ਸਿੱਖ ਸਿਪਾਹੀ ਨੇ ਬਿਨਾਂ ਔਖਾ ਹੋਣ ਅਤੇ ਗਾਲ੍ਹ ਦੇਣ ਤੋਂ ਕਿਹਾ।

ਏਨੇ ਚਿਰ ਨੂੰ ਰੂਪ ਵੀ ਆ ਗਿਆ। ਉਸ ਵੀ ਜਗੀਰ ਵਾਲਾ ਸੁਆਲ ਦੁਹਰਾਇਆ। ਜਗੀਰ ਨੇ ਉਸ ਨੂੰ ਦੱਸਿਆ:

"ਠਾਣੇਦਾਰ ਨੇ ਸੱਦੇ ਆਂ।"

"ਚਲੋ, ਜੇ ਠਾਣੇਦਾਰ ਨੇ ਸੱਦੇ ਆਂ ਤਾਂ ਜਾਣਾ ਨਹੀਂ। ਹਲ ਛੱਡ ਦਿਓ, ਸਵੇਰੇ ਵਾਹ ਲਵਾਂਗੇ।"

ਜਿਉਣਾ ਬਿਲਕੁਲ ਚੁੱਪ-ਚਾਪ ਖਲੋਤਾ ਰਿਹਾ। ਹਾਲੀਆਂ ਨੇ ਕਿੱਲੀਆਂ ਸੰਨ੍ਹਿਆਂ ਵਿਚੋਂ ਕੱਢ ਕੇ ਪੰਜਾਲੀ ਦੀ ਰੱਸੀ ਨਾਲ ਬੰਨ੍ਹੀਆਂ। ਮੁਨਿਆਂ ਵਿਚੋਂ ਚੌਆਂ ਨੂੰ ਉਖੇੜਿਆ ਅਤੇ ਹਲਾਂ ਨੂੰ ਪੰਜਾਲੀ ਦੇ ਵਿਚਕਾਰ ਲਮਕਦੇ ਨਾੜਿਆਂ ਵਿਚ ਪਾ ਦਿੱਤਾ। ਵਾਹੀ ਜਾ ਚੁੱਕੀ ਪੈਲੀ ਵਿਚੋਂ ਘਾਹ ਧੁੱਪ ਦੇ ਸੇਕ ਨਾਲ ਕੁਮਲਾਉਂਦਾ ਜਾ ਰਿਹਾ ਸੀ। ਮੋਢਿਆਂ 'ਤੇ ਚੌਆਂ ਧਰੀ ਅਤੇ ਸੱਜੇ ਹੱਥ ਪਰਾਣੀਆਂ ਫੜੀ, ਉਨ੍ਹਾਂ ਤੱਤਾ ਤੱਤਾ ਆਖਦਿਆਂ ਹਰਨਾੜੀਆਂ ਨੂੰ ਪਿੰਡ ਦੇ ਪੈਹੇ ਪਾ ਦਿੱਤਾ।

ਦੋਂਹ ਸਿਪਾਹੀਆਂ ਦੇ ਮੋਢਿਆਂ 'ਤੇ ਰਾਇਫ਼ਲਾਂ ਚੁੱਕੀਆਂ ਸਨ। ਕਿਸਾਨ ਅਤੇ ਸਿਪਾਹੀ, ਚੌਅ ਅਤੇ ਬੰਦੂਕ ਵਿਚ ਜ਼ਿੰਦਗੀ ਮੌਤ ਜਿੰਨਾ ਫ਼ਰਕ ਹੈ। ਲਿਸ਼ਕਦੇ ਫਾਲੇ ਨਾਲ ਚੌਅ ਜ਼ਿੰਦਗੀ ਦੇ ਭੁੱਖੇ ਢਿੱਡ ਨੂੰ ਰੋਟੀ ਨਾਲ ਭਰਦੀ ਹੈ ਅਤੇ ਰਾਈਫ਼ਲ ਦਾ ਕਾਲਾ ਮੂੰਹ ਜਜ਼ਬਿਆਂ ਭਰੀ ਹਿੱਕ ਨੂੰ ਗੋਲੀ ਨਾਲ ਦਾਗਦਾ ਹੈ। ਕਿਸਾਨ ਜ਼ਿੰਦਗੀ ਦੀ ਉਸਾਰੀ ਕਰਦੇ ਹਨ ਅਤੇ ਸਿਪਾਹੀ ਜ਼ਿੰਦਗੀ ਤੇ ਉਸ ਦੀ ਰੋਮਾਂਚ-ਕਲਾ ਨੂੰ ਢਾਉਂਦੇ ਤੇ ਲਿਤਾੜਦੇ ਹਨ। ਅਫ਼ਸੋਸ! ਜ਼ਿੰਦਗੀ ਉਤੇ ਹਕੂਮਤ ਉਹ ਕਰ ਰਹੇ ਹਨ, ਜਿਹੜੇ ਬਣਾਉਣਾ ਕੁਝ ਵੀ ਨਹੀਂ ਜਾਣਦੇ ਅਤੇ ਤਬਾਹ ਕਰਨ ਵਿਚ ਸਭ ਤੋਂ ਅੱਗੇ ਹੁੰਦੇ ਹਨ।

ਜਿਉਣਾ ਕਾਕੇ ਵੱਲ ਵੇਖ ਕੇ ਰਾਹ ਵਿਚ ਖੰਘਿਆ ਅਤੇ ਸ਼ਰਾਰਤ ਨਾਲ ਮੁਸਕਾਇਆ, ਜਿਵੇਂ ਕਹਿ ਰਿਹਾ ਹੋਵੇ, ਵੇਖਿਆ ਮੇਰਾ ਹੱਥ। ਕਾਕੇ ਤੋਂ ਰਿਹਾ ਨਾ ਗਿਆ:

"ਤੇਰੀ ਓ ਮਾਂ ਦੀ...।"

"ਓ ਛੋਹਰਾ ਕੀ ਕਰਦਾ ਏਂ।" ਸਿਪਾਹੀ ਨੇ ਕਾਕੇ ਨੂੰ ਅੱਗੇ ਹੋ ਕੇ ਰੋਕਦਿਆਂ ਆਖਿਆ।

"ਮੂੰਹ ਸੰਭਾਲ ਕੇ ਬੋਲ", ਜਿਉਣਾ ਸਿਪਾਹੀ ਦੀ ਸਹਾਇਤਾ ਅਨੁਭਵ ਕਰਦਾ ਬੋਲਿਆ।

"ਜਿੰਨਾ ਚਿਰ ਤੇਰੇ ਵਲ ਨਹੀਂ ਕੱਢ ਲੈਂਦੇ ਬੱਚੂ ਓਨਾ ਚਿਰ.....।"

"ਕਿਉਂ ਭੌਂਕਦਾ ਏਂ!" ਰੂਪ ਨੇ ਕਾਕੇ ਨੂੰ ਤਾੜਿਆ।

"ਜਿਹੜਾ ਰੌਲਾ ਏ, ਉਹ ਨਿਬੜ ਜੂ ਗਾ। ਕਾਹਦੇ ਲਈ ਬੋਲ ਵਿਗਾੜ ਕਰਦੇ ਓ।" ਸਿੱਖ ਸਿਪਾਹੀ ਨੇ ਉਨ੍ਹਾਂ ਨੂੰ ਸ਼ਾਂਤ ਕਰਨ ਲਈ ਆਖਿਆ।

ਉਹ ਵਿਚੋ-ਵਿਚ ਘੁਰ-ਮੁਸੁਰੇ ਹੁੰਦੇ ਪਿੰਡ ਆ ਗਏ। ਰੂਪ ਨੇ ਸੋਚਿਆ, "ਜਿਉਣਾ ਪੁਲਿਸ ਨਾਲ ਗੰਢ-ਤਰੁਪ ਕਰੀ ਫਿਰਦਾ ਏ। ਥਾਣੇਦਾਰ ਨੇ ਸਾਡੇ ਦਬਕਿਆਂ ਮੂੰਹ ਈ ਪੈਰ ਨਹੀਂ ਲੱਗਣ ਦੇਣੇ।" ਥਾਣੇਦਾਰ ਕੋਲ ਜਾਣ ਤੋਂ ਅੱਗੋਂ ਉਹ ਆਪਣੇ ਗਿਆਨੀ ਯਾਰ ਨੂੰ ਮਿਲਿਆ ਅਤੇ ਸਾਰੀ ਗੱਲ ਆਦਿ ਤੋਂ ਅੰਤ ਤੱਕ ਸੁਣਾ ਦਿੱਤੀ। ਗਿਆਨੀ ਆਪਣੀ ਪਹਿਲੀ ਉਮਰ ਵਿਚ ਚੰਗੇ ਸੁਧਰੇ ਖ਼ਿਆਲਾਂ ਦਾ ਮਾਲਕ ਸੀ ਅਤੇ ਜ਼ਿੰਦਗੀ ਨੂੰ ਸਿਆਸੀ ਤੇ ਸਮਾਜੀ ਪਹਿਲੂ ਤੋਂ ਸਟੱਡੀ ਕਰ ਰਿਹਾ ਸੀ। ਉਸ ਦੀ ਰੂਪ ਨਾਲ ਪੜ੍ਹਦੇ ਰਹਿਣ ਤੋਂ ਦੋਸਤੀ ਪਈ ਹੋਈ ਸੀ। ਰੂਪ ਉਸ ਦੀ ਔਖੇ ਵੇਲੇ ਸਲਾਹ ਪੁੱਛਿਆ ਕਰਦਾ ਸੀ। ਗਿਆਨੀ ਨੇ ਸੋਚ ਕੇ ਕਿਹਾ:

"ਦੇਖ ਰੂਪ, ਗੱਲ ਮਾਮੂਲੀ ਹੈ। ਮਾਮੂਲੀ ਗੱਲਾਂ ਹੀ ਵਿਗੜ ਕੇ ਵੱਡੀਆਂ ਗ਼ਲਤੀਆਂ ਬਣ ਜਾਂਦੀਆਂ ਹਨ ਅਤੇ ਜ਼ਿੰਦਗੀ ਹਮੇਸ਼ਾ ਲਈ ਤਲਖ਼ ਹੋ ਜਾਂਦੀ ਹੈ। ਜ਼ਮੀਨ ਤੁਸਾਂ ਮਾਮਲੇ 'ਤੇ ਲਿਖਵਾਈ ਹੈ ਅਤੇ ਕਾਨੂੰਨ ਅਨੁਸਾਰ ਤੁਹਾਡਾ ਕਬਜ਼ਾ ਨਮਾਣੀ ਤੋਂ ਅੱਗੋਂ ਨਹੀਂ ਬਣਦਾ। ਦੂਜੇ ਮੇਰੀ ਰਾਇ ਹੈ, ਤੂੰ ਇਕੱਲਾ ਹੀ ਏਂ, ਹੋਰ ਕੋਈ ਭਰਾ ਭਾਈ ਨਹੀਂ। ਤੈਨੂੰ ਥੋੜ੍ਹੀ ਗੱਲ 'ਤੇ ਦੁਸ਼ਮਣੀ ਨਹੀਂ ਖ਼ਰੀਦਣੀ ਚਾਹੀਦੀ। ਆਪਣੇ ਭਾਈਚਾਰੇ ਵਿਚ ਦੁਸ਼ਮਣੀ ਪੈਦਾ ਕਰ ਕੇ ਅਸੀਂ ਕਿਸੇ ਤਰ੍ਹਾਂ ਵੀ ਜ਼ਿੰਦਗੀ ਦਾ ਸਹੀ ਸੁੱਖ-ਸੁਆਦ ਨਹੀਂ ਮਾਣ ਸਕਦੇ। ਆਪਣੀ ਉਮਰ, ਰੰਗ, ਰੂਪ ਅਤੇ ਘਰ ਵੱਲ ਧਿਆਨ ਮਾਰ ਕੇ ਦੱਸ ਤੈਨੂੰ ਸ਼ਰੀਕਾ ਵਫ਼ਾ ਕਰਦਾ ਹੈ ?"

ਰੂਪ ਬੁੱਲ੍ਹ ਟੁੱਕਦਾ ਆਪਣੇ ਆਪ ਦੀ ਪੜਤਾਲ ਲਈ ਮਜਬੂਰ ਹੋ ਗਿਆ। ਗਿਆਨੀ ਦੀਆਂ ਗੱਲਾਂ ਨੇ ਉਸ ਦੇ ਅੰਦਰ ਜੀਵਨ ਦੀ ਅਹਿਮੀਅਤ ਨੂੰ ਕਿੰਨਾ ਵਧਾ ਦਿੱਤਾ ਸੀ। ਮੁੜ ਉਸ ਦੇ ਦਿਮਾਗ਼ ਵਿਚ ਜੜ੍ਹ-ਜੱਟਾਂ ਵਾਲੇ ਖ਼ਿਆਲ ਉਠ ਖਲੋਤੇ।

"ਬਾਈ ਲੋਕ ਆਖਣਗੇ, ਪਹਿਲਾਂ ਜ਼ਮੀਨ ਵਾਹੀ ਤੇ ਹੁਣ ਡਰਦੇ ਪਿੱਛੇ ਹਟ ਗਏ। ਇਹ ਨਮੋਸ਼ੀ ਵਾਲੀ ਗੱਲ ਹੈ। ਦੂਜੇ ਮੇਰੇ ਨਾਲ ਠਾਣੇਦਾਰ ਕੋਲ ਵੀ ਚੱਲ। ਸਾਡੇ ਉਤੇ ਤਾਂ ਉਸ ਐਵੇਂ ਈ ਰੋਹਬ ਈ ਪਾ ਲੈਣਾ ਏਂ, ਸਾਲਾ ਕਿਤੇ ਗਾਲ੍ਹੀਂ ਈ ਨਾ ਡਹਿ ਜਾਵੇ।"

ਗਿਆਨੀ ਹੱਸ ਪਿਆ ਅਤੇ ਨਾਲ ਤੁਰ ਪਿਆ।

"ਜੇ ਉਸ ਨੇ ਮੈਨੂੰ ਵੀ ਗਾਲ੍ਹਾਂ ਦਿੱਤੀਆਂ।"

"ਪੁਲਿਸ ਆਲੇ ਬੜੇ ਹੁਸ਼ਿਆਰ ਹੁੰਦੇ ਐ, ਫਟ ਆਦਮੀ ਕੁ-ਆਦਮੀ ਪਛਾਣ ਲੈਂਦੇ ਐ।"

"ਏਸੇ ਲਈ ਤਾਂ ਮੈਂ ਤੈਨੂੰ ਕੁਰਲਾ ਰਿਹਾ ਹਾਂ ਕਿ ਆਦਮੀ ਬਣ, ਤੇਰੇ ਵਰਗੇ ਕੰਮਾਂ ਦੀ ਆਸ ਇਕ ਮੂਰਖ ਤੋਂ ਹੋ ਸਕਦੀ ਹੈ, ਮਨੁੱਖ ਤੋਂ ਨਹੀਂ।"

"ਕੀ ਕਰੀਏ ਹੁਣ ਤਾਂ ਫਸ ਗਏ।"

ਥਾਣੇਦਾਰ ਧਰਮਸ਼ਾਲਾ ਵਿਚ ਪਿੱਪਲ ਦੀ ਛਾਵੇਂ ਆਰਾਮ-ਕੁਰਸੀ 'ਤੇ ਪਿਆ ਆਪਣੇ ਬੂਟ ਹਿਲਾ ਰਿਹਾ ਸੀ। ਰੂਪ ਤੇ ਗਿਆਨੀ ਨੇ ਵੀ ਸਤਿ ਸ੍ਰੀ ਅਕਾਲ ਜਾ ਬੁਲਾਈ। ਗਿਆਨੀ ਨੇੜੇ ਹੀ ਇਕ ਮੰਜੇ 'ਤੇ ਬਹਿ ਗਿਆ ਅਤੇ ਰੂਪ ਨੂੰ ਵੀ ਉਸ ਨੇ ਬਰਾਬਰ ਹੀ ਇਸ਼ਾਰੇ



ਨਾਲ ਬਹਾ ਲਿਆ। ਜਿਉਣਾ, ਦੋ ਕੁ ਨੰਬਰਦਾਰ ਅਤੇ ਚੌਧਰੀ ਆਦਿ ਪੰਜ ਸੱਤ ਆਦਮੀ ਹੋਰ ਵੀ ਮੰਜਿਆਂ ਉਤੇ ਬੈਠੇ ਸਨ। ਇੱਕ ਸਿਪਾਹੀ ਨੇ ਆਖਿਆ:

"ਜਨਾਬ ਰੂਪ ਆ ਗਿਆ।"

"ਹਾਂ ਭਾਈ ਕੌਣ ਹੈ ਰੂਪ ?" ਥਾਣੇਦਾਰ ਨੇ ਅਚਾਨਕ ਚੁੱਪ ਨੂੰ ਤੋੜਦਿਆਂ ਰੋਹਬ ਨਾਲ ਪੁੱਛਿਆ।

"ਹਜ਼ੂਰ ਮੈਂ ਹਾਂ।" ਰੂਪ ਨੇ ਉਠਦਿਆਂ ਸਲੂਟ ਮਾਰਿਆ।

"ਤੁਮ ਨੇ ਜੀਵਣ ਸਿੰਘ ਕੀ ਜ਼ਮੀਨ ਮੇਂ ਕਿਉਂ ਹਲ ਚਲਾਇਆ ?"

"ਜਨਾਬ ਜ਼ਮੀਨ ਜੀਉਣ ਸਿੰਘ ਦੀ ਨਹੀਂ, ਮਾਲਕ ਸੰਤੀ ਐ।"

"ਮੈਂ ਯਿਹ ਨਹੀਂ ਜਾਨਤਾ, ਤੁਮ ਨੇ ਕਿਸੀ ਕੀ ਜ਼ਮੀਨ ਪਰ ਕਿਉਂ ਹਲ ਜੋਤਾ ? ਜ਼ਮੀਨ ਚਾਹੇ ਕਿਸੀ ਕੀ ਹੋ, ਫਸਾਦ ਔਰ ਕਤਲ ਹੋ ਜਾਨੇ ਦਾ ਖ਼ਦਸ਼ਾ ਹੈ, ਇਸ ਲੀਏ ਸਭ ਕੋ ਹੱਥਕੜੀ ਲਗਾ ਕਰ ਕੇ ਲੇ ਜਾਊਂਗਾ ਔਰ ਜ਼ਮਾਨਤੇ ਕਰਾ ਕੇ ਛੋੜੂੰਗਾ। ਔਰ ਸਭ ਸ਼ਰਾਰਤ ਤੇਰੀ ਹੈ।"

"ਜਨਾਬ ਅਸੀਂ ਜ਼ਮੀਨ ਐਵੇਂ ਨਹੀਂ ਵਾਹ ਰਹੇ, ਮਾਮਲੇ 'ਤੇ ਲਈ ਹੈ। ਤੁਸੀਂ ਆਹ ਰਸੀਦ ਵੇਖ ਸਕਦੇ ਹੋ।" ਰੂਪ ਨੇ ਅੱਗੇ ਵੱਧ ਕੇ ਰਸੀਦ ਥਾਣੇਦਾਰ ਨੂੰ ਫੜਾ ਦਿੱਤੀ।

ਥਾਣੇਦਾਰ ਰਸੀਦ ਵੇਖਣ ਲੱਗ ਪਿਆ। ਗਿਆਨੀ ਨੇ ਮੌਕਾ ਤਾੜ ਕੇ ਕਿਹਾ:

"ਜਨਾਬ! ਕੁਝ ਮੈਂ ਅਰਜ਼ ਕਰ ਸਕਦਾ ਹਾਂ ?"

"ਹਾਂ ਕਰੋ ਕਰੋ, ਬੜੀ ਖ਼ੁਸੀ ਸੇ।"

"ਮੁਆਮਲਾ ਐਡਾ ਵੱਡਾ ਨਹੀਂ ਕਿ ਨਜਿਠਿਆ ਨਾ ਜਾਵੇ। ਕਾਨੂੰਨ ਤੇ ਭਾਈਚਾਰੇ ਦੇ ਲਿਹਾਜ਼ ਨਾਲ ਜਿਹੜਾ ਵੀ ਫ਼ੈਸਲਾ ਸਚਾਈ ਤੇ ਇਨਸਾਫ਼-ਭਰਿਆ ਹੈ, ਲਾਗੂ ਕਰ ਦਿੱਤਾ ਜਾਵੇ।"

ਥਾਣੇਦਾਰ ਨੇ ਗਿਆਨੀ ਦੀ ਲਿਆਕਤ ਨੂੰ ਉਸ ਨਿਝਕ ਸ਼ਬਦਾਂ ਤੋਂ ਹੈਰਾਨੀ ਵਿਚ ਅਨੁਭਵ ਕੀਤਾ।

"ਭਲਾ ਆਪ ਹੀ ਕੋਈ ਹਲ ਬਤਾਏਂ ?"

"ਮੇਰੀ ਨਾਕਸ ਸਮਝ ਵਿਚ ਤਾਂ ਏਹੀ ਆਉਂਦਾ ਹੈ। ਕਾਨੂੰਨ ਦੀ ਰੂ ਨਾਲ ਰੂਪ ਹੋਰੀਂ ਨਮਾਣੀ ਨੂੰ ਜ਼ਮੀਨ ਵਾਹ ਸਕਦੇ ਹਨ। ਨਮਾਣੀ ਤੱਕ ਜੀਉਣੇ ਦਾ ਕਬਜ਼ਾ ਮੰਨ ਲਿਆ ਜਾਵੇ, ਪਰ ਨਮਾਣੀ ਪਿੱਛੋਂ ਇਹ ਕੋਈ ਦਖ਼ਲ-ਅੰਦਾਜ਼ੀ ਨਾ ਕਰੇ। ਇਸ ਤਰ੍ਹਾਂ ਸਾਰਾ ਝਗੜਾ ਮੁੱਕ ਜਾਂਦਾ ਹੈ।"

ਥਾਣੇਦਾਰ ਨੂੰ ਇਹ ਨੇਕ ਰਾਏ ਪਸੰਦ ਆ ਗਈ। ਕੁਝ ਅਸਲੀਅਤ ਅਤੇ ਗਿਆਨੀ ਦੀ ਮਾਮੂਲੀ ਲਿਆਕਤ ਦਾ ਵੀ ਪ੍ਰਭਾਵ ਪੈ ਗਿਆ।

"ਭਾਈ ਮੈਂ ਤੋ ਇਸ ਰਾਏ ਸੇ ਇਤਫ਼ਾਕ ਕਰਤਾ ਹੂੰ।" ਨੰਬਰਦਾਰਾਂ ਵੱਲ ਮੂੰਹ ਕਰ ਕੇ ਪੁੱਛਿਆ, "ਤੁਮਾਰੀ ਕਿਆ ਰਾਏ ਹੈ ?"

"ਬਸ ਜੀ ਜੋ ਸਰਕਾਰ ਕਰਦੀ ਹੈ, ਉਹ ਠੀਕ ਹੀ ਕਰਦੀ ਹੈ।" ਨੰਬਰਦਾਰਾਂ ਨੇ ਝੋਲੀ ਚੁਕਦਿਆਂ ਉੱਤਰ ਦਿੱਤਾ।

"ਕਿਉਂ ਜੀਵਨ ਸਿੰਘ ?"

"ਜੀ ਜਿਹੜੇ ਮਾਮਲੇ 'ਤੇ ਇਹ ਜ਼ਮੀਨ ਲਿਆਏ ਐ, ਮੈਂ ਓਹੀ ਰੁਪਏ ਦਿੰਦਾ ਆਂ।" ਜਿਉਣੇ ਨੇ ਬਾਜ਼ੀ ਹੱਥੋਂ ਜਾਂਦੀ ਵੇਖ ਕੇ ਆਖ਼ਰੀ ਦਾਅ ਮਾਰਿਆ।

"ਨਹੀਂ ਜੀ, ਅਸੀਂ ਤਾਂ ਜ਼ਮੀਨ ਆਪ ਵਾਹੁਣ ਵਾਸਤੇ ਲਈ ਐ।" ਰੂਪ ਨੇ ਜਿਗਰੇ ਨਾਲ ਆਖਿਆ।

"ਉਸ ਨੇ ਬੜੀ ਪਤੇ ਕੀ ਬਾਤ ਕਹੀ ਹੈ।" ਥਾਣੇਦਾਰ ਨੇ ਗਿਆਨੀ ਵੱਲ ਦੇਖ ਕੇ ਜਿਉਣੇ ਨੂੰ ਕਿਹਾ, "ਨਮਾਣੀ ਤੱਕ ਜ਼ਮੀਨ ਆਪ ਕੀ, ਬਾਅਦ ਮੇਂ ਰੂਪ ਮਾਲਕ। ਅਗਰ ਆਪ ਦੋਨੋਂ ਮੇਂ ਸੇ ਕਿਸੀ ਨੇ ਝਗੜਾ ਕੀਆ, ਫਿਰ ਤੋ ਜ਼ਮਾਨਤ ਕਰਾਏ ਬਗ਼ੈਰ ਨਾ ਛੋੜੂੰਗਾ, ਸਮਝ ਲੇਂ।"

"ਬਸ ਜੀ ਸਰਕਾਰ ਨੇ ਠੀਕ ਕਰ ਦਿੱਤਾ।" ਇਕ ਨੰਬਰਦਾਰ ਨੇ ਹਾਂ ਵਿਚ ਹਾਂ ਮਿਲਾਉਂਦਿਆਂ ਪ੍ਰੋੜ੍ਹਤਾ ਕੀਤੀ।

"ਸਾਨੂੰ ਵੀ ਮਨਜ਼ੂਰ ਹੈ ਜੀ!" ਰੂਪ ਨੇ ਵੀ ਗਿਆਨੀ ਦੇ ਇਸ਼ਾਰੇ ਨਾਲ ਹਾਮੀ ਭਰ ਦਿੱਤੀ।

ਜਿਉਣਾ ਕਸੂਤਾ ਫਸ ਗਿਆ। ਚੌਧਰੀ ਨੇ ਵੀ ਚੱਲ ਚੁੱਕੇ ਕਾਰਤੂਸ ਵਾਂਗ ਕੱਖ ਨਾ ਸਵਾਰਿਆ। ਸਿਵਾਏ ਮਨ ਮਾਰ ਕੇ ਮੰਨ ਲੈਣ ਦੇ ਉਸ ਲਈ ਕੋਈ ਰਾਹ ਨਾ ਰਿਹਾ। ਪਰ ਜ਼ਮੀਨ ਖੁਸ ਜਾਣ ਉਤੇ ਉਹ ਅੰਦਰੋਂ ਸੜ ਬਲ ਕੇ ਕੋਲਾ ਹੋ ਗਿਆ। ਜਦ ਥਾਣੇਦਾਰ ਜਾਣ ਲੱਗਾ, ਤਦ ਜਿਉਣੇ ਤੇ ਚੌਧਰੀ ਨੇ ਗਿਆਨੀ ਬਾਰੇ ਚੁਗਲੀ ਖਾਧੀ :

"ਜੀ ਉਹ ਤੇ ਕਾਂਗਰਸੀਆ ਏ, ਨਾਲੇ ਪਿੰਡ ਵਿਚ ਇਕ ਕਮੇਟੀ ਬਣਾਈ ਫਿਰਦਾ ਏ।"

"ਹੱਛਾ ਯਿਹ ਬਾਤ ਹੈ?"

"ਜੀ ਸਰਕਾਰ ਦੇ ਉਲਟ ਲਚਕਰ ਵੀ ਕਰਦਾ ਏ।"

"ਕਭੀ ਮੌਕਾ ਮਿਲਾ ਤੋ ਰਗੜ ਦੇਂਗੇ।"

ਜਿਉਣਾ ਤੇ ਚੌਧਰੀ ਅਸਲੋਂ ਢਿੱਲੇ ਜਿਹੇ ਹੋ ਕੇ ਵਾਪਸ ਮੁੜ ਆਏ ਅਤੇ ਥਾਣੇਦਾਰ ਚੌਕੀ ਨੂੰ ਚਲਿਆ ਗਿਆ।

ਕੀ ਬਣਦਾ ਛੱਪੜੀਏ ਤੇਰਾ,
ਸੰਨ੍ਹ ਦਰਿਆਵਾਂ ਦੇ।

## 11

ਗੱਡੀ ਵਾਲਿਆ ਵੇ ਅੜਬ ਤਖਾਣਾ,
ਕੁੜੀਆਂ ਨੂੰ ਮਿਲ ਲੈਣ ਦੇ।

ਹਰ ਕੁੜੀ ਦਾ ਆਪਣੇ ਪਿੰਡ ਦੇ ਗੱਭਰੂ ਨਾਲ ਕੀਤਾ ਪਿਆਰ ਆਖ਼ਰ ਅਧੂਰਾ ਰਹਿ ਜਾਂਦਾ ਹੈ, ਭਾਵੇਂ ਸੌਂਹਾਂ ਤੇ ਵਰਨਾਂ ਦੀਆਂ ਪੀਡੀਆਂ ਗੰਢਾਂ ਨੇ ਤੋੜ ਜ਼ਿੰਦਗੀ ਤੱਕ ਨਿਭਾਉਣ ਦਾ ਇਰਾਦਾ ਬਣਾਇਆ ਹੋਵੇ। ਇਨ੍ਹਾਂ ਇਰਾਦਿਆਂ ਨੂੰ ਵਲਵਲੇ ਜਨਮ ਦੇਂਦੇ ਹਨ, ਜਿਹੜੇ



ਅਲ੍ਹੜ ਹੋਣ ਨਾਲ ਮਾਸੂਮ ਵੀ ਹੁੰਦੇ ਹਨ। ਕੁੜੀ ਦੀ ਜਵਾਨੀ ਭਾਵੇਂ ਛੱਲਾਂ ਭਰਦਾ ਦਰਿਆ ਹੋਵੇ, ਪ੍ਰਭਾਤ ਭਖਦਾ ਹੁਸਨ ਅਤੇ ਕਿੰਨੇ ਹੀ ਕੋਮਲ ਤੇ ਪਵਿੱਤਰ ਅਰਮਾਨਾਂ ਦੀ ਉਹ ਮਾਲਕ ਹੋਵੇ, ਉਸ ਦੇ ਅਹਿਸਾਸ ਦੀ ਕਿਸੇ ਨੂੰ ਪਰਵਾਹ ਨਹੀਂ ਹੁੰਦੀ। ਆਖ਼ਰ ਕਲੀਆਂ ਨੂੰ ਬਜਰ ਪੱਥਰਾਂ ਨਾਲ ਟਕਰਾਉਣਾ ਹੁੰਦਾ ਹੈ। ਸਮਾਜ ਦਾ ਪਹਾੜ-ਭਾਰ ਉਨ੍ਹਾਂ ਦੀ ਮਾਸੂਮ ਕੋਮਲਤਾ ਦਰੜ ਕੇ ਅੱਗੇ ਲੰਘ ਜਾਂਦਾ ਹੈ। ਮੁੜ ਮਾਪੇ ਆਪਣੇ ਆਪ ਵਿਚ ਇਕ ਜਬਰ ਹਨ, ਜਿਹੜਾ ਬੱਚਿਆਂ ਉਤੇ ਤਰਸ ਤੇ ਉਦਾਰਤਾ ਦੀ ਸ਼ਕਲ ਵਿਚ ਲਾਗੂ ਕਰਦੇ ਹਨ। ਕਮਜ਼ੋਰ ਤੇ ਛੋਟੇ, ਵੱਡਿਆਂ ਦੇ ਹੁਕਮ ਪਾਲਣ ਲਈ ਹੁੰਦੇ ਹਨ।

ਸ਼ਾਮੋ ਦੀ ਜੰਞ ਵੀ ਘੋੜੀਆਂ, ਬੋਤਿਆਂ ਅਤੇ ਰੱਥਾਂ ਉਤੇ ਸ਼ਿੰਗਾਰੀ ਆ ਗਈ। ਵਾਜੇ ਵਾਲਿਆਂ ਦਾ ਬੇਸੁਰਾ ਸ਼ੋਰ ਪਿੰਡ ਦੇ ਸੁੱਤੇ ਮਾਹੌਲ ਨੂੰ ਹਲੂਣ ਰਿਹਾ ਸੀ। ਗੱਭਰੂ ਜਾਨੀਆਂ ਨੇ, ਜਿਹੜੇ ਤਿੱਖੀਆਂ ਤੇ ਚਾਲਾਕ ਘੋੜੀਆਂ ਉਤੇ ਸਵਾਰ ਸਨ, ਪਿੰਡ ਨੂੰ ਵਲਿਆ। ਘੋੜੀਆਂ ਦੇ ਗੋਡਿਆਂ ਨਾਲ ਬੱਧੀਆਂ ਝਾਂਜਰਾਂ ਦੀ ਛਣਕਾਰ ਹਿਰਦੇ ਦੇ ਅਰਮਾਨਾਂ ਨੂੰ ਤੜਪਾ ਰਹੀ ਸੀ। ਨੱਚਦੀਆਂ ਘੋੜੀਆਂ ਮੁੜ ਧਰਮਸ਼ਾਲਾ ਅੱਗੇ ਆ ਰੁਕੀਆਂ, ਜਿੱਥੇ ਪਿੰਡ ਦੀ ਪੰਚਾਇਤ ਵੀ ਜੁੜੀ ਖਲੋਤੀ ਸੀ। ਲਾਗੀਆਂ ਨੇ ਮੰਜੇ ਡਾਹੁਣੇ ਸ਼ੁਰੂ ਕਰ ਦਿੱਤੇ ਅਤੇ ਕਾਮਿਆਂ ਨੇ ਸਵਾਰੀਆਂ ਨੂੰ ਫੜ ਲਿਆ।

ਪਿੰਡ ਦਾ ਇਕੱਠ ਆਈ ਜੰਞ ਨੂੰ ਦੇਖ ਰਿਹਾ ਸੀ, ਜਿਸ ਵਿਚ ਦਿਆਲਾ ਵੀ ਮਸੋਸੀ ਵੱਟੀ ਖਲੋਤਾ ਸੀ। ਉਸ ਨੂੰ ਇਉਂ ਅਨੁਭਵ ਹੋ ਰਿਹਾ ਸੀ, ਜਿਵੇ ਸਾਰੀ ਜੰਞ ਦੀਆਂ ਸਵਾਰੀਆਂ ਉਸ ਨੂੰ ਮਿੱਧ ਕੇ ਲੰਘ ਗਈਆਂ ਹੋਣ। ਉਹ ਦਿਲ ਦਾ ਪੱਥਰ ਵਰਗਾ ਕਰੜਾ ਸੀ, ਪਰ ਪਿਆਰ ਦੀ ਗਰਮੀ ਤਾਂ ਚਟਾਨਾਂ ਸਾੜ ਸੁਟਦੀ ਹੈ। ਭਾਵੇਂ ਉਹ ਕਿੰਨਾ ਹੀ ਸਖ਼ਤ ਰੋੜ ਸੀ, ਫਿਰ ਵੀ ਇੱਕ ਗੱਭਰੂ ਮਰਦ ਸੀ, ਜਿਸ ਦਾ ਦਿਲ ਲਹੂ ਸੀ। ਉਹ ਦੀਵੇ ਦੇ ਤੇਲ ਵਾਂਗ ਕਿਸ ਤਰ੍ਹਾਂ ਮੱਚਣੋਂ ਰਹਿ ਸਕਦਾ ਸੀ। ਉਸ ਪ੍ਰਾਹੁਣੇ ਦੀ ਛੋਟੀ ਉਮਰ ਵੇਖ ਕੇ ਮਨ ਵਿਚ ਗਾਲ੍ਹ ਕੱਢੀ। ਗੁੱਸੇ ਅਤੇ ਨਫ਼ਰਤ ਨਾਲ ਭਰਿਆ ਉਹ ਘਰ ਨੂੰ ਮੁੜ ਆਇਆ ਅਤੇ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ। ਉਸ ਦੀਆਂ ਅੱਖਾਂ ਵਿਚ ਪਾਣੀ ਨਹੀਂ ਸੀ, ਬੁਲ੍ਹ ਜੁੜੇ ਹੋਏ ਸਨ, ਪਰ ਫਿਰ ਵੀ ਉਹ ਰੋ ਰਿਹਾ ਸੀ। ਉਸ ਦਾ ਅੰਦਰ ਵੱਢੀਦਾ ਜਾ ਰਿਹਾ ਸੀ। ਉਹ ਆਪਣੇ ਜ਼ਖ਼ਮਾਂ 'ਤੇ ਸ਼ਰਾਬ ਦੇ ਫਹੇ ਰੱਖ ਰੱਖ ਆਰਾਮ ਲੱਭ ਰਿਹਾ ਸੀ, ਉਸ ਦੇ ਬੂਹੇ ਅੱਗੇ ਖਲੋਤੀ ਨਿੰਮ ਦਾ ਬੂਰ ਪੁਰੇ ਦੀ ਹਨੇਰੀ ਨੇ ਕਦੋਂ ਦਾ ਝਾੜ ਸੁੱਟਿਆ ਸੀ।

ਸ਼ਾਮੋ ਦੇ ਦਿਲ ਵੀ ਵੱਟ ਪੈ ਪੈ ਜਾਂਦੇ ਸਨ। ਇਹ ਪਿਆਰ ਦਾ ਸੰਬੰਧ ਸੀ, ਜਿਸਨੂੰ ਫ਼ਿਤਰਤ ਦੇ ਚੁੰਮਣਾਂ ਨੇ ਪੈਦਾ ਕਰ ਕੇ ਪ੍ਰਵਾਨ ਚੜ੍ਹਾਇਆ ਸੀ। ਕੋਈ ਯਾਦ ਕਰਨ ਦੇ ਯਤਨ ਨਾਲ ਯਾਦ ਨਹੀਂ ਆਉਂਦਾ ਅਤੇ ਭੁਲਾਇਆਂ ਭੁਲਦਾ ਨਹੀਂ। ਜੋ ਸੁੱਤੇ-ਸਿੱਧੇ ਦਿਲ ਵਿਚ ਆ ਗਿਆ ਸੋ ਦਿਲ ਨੇ ਅਪਣਾ ਲਿਆ। ਜਿਸ ਦੀ ਗੁੰਜਾਇਸ਼ ਨਹੀਂ, ਉਹ ਅਣਹੋਂਦ ਨੂੰ ਲੱਭ ਰਿਹਾ ਹੈ। ਪਰ ਜਿਸ ਨੂੰ ਕੁਦਰਤ ਦੀ ਬਖ਼ਸ਼ਿਸ਼ ਹਸਾਉਂਦੀ ਹੈ, ਉਸ ਨੂੰ ਸਮਾਜ ਦੀ ਧੰਗੇੜ ਰੋਣ ਲਈ ਮਜਬੂਰ ਕਰਦੀ ਹੈ। ਬੇਦਰਦ ਕੈਂਚੀ ਦਿਲ ਦੇ ਬਾਗ਼ ਦੀਆਂ ਸੱਧਰਾਂ-ਕਲੀਆਂ ਦਾ ਕੁਤਰਾ ਕਰ ਸੁੱਟਦੀ ਹੈ ਮਨੁੱਖ ਦੀਆਂ ਗ਼ਲਤ ਕਦਰਾਂ ਇਸ ਤਰ੍ਹਾਂ ਮਾਸੂਮ ਜ਼ਿੰਦਗੀ ਨੂੰ ਪਰਚਾਉਣ ਦਾ ਯਤਨ ਕਰਦੀਆਂ ਹਨ, ਜਿਵੇਂ ਦੀਵੇਂ ਦੀ ਲਾਟ ਪਤੰਗੇ ਦੇ ਪਰਾਂ ਨਾਲ ਪਿਆਰ ਕਰਦੀ ਹੈ। ਮਾਪਿਆਂ ਦੀ ਜ਼ਿੰਦਗੀ ਬਾਰੇ ਚੋਣ ਤੇ ਅਕਲ ਦਾਦੇ ਪੜਦਾਦੇ ਤੋਂ ਪਰਸਪਰ ਸੰਬੰਧ ਕਰਕੇ ਓਸੇ

ਘਾਸੇ ਵਿਚ-ਦੀ ਤੁਰੀ ਆ ਰਹੀ ਹੈ, ਜਿਸ ਵਿਚ-ਦੀ ਹੋਣੀ ਦੇ ਪਹੀਏ ਖ਼ੁਦ ਉਨ੍ਹਾਂ ਨੂੰ ਮਿਧ ਗਏ ਸਨ। ਮਨੁੱਖੀ ਸੁਭਾਅ ਵਿਚ ਹਕੂਮਤ ਦਾ ਜਜ਼ਬਾ ਅਤੇ ਖ਼ੁਦਗ਼ਰਜ਼ੀ ਦੀ ਮੈਲ ਫ਼ਿਤਰਤ ਦੀ ਰੌ ਤੱਕ ਤੁਲ ਫੜ ਗਈਆਂ ਹਨ। ਮਨੁੱਖ ਨੇ ਕਦੀ ਨਹੀਂ ਸੋਚਿਆ, "ਉਸ ਦੀ ਹਾਰ ਉਸ ਦੇ ਬੱਚਿਆਂ ਦੀ ਜਿੱਤ ਕਿਉਂ ਨਹੀਂ ਬਣਦੀ ?"

ਵਿਆਹ ਤੋਂ ਅੱਗੋਂ ਸ਼ਾਮੋ ਤੇ ਦਿਆਲੋ ਨੇ ਵੀ ਨੱਸ ਜਾਣ ਦੀਆਂ ਸਲਾਹਾਂ ਕੀਤੀਆਂ ਸਨ, ਪਰ ਸ਼ਾਮੋ ਹੌਸਲਾ ਨਾ ਕਰ ਸਕੀ ਅਤੇ ਸਿੱਟੇ ਨੂੰ ਅਨੁਭਵ ਕਰ ਕੇ ਕੰਬ ਗਈ। ਉਨ੍ਹਾਂ ਦੀਆਂ ਸਲਾਹਾਂ, ਸੌਣ ਭਾਦੋਂ ਦੇ ਦਰਿਆਈ ਹੜ੍ਹ ਨੂੰ ਰੇਤੇ ਦੇ ਬੁਕ ਸੁਟ ਸੁਟ ਕੇ ਬੰਨ੍ਹ ਮਾਰਨ ਦੇ ਯਤਨ ਸਨ। ਪਰ ਹੜ੍ਹ ਦੀਆਂ ਛੱਲਾਂ ਉਲਟਾ ਉਨ੍ਹਾਂ ਦੇ ਪੈਰਾਂ ਦੀ ਮਿੱਟੀ ਖਾਰ ਰਹੀਆਂ ਸਨ। ਉਨ੍ਹਾਂ ਨੇ ਨਿਘਰਦੇ ਜਾ ਰਹੇ ਦਿਲਾਂ ਨੂੰ ਤਸੱਲੀਆਂ ਦਿੱਤੀਆਂ, ਜਿਹੜੀਆਂ ਉਹ ਦੋਵੇਂ ਸਮਝਦੇ ਸਨ, ਫੋਕੀਆਂ ਤੇ ਝੂਠੀਆਂ ਹਨ।

ਧਰਮਸ਼ਾਲਾ ਵਿਚ ਜੰਞ ਦੀ 'ਕੁਰਬਲ ਕੁਰਬਲ' ਚੰਨੋ ਦੇ ਘਰ ਸਾਫ਼ ਸੁਣਦੀ ਸੀ। ਉਦਾਸ ਸ਼ਾਮੋ ਉਨ੍ਹਾਂ ਦੇ ਘਰ ਹੀ ਸਮਾਂ ਬਿਤਾਣ ਲਈ ਇਕ ਪੀਹੜੀ ਉਤੇ ਬੈਠੀ ਸੀ। ਚੰਨੋ ਦੀ ਭਾਬੀ ਉਸ ਦੇ ਸਾਹਮਣੇ ਕੱਦੂ ਚੀਰ ਰਹੀ ਸੀ। ਚੰਨੋ ਸ਼ਾਮੋ ਨੂੰ ਬਹੁਤ ਘੱਟ ਮਖ਼ੌਲ ਕਰਿਆ ਕਰਦੀ ਸੀ; ਪਰ ਉਸ ਦਾ ਜੀਅ ਪਰਚਾਉਣ ਲਈ ਉਸ ਕਿਹਾ:

"ਕਿਉਂ ਪ੍ਰਾਹੁਣਾ ਵੇਖਣਾ ਏ ?" ਦੋਹਾਂ ਦੀਆਂ ਅੱਖਾਂ ਵਿਚ ਮਿੱਠਾ ਹਾਸਾ ਸੀ, ਜਿਹੜਾ ਜੁੜੇ ਹੋਏ ਬੁੱਲ੍ਹਾਂ ਨੂੰ ਖੋਲ੍ਹ ਗਿਆ।

ਕੁਝ ਯਾਦ ਆ ਜਾਣ ਵਾਂਗ ਸ਼ਾਮੋ ਨੇ ਮਚਲ ਕੇ ਭਜਨੋ ਤੋਂ ਪੁੱਛਿਆ:

"ਭਾਬੀ, ਚੰਨੋ ਦੇ ਸਾਕ ਦੀ ਬਾਈ ਨਾਲ ਗੱਲ ਨਹੀਂ ਕੀਤੀ।"

ਸ਼ਾਮੋ ਨੇ ਚੰਨੋ ਵੱਲ ਟੇਢਾ ਤੱਕਿਆ।

"ਬੀਬੀ, ਗੱਲ ਤਾਂ ਮੈਂ ਚੰਨੋ ਦੇ ਭਾਈ ਨਾਲ ਕੀਤੀ ਸੀ, ਆਖਦਾ ਵੀ ਸੀ ਨਵੇਂ ਪਿੰਡ ਜਾਊਂਗਾ।"

"ਪਰ ਭਾਬੀ ਭੂਆ ਕਹਿੰਦੀ ਐ, ਫੇਰ ਥਾਂ ਰੁਕ ਜਾਣਾ ਏ। ਉਸ ਨੂੰ ਨਿੱਤ ਵੇਖ ਮੁੜਦੇ ਐ। ਭਾਬੀ, ਚੰਨੋ ਦਾ ਤਾਂ ਪਤਾ ਨ੍ਹੀ, ਰੂਪ ਮੇਰੇ ਤਾਂ ਲੋਹੜੇ ਦਾ ਪਸੰਦ ਏ।" ਸ਼ਾਮੋ ਨੇ ਚੰਨੋ ਨੂੰ ਚਮਕਾਉਣ ਲਈ ਆਖਿਆ।

ਚੰਨੋ ਦੇ ਵੀ ਸੁਣਦਿਆਂ ਸਾਰ ਮਿਰਚਾਂ ਲੜ ਗਈਆਂ।

"ਪਹਿਲਾਂ ਆਪਣੀਆਂ ਅੱਖਾਂ ਦਾ ਸੁਰਮਾ ਕੱਢ ਲੈ।"

"ਸੁਰਮਾ ਤਾਂ ਤੇਰੀਆਂ ਅੱਖਾਂ ਵਿਚ ਵੀ ਪੈਣਾ ਏਂ। ਇਉਂ ਪਤਾ ਨ੍ਹੀ ਮਟਕਾਅ ਕੇ ਕੱਢੇਂਗੀ ਜਾਂ ਰੋ ਕੇ।"

"ਆਪਣੀਆਂ ਫਸੀਆਂ ਨਬੇੜ, ਤੈਨੂੰ ਕਿਸੇ ਨਾਲ ਕੀ।"

ਭਜਨੋ ਨੂੰ ਵੀ ਪਤਾ ਲੱਗ ਗਿਆ ਸੀ ਕਿ ਚੰਨੋ ਰੂਪ ਨੂੰ ਦਿਲੋਂ ਚਾਹੁੰਦੀ ਹੈ। ਔਰਤ ਤੇ ਇਕ ਵਿਆਹੀ ਔਰਤ ਅਜਿਹੇ ਮੁਆਮਲੇ ਵਿਚ ਕੁਦਰਤੀ ਵਧੇਰੇ ਚਤੁਰ ਹੁੰਦੀ ਹੈ। ਪਿਆਰ ਦੀ ਤਾਸੀਰ ਇਕ ਫੁੱਲ ਵਰਗੀ ਹੈ, ਜਿਹੜਾ ਨਾ ਬੋਲਣ 'ਤੇ ਵੀ ਆਪਣੀ ਸੁਗੰਧੀ ਅੰਦਰ ਘੁਟ ਕੇ ਨਹੀਂ ਰੱਖ ਸਕਦਾ। ਨਨਾਣ ਭਰਜਾਈ ਦਾ ਆਪੋ ਵਿਚ ਬੜਾ ਹਿੱਤ ਸੀ। ਭਜਨੋ ਚਾਹੁੰਦੀ ਸੀ, ਚੰਨੋ ਦੇ ਦਿਲ ਦੀ ਖ਼ਾਹਿਸ਼ ਪੂਰੀ ਕਰ ਦਿੱਤੀ ਜਾਵੇ। ਉਸ ਕਰਤਾਰੇ ਨੂੰ ਏਥੋਂ ਤੱਕ ਕਹਿ



ਦਿੱਤਾ ਸੀ, ਜੇ ਭੂਆ ਸੰਤੀ ਘਰ ਚੰਗਾ ਅਤੇ ਐਨੀ ਜ਼ਮੀਨ ਦੱਸਦੀ ਹੈ, ਤਾਂ ਚੁੱਪ ਕਰ ਕੇ ਭੂਆ ਨੂੰ ਰੁਪਿਆ ਫੜਾ ਦੇਵੇ। ਮੁੰਡਾ ਤਾਂ ਦੁਸ਼ਮਣ ਦੇ ਨਿੰਦਣ ਦਾ ਨਹੀਂ। ਪਰ ਕਰਤਾਰੇ ਨੇ ਆਪ ਜਾ ਕੇ ਵੇਖਣ ਦਾ ਮਨ ਬਣਾ ਲਿਆ ਸੀ। ਉਸ ਨੂੰ ਸ਼ੱਕ ਕੇਵਲ ਇਸ ਗੱਲ ਦੀ ਪੈ ਗਈ ਸੀ, ਜੇ ਸਾਕ ਚੰਗਾ ਹੁੰਦਾ, ਤਦ ਸੰਤੀ ਆਪਣੀ ਭਤੀਜੀ ਦਾ ਸਾਕ ਘੋਲੀਏ ਨਾ ਜਾਣ ਦੇਂਦੀ। ਫਿਰ ਉਸ ਆਪ ਹੀ, ਸੰਜੋਗ ਤੇ ਹੋਣੀ ਟਾਲਿਆਂ ਨਹੀਂ ਟਲ ਸਕਦੇ, ਇਸ ਖ਼ਿਆਲ ਨਾਲ ਪਹਿਲੇ ਸ਼ੱਕ ਦੀ ਵਿਰੋਧਤਾ ਕਰ ਦਿੱਤੀ।

ਸਿੰਘ ਸਭਾ ਅਤੇ ਅਕਾਲੀ ਲਹਿਰ ਦਾ ਅਸਰ ਕਪੂਰਿਆਂ 'ਤੇ ਵੀ ਪੈ ਚੁੱਕਾ ਸੀ। ਬਾਹਰਲੇ ਗੁਰਦੁਆਰੇ ਇਕ ਨਿਰਮਲੇ ਸੰਤ ਰਹਿੰਦੇ ਸਨ। ਸ਼ਾਮੋ ਦਾ ਪਿਤਾ ਉਨ੍ਹਾਂ ਦਾ ਬੜਾ ਸ਼ਰਧਾਲੂ ਸੀ ਅਤੇ ਉਹ ਕੱਟੜ ਸਿੱਖ ਸਨ। ਕਥਾ ਅਤੇ ਕੀਰਤਨ ਨਾਲ ਉਹ ਸਦਾ ਸਿੱਖੀ ਪ੍ਰਚਾਰ ਕਰਦੇ ਰਹਿੰਦੇ ਸਨ। ਸ਼ਾਮੋ ਦੇ ਵਿਆਹ ਵਿਚ ਆਨੰਦ ਅਤੇ ਫੇਰਿਆਂ ਦਾ ਰੌਲਾ ਪੈ ਗਿਆ। ਘਰ ਦੀਆਂ ਤ੍ਰੀਮਤਾਂ ਫੇਰਿਆਂ ਲਈ ਜ਼ਿੱਦ ਕਰਦੀਆਂ ਸਨ। ਉਨ੍ਹਾਂ ਨੂੰ ਪ੍ਰੋਹਤ ਆ ਕੇ ਚੁੱਕ ਗਿਆ ਸੀ, 'ਜਜਮਾਨਣੀ, ਫੇਰੇ ਤੁਹਾਡੇ ਵੱਡੇ-ਵਡੇਰਿਆਂ ਦੀ ਰੀਤ ਆ ਰਹੀ ਹੈ।' ਵੱਡੇ-ਵਡੇਰਿਆਂ ਦੀ ਆੜ ਵਿਚ ਪੰਡਿਤ ਨੇ ਆਪਣੀ ਖ਼ੁਦਗਰਜ਼ੀ ਨੂੰ ਸਿਆਣੇ ਹੇਰ-ਫੇਰ ਨਾਲ ਲੁਕਾ ਲਿਆ ਸੀ। ਸ਼ਾਮੋ ਦਾ ਪਿਤਾ ਆਖਦਾ ਸੀ, ਅੱਗੇ ਭਾਵੇਂ ਪਿੰਡ ਵਿਚ ਫੇਰੇ ਹੀ ਹੁੰਦੇ ਹੋਣ, ਪਰ ਉਹ ਜ਼ਰੂਰ ਆਨੰਦ ਕਰੇਗਾ। ਪੁਰਾਣੇ ਲੋਕ ਤਾਂ ਮੂਰਖ ਸਨ। ਉਸ ਨੂੰ ਹਾਲੇ ਗਿਆਨ ਨਹੀਂ ਸੀ ਕਿ ਉਸ ਦੀ ਸ਼ਾਮੋ ਲਈ ਉਹ ਵੀ ਪੁਰਾਣਾ ਹੈ। ਧਰਮ ਦੀ ਧੁੱਪ-ਛਾਂ ਨਾਲ ਬੀਮਾਰ ਜ਼ਿੰਦਗੀ ਵਿਚ ਕੋਈ ਫ਼ਰਕ ਨਹੀਂ ਪੈਂਦਾ। ਔਰਤ ਦੀ ਮਾਨਸਿਕ ਸ਼ਕਤੀ, ਮਰਦ ਦੀ ਲੰਮੀ ਗ਼ੁਲਾਮੀ ਕਰ ਕੇ ਕੁਝ ਵਧੇਰੇ ਹੀ ਮਿੱਧੀ ਗਈ ਹੈ। ਇਸ ਲਈ ਮਰਦ ਦੀ ਨਵੀਂ ਗੱਲ ਨੂੰ ਵੀ ਉਸ ਦਾ ਦਿਮਾਗ਼ ਸਹਿਜ ਸੁਭਾਅ ਨਹੀਂ ਅਪਣਾ ਸਕਦਾ। ਉਸ ਦੇ ਦਿਮਾਗ਼ ਵਿਚ ਗ਼ੁਲਾਮੀ ਤੇ ਅੰਧ-ਵਿਸ਼ਵਾਸ ਦਾ ਤਾਣਾ-ਪੇਟਾ ਐਨਾ ਉਲਝਿਆ ਪਿਆ ਹੈ ਕਿ ਨਵੀਨ ਨਾ ਅੰਦਰੋਂ ਪੁੰਗਰ ਸਕਦੀ ਹੈ ਅਤੇ ਨਾ ਹੀ ਬਾਹਰੋਂ ਵੜ ਸਕਦੀ ਹੈ। ਮਰਦ ਆਪਣੀ ਲੋੜ ਅਨੁਸਾਰ ਔਰਤ ਨੂੰ ਖਿੱਚ ਕੇ ਆਪਣੇ ਪਿੱਛੇ ਲਈ ਫਿਰਦਾ ਹੈ, ਪਰ ਉਹ ਪਿੱਛੇ ਨੂੰ ਤੱਕਦੀ ਪਿੱਛੇ ਹੀ ਖਿਸਕਦੀ ਰਹਿੰਦੀ ਹੈ। ਸ਼ਾਮੋ ਦੀ ਮਾਂ ਅਤੇ ਹੋਰ ਤ੍ਰੀਮਤਾਂ ਸੰਤਾਂ ਦੇ ਰੋਹਬ ਅੱਗੇ ਸਭ ਚੁੱਪ ਹੋ ਗਈਆਂ। ਸੰਤਾਂ ਅਤੇ ਉਹਨਾਂ ਦੀ ਪਾਰਟੀ ਨੇ ਤੜਕਿਓਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸੂਰਜ ਚੜ੍ਹਨ ਤੋਂ ਅੱਗੋਂ ਹੀ ਆਨੰਦ ਕਾਰਜ ਦੀ ਰਸਮ ਸ਼ੁਰੂ ਹੋਈ। ਪ੍ਰਾਹੁਣੇ ਨੂੰ ਬਾਬੇ ਦੀ ਹਜ਼ੂਰੀ ਵਿਚ ਸੱਜੇ ਪਾਸੇ ਬਿਠਾਇਆ ਅਤੇ ਕੁੜੀ ਨੂੰ ਉਸ ਦੇ ਮਾਮੇ ਨੇ ਚਾਦਰੇ ਵਿਚ ਲਪੇਟੀ ਨੂੰ ਚੁੱਕ ਕੇ ਖੱਬੇ ਪਾਸੇ ਬਹਾ ਦਿੱਤਾ। ਸੰਤਾਂ ਨੇ ਸੰਖੇਪ ਉਪਦੇਸ਼ ਸ਼ੁਰੂ ਕੀਤਾ:

"ਗੁਰੂ ਦੀ ਸਾਜੀ ਨਿਵਾਜੀ ਸਾਧ-ਸੰਗਤ ! ਆਨੰਦ ਅਸਲ ਵਿਚ ਸਹਿਜ ਅਵਸਥਾ ਦਾ ਨਾਂ ਹੈ। ਇਸਤਰੀ ਪੁਰਸ਼ ਦਾ ਮੇਲ, ਸਾਡੇ ਅੰਦਰੋਂ ਆਤਮਾ ਤੇ ਪ੍ਰਮਾਤਮਾ ਦੇ ਭੇਦ ਦੀ ਨਵਿਰਤੀ ਲਈ ਇਕ ਦ੍ਰਿਸ਼ਟਾਂਤ ਹੈ। ਤੀਜੀ ਪਾਤਿਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਉਪਦੇਸ਼ਿਆ ਹੈ, 'ਹੇ ਮੇਰੀ ਮਾਇਆ, ਮੇਰੇ ਮਾਨਵ ਸਰੀਰ ! ਸਤਿਗੁਰੂ ਦੀ ਕਿਰਪਾ ਨਾਲ ਮੈਂ ਆਪੇ ਨੂੰ ਜਾਣ ਲਿਆ ਹੈ। ਮੇਰੇ ਅੰਦਰ ਸਹਿਜ ਜਾਗ ਪਿਆ ਹੈ ਅਤੇ ਮੈਂ ਆਨੰਦ ਆਨੰਦ ਹੋ ਗਿਆ ਹਾਂ।' ਇਹ ਆਨੰਦ ਦੀ ਰਸਮ ਜੀਵਨ ਵਿਚ ਅਜਿਹਾ ਮੌਕਾ ਲੈ ਕੇ ਆਉਂਦੀ ਐ,

ਜਿਹੜੀ ਜਗਿਆਸੂ ਨੂੰ ਆਪਣੇ ਅਸਲੇ 'ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ' ਦੀ ਚਿਤਾਵਨੀ ਤੇ ਪ੍ਰੇਰਨਾ ਕਰਾਉਂਦੀ ਹੈ। ਸਿੱਖ-ਧਰਮ ਦੀਆਂ ਰਸਮਾਂ ਦੀ ਬੁਨਿਆਦ ਵੀ ਐਨੀ ਡੂੰਘੀ ਰੱਖੀ ਗਈ ਹੈ। 'ਬੋਲੋ ਭਾਈ ਜੀ ਵਾਹਿਗੁਰੂ।"

ਸਾਰੀ ਸੰਗਤ ਨੇ 'ਵਾਹਿਗੁਰੂ' ਪੁਕਾਰਿਆ। ਸੰਤਾਂ ਨੇ ਵਖਿਆਨ ਜਾਰੀ ਰੱਖਿਆ:

ਕਰਮ ਧਰਮ ਨੇਮ ਬ੍ਰਤ ਪੂਜਾ॥
ਪਾਰਬ੍ਰਹਮ ਬਿਨੁ ਜਾਨੁ ਨ ਦੂਜਾ॥ (ਗੁਰ ਵਾਕ)

"ਇਹ ਪੰਜ ਗੱਲਾਂ ਭੁਜੰਗੀ ਤੇ ਬੀਬੀ ਵਾਸਤੇ ਹੀ ਨਹੀਂ, ਸਗੋਂ ਸਾਰਿਆਂ ਲਈ ਜੀਵਨ-ਭਰ ਧਾਰਨ ਕਰਨ ਵਾਲੀਆਂ ਹਨ। ਗੁਰਸਿੱਖ ਦਾ ਕਰਮ 'ਗੁਰਮੁਖ ਨਾਮ ਦਾਨ ਇਸ਼ਨਾਨ' ਦੇ ਮਹਾਂਵਾਕ ਅਨੁਸਾਰ ਹੋਣਾ ਚਾਹੀਦਾ ਹੈ, ਨਾਮ ਨਾਲ ਹਿਰਦੇ ਦੀ ਸ਼ੁੱਧੀ ਹੁੰਦੀ ਹੈ ਅਤੇ ਇਸ਼ਨਾਨ ਸਰੀਰ ਦੀ ਮੈਲ ਗਵਾ ਕੇ ਉਸ ਤੋਂ ਅਗਾਂਹ ਸੰਸਾਰ-ਭਲੇ ਦੇ ਕੰਮ ਕਰਵਾਉਂਦਾ ਐ। ਧਰਮ ਹੈ, ਗੁਰੂ ਵਾਲੇ ਹੋਣਾ ਅਤੇ ਗੁਰੂ ਦੇ ਗਿਆਨ 'ਤੇ ਨਿਸ਼ਚਾ ਕਰਨਾ। ਸਾਡਾ ਗੁਰੂ, ਗੁਰੂ ਗ੍ਰੰਥ ਸਾਹਿਬ ਹੈ ਅਤੇ ਅਤੁੱਟ ਨਿਸਚਾ ਗੁਰਬਾਣੀ 'ਤੇ ਹੋਣਾ ਚਾਹੀਦਾ ਹੈ। ਨੇਮ ਕਈ ਪ੍ਰਕਾਰ ਦੇ ਹੋ ਸਕਦੇ ਹਨ। ਪਰ ਅਸਲ ਨੇਮ ਸ਼ੁਭ ਗੁਣਾਂ ਦਾ ਧਾਰਨ ਕਰਨਾ ਅਤੇ ਔਗੁਣਾਂ ਦਾ ਤਿਆਗ ਹੈ। ਏਸ ਤਰ੍ਹਾਂ ਪੂਜਾ ਕੇਵਲ ਇਕ ਅਕਾਲ ਦੀ ਹੀ ਕਰਨੀ ਹੈ। ਦੇਵੀ ਦੇਵਤੇ, ਸਾਧੂ, ਫਕੀਰ, ਟੂਣੇ ਟਾਮਣ, ਮੜ੍ਹੀ ਮਸਾਣੀ, ਧਾਗੇ ਤਵੀਤ ਅਤੇ ਜਾਦੂ ਆਦਿ ਸਭ ਪਾਖੰਡ ਹੈ ਅਤੇ ਅੰਧ-ਵਿਸ਼ਵਾਸ ਦੀ ਪ੍ਰੇਰਨਾ ਦੇਂਦੇ ਹਨ। ਜਿਹੜਾ ਕਿਸੇ ਦੇ ਆਸਰੇ ਹੈ, ਉਹ ਕਿਸੇ ਦੀ ਚੁਰਾਸੀ ਕਿਸ ਤਰ੍ਹਾਂ ਕੱਟ ਸਕਦਾ ਹੈ? ਬੋਲੋ ਸਾਧ ਸੰਗਤ ਜੀ ਵਾਹਿਗੁਰੂ!

ਏਕੋ ਸਿਮਰੋ ਨਾਨਕਾ, ਜਲ ਥਲ ਰਿਹਾ ਸਮਾਇ।
ਦੂਜਾ ਕਾਹੇ ਸਿਮਰੀਐ, ਜੰਮੇ ਤੇ ਮਰ ਜਾਇ। (ਗੁਰ ਵਾਕ)

"ਫਿਰ ਸਾਧ ਸੰਗਤ ਜੀ, 'ਤਿੰਨ ਕੋ ਕਿਆ ਉਪਦੇਸੀਐ, ਜਿਨ ਗੁਰ ਨਾਨਕ ਦੇਓ।' ਏਨੇ ਸ਼ਬਦਾਂ ਨਾਲ ਹੀ ਮੈਂ ਮਾਫ਼ੀ ਮੰਗਦਾ ਹਾਂ।" ਇਕ ਤੌਲੀਆ ਜੋੜੀ ਦੇ ਹੱਥਾਂ ਵਿਚ ਫੜਾ ਦਿੱਤਾ ਗਿਆ ਅਤੇ ਲਾਵਾਂ ਦਾ ਪਾਠ ਸ਼ੁਰੂ ਹੋ ਗਿਆ। ਲਾਵਾਂ ਪਿੱਛੋਂ ਆਨੰਦ ਸਾਹਿਬ ਸੁਣਾਇਆ ਗਿਆ। ਫਿਰ ਅਰਦਾਸ, ਅਤੇ ਵਾਕ ਲੈ ਕੇ ਭੋਗ ਪਾਇਆ। ਇਸ ਤਰ੍ਹਾਂ ਅਣਵੇਖੇ ਕੁੜੀ ਮੁੰਡੇ ਦੇ ਗ੍ਰਹਿਸਤ ਦਾ ਮੁੱਢ ਬੰਨ੍ਹ ਦਿੱਤਾ। ਜਿਵੇਂ ਉਨ੍ਹਾਂ ਨੂੰ ਵੱਡੇ-ਵਡੇਰੇ ਥੋੜ੍ਹੇ ਬਹੁਤੇ ਵਿੰਗ-ਟੇਢ ਨਾਲ ਕਰਦੇ ਆਏ ਸਨ।

ਪਿਛਲੀ ਰਾਤ ਦੀ ਰੋਟੀ ਵੇਲੇ ਕੁੜੀਆਂ ਨੇ 'ਸਾਡੇ ਨਵੇਂ ਸੱਜਣ ਘਰ ਆਏ, ਹਮਾਰੇ ਭਾਗ ਭਲੇਂ' ਦਾ ਮੰਗਲ ਗੀਤ ਗਾਇਆ ਸੀ। ਉਸ ਪਿੱਛੋਂ ਊਲ-ਜਲੂਲ ਗੀਤਾਂ ਨਾਲ ਆਪ ਵੀ ਹੱਸਦੀਆਂ ਅਤੇ ਜਾਂਞੀਆਂ ਨੂੰ ਵੀ ਹਸਾਂਦੀਆਂ ਰਹੀਆਂ ਸਨ। ਪੰਚਾਇਤ ਦੇ ਆਦਮੀਆਂ ਨੇ ਉਨ੍ਹਾਂ ਨੂੰ ਇਕ ਦੋ ਵਾਰ ਤਾੜਿਆ ਪਰ ਕੋਈ ਨਾ ਕੋਈ ਉਨ੍ਹਾਂ ਵਿਚੋਂ ਹੀ ਆਖ ਦੇਂਦਾ, 'ਚਲੋ ਵਿਆਹ ਹੈ, ਕੁੜੀਆਂ ਚਿੜੀਆਂ ਦਾ ਕੰਮ ਹੀ ਹੁੰਦਾ ਏ ਗਾਉਣਾ।' ਅੱਜ ਦੁਪਹਿਰ ਦੀ ਰੋਟੀ ਪ੍ਰੋਸਦਿਆਂ ਹੀ ਇੱਕ ਕੁੜੀ ਨੇ ਜੰਞ ਬੰਨ ਦਿੱਤੀ। ਇਕ ਗੱਭਰੂ ਥਾਲੀ ਹੱਥ 'ਤੇ ਰੱਖ ਕੇ ਛੁਡਾਉਣ ਲਈ ਉਠਿਆ।

"ਬੱਸ ਸਰਦਾਰ ਜੀ ਬਹਿ ਜਾਵੋ ਅਤੇ ਪ੍ਰਸ਼ਾਦੇ ਛਕੋ", ਇਕ ਵਰਤਾਵੇ ਨੇ ਆਖਿਆ। ਗੱਭਰੂ ਨੇ ਉਸ ਦੀ ਪਰਵਾਹ ਕਰੇ ਬਿਨਾਂ ਬੋਲਣਾ ਸ਼ੁਰੂ ਕਰ ਦਿੱਤਾ:

"ਸਾਰਦਾ ਮਾਤਾ ਸਿਮਰਦਾ ਕਰੇ ਸ਼ੇਰ ਨੂੰ ਬੰਦ।
............!"

ਰੋਟੀ ਵਰਤਾਉਣ ਵਾਲੇ ਨੇ ਉਸ ਨੂੰ ਬਾਹੋਂ ਫੜ ਕੇ ਬਹਾ ਦਿੱਤਾ ਅਤੇ ਰੋਟੀ ਖਾਣ ਤੋਂ ਰੁਕੀ ਜੰਞ ਨੂੰ ਬੇਨਤੀ ਕੀਤੀ:

"ਹਰੀ ਹਰ ਕਰੋ ਸਰਦਾਰ ਜੀ!"

ਬਰਾਤ ਰੋਟੀ ਖਾਣ ਲੱਗ ਪਈ ਅਤੇ ਜੰਞ-ਛੁਡਾਵੇ ਦੇ ਬਹਿ ਜਾਣ 'ਤੇ ਕੁੜੀਆਂ ਨੇ ਗੀਤ ਛੋਹ ਦਿੱਤਾ:

ਤੈਨੂੰ ਜੰਞ ਛੁਡਾਉਣੀ ਨਾ ਆਈ, ਕੱਚਾ ਹੋ ਕੇ ਬਹਿ ਵੇ ਗਿਆ।
ਤੈਨੂੰ ਭੇਣ ਦੇਣੀ ਨਾ ਆਈ, ਬੱਧੀ ਰੋਟੀ ਖਾ ਵੇ ਗਿਆ।

ਜੰਞ ਵਾਲੇ ਉਸ ਗੱਭਰੂ ਵੱਲ ਵੇਖਣ ਲੱਗੇ, ਜਿਹੜਾ ਜੰਞ ਛੁਡਾਉਣ ਲਈ ਉਠਿਆ ਸੀ ਅਤੇ ਗੱਭਰੂ ਕੋਠੇ 'ਤੇ ਬੈਠੀਆਂ ਕੁੜੀਆਂ ਨੂੰ ਘੂਰਦੇ ਆਨਿਆਂ ਨਾਲ ਤੱਕਣ ਲੱਗਾ। ਕੁੜੀਆਂ ਨੇ ਹੋਰ ਪੈਂਤੜਾ ਬਦਲ ਲਿਆ:

ਜੇ ਲਾੜਿਆ ਤੇਰਾ ਹੋਵੇ ਕਬੀਲਾ,
ਬੱਧੀ ਜੰਞ ਛੁਡਾਵੇ, ਜੰਞ ਕੌਣ ਛੁਡਾਵੇ।
ਲਾਗੀ ਦੱਬੇ ਆਏ, ਜੰਞ ਕੌਣ ਛੁਡਾਵੇ।

ਬਰਾਤੀਆਂ 'ਤੇ ਟਕੋਰਾਂ ਲੱਗ ਰਹੀਆਂ ਸਨ, ਜਿਹੜੀਆਂ ਉਨ੍ਹਾਂ ਦੇ ਰੋਮਾਂਚ ਵਿਚ ਹਿਲਜੁਲ ਛੇੜ ਰਹੀਆਂ ਸਨ। ਗੀਤਾਂ ਵਿਚ ਲੈਅ ਕੋਈ ਨਹੀਂ ਸੀ, ਸੁਰ ਕੋਈ ਨਹੀਂ ਸੀ, ਪਰ ਫਿਰ ਵੀ ਕੱਚਾ ਉਤਸ਼ਾਹ-ਸਵਾਦ, ਜ਼ਿੰਦਗੀ ਦੇ ਪਿਆਸੇ ਬੁੱਲ੍ਹਾਂ ਉਤੇ ਸਵਾਂਤ ਛਿੱਟਾਂ ਬਣ ਕੇ ਵਰ੍ਹ ਰਿਹਾ ਸੀ। ਇਕ ਜਜ਼ਬਾ ਉਭਰ ਕੇ ਬੁਢਾਪੇ ਨੂੰ ਵੀ ਜਵਾਨੀ ਦਾ ਧੱਕਾ ਮਾਰ ਜਾਂਦਾ। ਚਾਅ, ਰੋਮਾਂਚ ਅਤੇ ਟੁੱਟਾ ਫੁੱਟਾ ਮਲਹਾਰ, ਕਮਲਿਆਂ ਦੀ ਖੁਸ਼ੀ ਵਿਚ ਬਰਸਾਤੀ ਹੜ੍ਹ ਜਾਪਦਾ ਸੀ। ਗੀਤਾਂ ਦੀ ਬੁੱਕਲ ਖੁਲ੍ਹਦੀ ਗਈ:

ਲਾੜੇ ਦੀ ਭੈਣ ਪਾਣੀ ਨੂੰ ਚੱਲੀ,
ਲੱਕ ਪਤਲਾ ਲਹਿੰਗਾ ਭਾਰੀ,
ਰੇ ਮੁਸਾਫ਼ਰ ਗਿਰਧਾਰੀ।

ਧੁੱਪ ਦੇ ਸੇਕ ਨੇ ਕੁੜੀਆਂ ਦੀ ਸੁੰਦਰਤਾ ਨੂੰ ਮੁੜ੍ਹਕੇ ਵਿਚ ਗੋਤਾ ਦੇ ਦਿੱਤਾ; ਪਰ ਉਨ੍ਹਾਂ ਦੇ ਚਾਅ ਤੇ ਉਤਸ਼ਾਹ ਸਦਾ ਸਜਰੇ ਸਨ। ਇਕ ਕੁੜੀ ਨੇ ਲੰਮੀ ਹੇਕ ਨਾਲ ਹੇਰਾ ਲਾ ਕੇ ਜਾਂਞੀਆਂ ਨੂੰ ਵਿਦਾਇਗੀ ਕਹੀ:

ਉਠ ਖੜੋ ਸਜਣੋ, ਉਠ ਖੜੋ ਉਤੋਂ ਚੜ੍ਹ ਪਈ ਧੁੱਪ।
ਤੁਸੀਂ ਤਾਂ ਰੋਟੀ ਖਾ ਹਟੇ, ਸਾਡੇ ਵੀਰਾਂ ਨੂੰ ਲੱਗੀ ਭੁੱਖ।

ਸਾਰੇ ਜਾਂਞੀ ਹੱਥ ਧੋ ਕੇ ਧਰਮਸ਼ਾਲਾ ਚਲੇ ਗਏ। ਕੁਝ ਮਨਚਲੇ ਚੋਬਰ ਮੰਜੇ 'ਤੇ ਪੈਣ ਦੀ ਥਾਂ ਪਿੰਡ ਦੇਖਣ ਦੇ ਬਹਾਨੇ ਤੁਰ ਗਏ। ਜਦ ਕਿਸੇ ਕੁੜੀ ਜਾਂ ਵਹੁਟੀ ਨੂੰ ਦੇਖਦੇ, ਮੁਸਕਰਾ ਕੇ ਮੁੱਛਾਂ ਮਰੋੜਨੀਆਂ ਸ਼ੁਰੂ ਕਰ ਦੇਂਦੇ। ਕਈਆਂ ਦੀਆਂ ਧੌਣਾਂ ਕੌਂਠਿਆਂ ਦੇ ਰੋਹਬ ਸਦਕਾ ਮੁੜਦੀਆਂ ਨਹੀਂ ਸਨ। ਕਿਸੇ ਦਲਾਨ ਵਿਚ ਜੁੜਦੀਆਂ ਦੋ ਚਾਰ ਕੁੜੀਆਂ, ਜਦ ਤੱਤੀਆਂ ਠੰਡੀਆਂ ਗੱਲਾਂ ਆਖਦੀਆਂ ਜਾਂ ਗਾਲ੍ਹਾਂ ਸੁਣਾਉਂਦੀਆਂ, ਉਨ੍ਹਾਂ ਦੇ ਭੁੱਖੇ ਨਫ਼ਸਾਂ ਨੂੰ ਨੀਂਦ

ਆਉਣ ਲੱਗ ਜਾਂਦੀ। ਉਹ ਭਲ ਪੂਰੀ ਕਰ ਕੇ ਵਾਪਸ ਆ ਗਏ। ਤਾਸ਼ ਦੀ ਢਾਣੀ ਰੌਲਾ ਪਾਉਣ ਲੱਗੀ। ਮਰਾਸੀਆਂ ਨੇ ਸਰਦਾਰਾਂ ਦੀ ਕਲਿਆਣ ਗਾ ਕੇ ਆਪਣਾ ਰੁਪਈਆ ਖਰਾ ਕੀਤਾ। ਘੋੜੀਆਂ ਤੇ ਬੋਤਿਆਂ ਵਾਲਿਆਂ, ਵਿਆਹ ਵਾਲੇ ਘਰੋਂ ਦਾਣਾ ਲੈ ਕੇ ਸਵਾਰੀਆਂ ਦੀ ਸੇਵਾ ਕੀਤੀ। ਸ਼ਾਮ ਹੁੰਦੀ ਨੂੰ ਸ਼ਰਾਬ ਦੀ ਤਲਬ ਨੇ ਧਰਮਸ਼ਾਲਾ ਨੂੰ ਮਦਹੋਸ਼ ਕਰ ਸੁਟਿਆ।

ਦੂਜੇ ਦਿਨ ਦੋਹਾਂ ਧਿਰਾਂ ਵਲੋਂ ਵਰਾ ਸੁਈ ਅਤੇ ਖਟ ਦੀਆਂ ਰਸਮਾਂ ਹੋਈਆਂ। ਮੁੰਡੇ ਦੇ ਗਲ ਕੈਂਠਾ ਪਾਇਆ ਗਿਆ। ਸਹੁਰੇ ਨੂੰ ਛਾਪ ਅਤੇ ਘੋੜੀ ਮੋਹਰੀ ਵਜੋਂ ਦਿੱਤੀ। ਖਟ ਵਾਲੇ ਤਾਂ ਚਲੇ ਗਏ, ਪਰ ਮੁੰਡੇ ਨੂੰ ਸਲਾਮੀ ਲਈ ਅਟਕਾਅ ਲਿਆ। ਮੁੰਡੇ ਨੇ ਆਪਣੇ ਇਕ ਦੋਸਤ ਨੂੰ ਆਪਣੇ ਕੋਲੋਂ ਨਾ ਜਾਣ ਦਿੱਤਾ। ਨਾਈ, ਮੁੰਡੇ ਦੀ ਦੇਖ ਭਾਲ ਲਈ ਨਾਲ ਸੀ। ਸੱਸ ਨੇ ਲੱਡੂ ਜਲੇਬੀਆਂ ਵਾਲੀ ਥਾਲੀ ਮੁੰਡੇ ਅੱਗੇ ਲਿਆ ਰੱਖੀ। ਰਸਮੀ ਤੌਰ 'ਤੇ ਥਾਲੀ ਜੂਠੀ ਕਰਨੀ ਸੀ। ਮੁੰਡੇ ਨੇ ਅੱਧੀ ਜਲੇਬੀ ਚੁੱਕ ਕੇ ਮੂੰਹ ਵਿਚ ਹੀ ਪਾਈ ਸੀ ਕਿ ਇਕ ਕੁੜੀ ਨੇ ਛੋਹ ਨਾਲ ਥਾਲੀ ਖਿੱਚ ਲਈ। ਉਹ ਨੇੜੇ ਹੀ ਤਾੜ ਵਿਚ ਖਲੋਤੀ ਸੀ। ਸਾਰੀਆਂ ਕੁੜੀਆਂ ਨੇ ਤਾੜੀ ਮਾਰ ਦਿੱਤੀ। ਮੁੰਡਾ ਸ਼ਰਮਿੰਦਾ ਹੋ ਗਿਆ।

"ਬੇ ਅਕਲ ਘਰ ਰੱਖ ਆਇਆ ਸੀ।" ਚੰਨੋ ਨੇ ਮਖ਼ੌਲ ਨਾਲ ਪੁੱਛਿਆ।

"ਲਿਆਇਆ ਤਾਂ ਨਾਲ ਸੀ, ਪਰ ਤੇਰੀਆਂ ਅੱਖਾਂ ਨੇ ਖੋਹ ਲਈ।"

ਚੰਨੋ ਨੂੰ ਇਉਂ ਪ੍ਰਤੀਤ ਹੋਇਆ, ਜਿਵੇਂ ਕਿਸੇ ਉਸ ਦੇ ਮੱਥੇ ਵਿਚ ਠੀਕਰ ਕੱਢ ਮਾਰਿਆ ਹੋਵੇ। ਕੁੜੀਆਂ ਸਮਝਿਆ, ਮੁੰਡਾ ਛੋਟੀ ਉਮਰ ਵਿਚ ਈ ਤਿੱਖਾ ਏ।

"ਅਨੀ ਪੜਾਕੂ ਐ।"

"ਮਾਂ ਨੇ ਸਖਾ ਕੇ ਘੱਲਿਆ ਹੋਣਾ ਏਂ।" ਇਕ ਹੋਰ ਬੋਲੀ।

"ਆਹੋ, ਜਿਵੇਂ ਤੈਨੂੰ ਪਿਉ ਨੇ ਸਖਾ ਘੱਲਿਆ ਏ।"

"ਨੀ ਭੈਣੇ ਇਹਦੀ ਤਾਂ ਗਿੱਠ ਜੀਭ ਐ।"

"ਪਰੇ ਹਟੋ ਨੀ ਸਲਾਮੀ ਪਾਉਣ ਦਿਓ।" ਸੱਸ ਨੇ ਸਭ ਤੋਂ ਪਹਿਲਾਂ ਸਿਰ ਉਤੋਂ ਦੀ ਰੁਪਈਆ ਵਾਰ ਕੇ ਉਸ ਦੀ ਝੋਲੀ ਪਾਇਆ ਅਤੇ ਪਿਆਰ ਦਿੱਤਾ। ਹੋਰ ਰਿਸ਼ਤੇਦਾਰਨੀਆਂ ਅਤੇ ਸ਼ਰੀਕੇ ਕਬੀਲੇ ਵਾਲਿਆਂ ਨੇ ਸਲਾਮੀ ਪਾਈ। ਇਕ ਜਵਾਨ ਜਿਹੀ ਕੁੜੀ ਨੇ ਰੁਪਈਆ ਸਿਰ ਦੁਆਲੇ ਭੁੰਆ ਕੇ 'ਠੱਕ' ਮੱਥੇ ਵਿਚ ਮਾਰਿਆ। ਪ੍ਰਾਹੁਣਾ ਉਸ ਨੂੰ ਮਨ ਵਿਚ ਗਾਲ੍ਹ ਕੱਢ ਕੇ ਰਹਿ ਗਿਆ। ਉਸ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਵਿਆਹੀਆਂ ਕੁੜੀਆਂ ਨੇ ਪੈਸੇ ਵਾਰੇ। ਸਲਾਮੀ ਦੇ ਨਾਲ ਨਾਲ ਕੁੜੀਆਂ ਨੇ ਪ੍ਰਾਹੁਣੇ ਦੀ ਮਾਂ ਭੈਣ ਇਕ ਕਰ ਛੱਡੀ ਸੀ। ਜਦ ਮੁੰਡਾ ਮੰਜੇ ਤੋਂ ਉਠਿਆ, ਜੁੱਤੀ ਗੁੰਮ ਸੀ। ਡੌਰ-ਭੌਰੀਆਂ ਅੱਖਾਂ ਨਾਲ ਏਧਰ ਓਧਰ ਵੇਖਿਆ, ਕੁੜੀਆਂ ਨੇ ਫਿਰ ਤਾੜੀ ਮਾਰ ਦਿੱਤੀ।

"ਭੈਣ ਨੂੰ ਨਾਲ ਲਿਆਉਂਦਾ, ਰਾਖੀ ਕਰਦੀ ਰਹਿੰਦੀ।"

"ਹੁਣ ਅਗਾਂਹ ਨੂੰ ਥੋੜੀ ਭੈਣ ਲਿਆਇਆ ਕਰਾਂਗਾ।"

"ਪੰਜ ਲੱਗਣਗੇ ਨਹੀਂ ਨੰਗੇ ਪੈਰੀਂ ਜਾਹ।"

"ਪੰਜ ਤੇਰਾ ਮੁੱਲ ਐ ਕਿ ਜੁੱਤੀ ਦਾ।"

"ਦੇਖ ਨੀ ਬੇਰੜੇ ਦਾ ਕਿਵੇਂ ਮੂੰਹ ਪਾਟਿਆ ਏ।"

"ਆ ਚੱਲੀਏ ਉਏ, ਮਲੋਂਮਲੀ ਉਤੇ ਡਿੱਗਦੀਆਂ।" ਪ੍ਰਾਹੁਣੇ ਦੇ ਨਾਲ ਦੇ ਨੇ ਉਸ



ਨੂੰ ਘੂਰਦਿਆਂ ਕਿਹਾ।

ਕੁੜੀਆਂ ਨੇ ਏਨੀ ਸੁਣਦਿਆਂ ਹੀ ਗਾਲ੍ਹਾਂ ਦੀ ਸੂੜ ਧਰ ਲਈ ਅਤੇ ਉਨ੍ਹਾਂ ਦੀ ਮਾਂ ਭੈਣ ਦਾ ਝਾਟਾ ਖੋਹ ਸੁੱਟਿਆ। ਪ੍ਰਾਹੁਣੇ ਨੇ ਪੈਸੇ ਨਾਈ ਨੂੰ ਉਸ ਦੇ ਹੱਕ ਵਜੋਂ ਦਿੱਤੇ ਅਤੇ ਰੁਪਏ ਜੇਬ ਵਿਚ ਪਾ ਲਏ। ਜੁੱਤੀ ਕੁੜੀਆਂ ਦਿੱਤੀ ਨਾ ਅਤੇ ਉਸ ਨੂੰ ਨੰਗੇ ਪੈਰੀਂ ਧਰਮਸ਼ਾਲਾ ਤੱਕ ਜਾਣਾ ਪਿਆ। ਉਸ ਦੇ ਨੰਗੇ ਪੈਰ ਵੇਖ ਕੇ ਗੱਭਰੂਆਂ-ਜਾਂਞੀਆਂ ਨੇ ਅਣਖ ਤੇ ਹੁਸ਼ਿਆਰੀਆਂ ਨੂੰ ਦੰਦੀਆਂ ਵੱਢੀਆਂ।

"ਬਸ ਸਾਰੇ ਘੋਲੀਏ ਦੀ ਵੱਢ ਦਿੱਤੀ।"

"ਮੈਂ ਹੁੰਦਾ ਓਥੇ ਪਿਪਲ ਪੱਤੀਆਂ ਨਾ ਤੋੜ ਸੁੱਟਦਾ।"

"ਓਏ ਇਨ੍ਹਾਂ ਤੋਂ ਕੁਝ ਵੀ ਨਹੀਂ ਸਰੀ ਹੋਣੀ।" ਸਾਰਿਆਂ ਆਪਣਾ ਆਪਣਾ ਰੌਲਾ ਪਾ ਦਿੱਤਾ।

"ਨਹੀਂ ਚਾਚਾ! ਊਂ ਤਾਂ ਅਸੀਂ ਬੋਲਣ ਨਹੀਂ ਦਿੱਤੀਆਂ", ਮੁੰਡੇ ਨੇ ਆਪਣੇ ਛਿੱਥੇਪਣ ਨੂੰ ਲੁਕਾਇਆ।

ਦਿਨ ਢਲਦੇ ਨੂੰ ਬਰਾਤ ਤੋਰਨ ਦੀ ਤਿਆਰੀ ਹੋਣ ਲੱਗ ਪਈ। ਜਾਂਞੀਆਂ ਆਪਣੀਆਂ ਸਵਾਰੀਆਂ ਨੂੰ ਸ਼ਿੰਗਾਰਿਆ। ਗੱਡੇ ਵਾਲੇ ਨੇ ਆਪਣੀਆਂ ਢਿੱਲੀਆਂ ਪੱਟੀਆਂ ਨੂੰ ਕੱਸਿਆ। ਬਲਦਾਂ ਨੂੰ ਨਿਹਾਰੀ ਚਾਰ ਕੇ ਪਾਣੀ ਪਿਆਇਆ। ਤਰਖਾਣ ਵੀ ਆਪਣੀ ਗੱਡੀ ਉਤੇ ਕਟਾਵਾਂ ਵਾਲਾ ਲਾਲ ਛਾੜ ਪਾ ਕੇ ਵਿਆਹ ਵਾਲੇ ਘਰ ਅੱਗੇ ਲੈ ਆਇਆ। ਕੁੜੀਆਂ ਨਾਲ ਸਾਰਾ ਘਰ ਤੂੰਨਿਆ ਪਿਆ ਸੀ। ਪ੍ਰਾਹੁਣੇ ਨੇ ਸ਼ਗਨਾਂ ਦੇ ਪਤਾਸੇ ਚੰਨੋ ਦੀ ਝੋਲੀ ਵਿਚ ਪਾਏ। ਕੁਝ ਪਤਾਸੇ ਪ੍ਰਾਹੁਣੇ ਦੇ ਤੌਲੀਏ ਵਿਚ ਮੋੜਦਿਆਂ ਚੰਨੋ ਨੇ ਆਖਿਆ:

"ਲੈ ਆਹ ਤੇਰੀ ਮਾਂ ਦੇ।"

ਇਕ ਪਤਾਸਾ ਚੁੱਕ ਕੇ ਚੰਨੋ ਨੇ ਪ੍ਰਾਹੁਣੇ ਦੇ ਮੂੰਹ ਨੂੰ ਲਾਇਆ। ਉਸ ਮੂੰਹ ਹੇਠਾਂ ਕਰ ਕੇ ਪਤਾਸਾ ਫੜਦਿਆਂ ਚੰਨੋ ਦੀ ਉਂਗਲ 'ਤੇ ਦੰਦੀ ਵੱਢੀ।

"ਹੈ ਤੇਰੇ ਬੇਰੜੇ ਦੇ.....।" ਚੰਨੋ ਨੇ ਹਜੋਕਾ ਮਾਰ ਕੇ ਉਂਗਲ ਖਿੱਚ ਲਈ।

"ਤੂੰ ਵੀ ਮਾਂ ਨੂੰ ਵਖਾ ਦੀਂ!" ਮੁੰਡੇ ਨੇ ਪਰੇ ਖਿਸਕਦਿਆਂ ਕਿਹਾ।

ਇਕ ਕੁੜੀ ਨੇ ਪ੍ਰਾਹੁਣੇ ਨੂੰ ਧੱਕਾ ਮਾਰਿਆ। ਉਹ ਨਾਈ ਵਿਚ ਵੱਜ ਕੇ ਡਿੱਗਣੋਂ ਬਚ ਗਿਆ। ਪਰ ਨਾਈ ਦੀ ਪੱਗ ਲਹਿ ਗਈ ਅਤੇ ਇਕ ਕੁੜੀ ਨੇ ਚੁੱਕ ਕੇ ਉਤਾਂਹ ਵਗਾਹ ਮਾਰੀ। ਕੁੜੀਆਂ ਦਾ ਵਜਦੀ ਰੋਮਾਂਚ ਹਾਸੇ ਛਣਕਾਰ ਵਿਚ ਬਦਲ ਗਿਆ। ਮੁੰਡਾ ਤੇ ਨਾਈ ਸ਼ਰਮੇ-ਸ਼ਰਮਾਏ ਵਾਪਸ ਚਲੇ ਗਏ। ਕੁੜੀਆਂ ਸ਼ਾਮੋ ਦੇ ਦੁਆਲੇ ਆ ਜੁੜੀਆਂ। ਕੁੜੀਆਂ ਦੇਖ, ਸ਼ਾਮੋ ਫਿਸ ਪਈ। ਵੈਰਾਗ ਦੀਆਂ ਧਾਰਾਂ ਫੁੱਟ ਨਿਕਲੀਆਂ। ਹਾਣੀ ਕੁੜੀਆਂ ਦਾ ਰਾ-ਮਲਹਾਰਾਂ ਭਰਿਆ ਸਾਥ, ਤ੍ਰਿੰਞਣਾਂ ਦੇ ਚਰਖਿਆਂ ਦੀ ਘੂਕਰਵੀਂ ਯਾਦ, ਤੀਆਂ ਦੇ ਗੀਤ, ਪਿੱਪਲਾਂ ਹੇਠ ਕਿੱਕਲੀਆਂ ਪਾ ਪਾ ਨੱਚਣ, ਸੰਸੇ-ਫ਼ਿਕਰਾਂ ਤੋਂ ਦੂਰ, ਇਹ ਸਾਰੇ ਬੀਤੇ ਦ੍ਰਿਸ਼-ਵਲਵਲੇ, ਕਹੀਆਂ ਫੜ ਫੜ ਉਸ ਦਾ ਅੰਦਰ ਵੱਢ ਰਹੇ ਸਨ। ਮਾਂ ਪਿਉ ਦਾ ਵਿਛੋੜਾ, ਉਸ ਘਰ ਦਾ ਵਿਛੋੜਾ ਜਿਸ ਵਿਚ ਉਸ ਦਾ ਬਚਪਨ ਜਵਾਨੀ ਨੂੰ ਬਾਹਾਂ ਉਲਾਰ ਕੇ ਮਿਲਿਆ। ਉਨ੍ਹਾਂ ਗਲੀਆਂ ਦਾ ਵਿਛੋੜਾ ਜਿਨ੍ਹਾਂ ਵਿਚ ਉਸ ਦੇ ਛੋਹਲੇ ਪੈਰਾਂ ਪੈੜਾਂ ਕੀਤੀਆਂ, ਸਭ ਤੋਂ ਬਹੁਤਾ ਉਸ ਪਿੰਡ ਦਾ ਤਰਸੇਵਾਂ ਜਿਸ ਉਹਦੇ ਫੜਕਦੇ ਹੁਸਨ ਨੂੰ ਦਿਆਲੇ ਦਾ ਧੜਕਵਾਂ

ਪਿਆਰ ਲੈ ਕੇ ਦਿੱਤਾ ਸੀ। ਉਸ ਦੀਆਂ ਭੁੱਬਾਂ ਨਿਕਲ ਗਈਆਂ। ਕੋਈ ਉਸ ਦੇ ਅੰਗਾਂ ਨੂੰ ਤੋੜ ਰਿਹਾ ਸੀ; ਉਹ ਝਿੰਜੋੜੀ ਜਾ ਰਹੀ ਸੀ। ਉਹ ਪੇਕੇ-ਮਾਹੌਲ ਨੂੰ ਜੱਫੀ ਪਾ ਕੇ ਚੰਬੜ ਜਾਣਾ ਚਾਹੁੰਦੀ ਸੀ। ਪਰ ਉਹ ਇਕ ਕੁੜੀ ਸੀ, ਜਿਸ ਦੀਆਂ ਬਾਹਾਂ ਵੀ ਟੁੱਟੀਆਂ ਹੁੰਦੀਆਂ ਹਨ।

ਸ਼ਾਮੋ, ਜਦ ਚੰਨੋ ਦੇ ਗਲ ਮਿਲੀ, ਉਸ ਦੀਆਂ ਸਿਸਕੀਆਂ ਭੁੱਬਾਂ ਵਿਚ ਬਦਲ ਗਈਆਂ। ਚੰਨੋ ਵੀ ਹਟਕੋਰੇ ਲੈ ਰਹੀ ਸੀ। ਉਹ ਉਸ ਨੂੰ ਸਕੀਆਂ ਭੈਣਾਂ ਵਾਂਗ ਹੀ ਪਿਆਰ ਕਰਦੀ ਸੀ। ਉਹ ਅਜਿਹੀ ਸਹੇਲੀ ਸੀ, ਜਿਸ ਕੋਲ ਉਸ ਦਾ ਹਾਸਾ ਤੇ ਰੋਣਾ ਅਮਾਨਤ ਸਨ। ਪਿਆਰ ਦਾ ਦਰਦ ਉਹ ਚੰਨੋ ਕੋਲ ਹੀ ਪ੍ਰਗਟ ਕਰ ਸਕਦੀ ਸੀ। ਦਿਆਲੇ ਨਾਲ ਉਠ ਜਾਣ ਦੀ ਵੀ ਉਸ ਚੰਨੋ ਕੋਲ ਗੱਲ ਕੀਤੀ। ਚੰਨੋ ਨੇ ਵਰਜਿਆ ਸੀ, 'ਨਾ ਸ਼ਾਮੋ! ਇਹ ਕੰਮ ਨਾ ਕਰੀਂ। ਨਿਕਲ ਕੇ ਵੀ ਚੰਦਰੇ ਲੋਕਾਂ ਦੀਆਂ ਉਂਗਲਾਂ ਜਿਉਣ ਨਹੀਂ ਦੇਣਾ।' ਸ਼ਾਮੋ ਦੀ ਆਪਣੀ ਰਾਏ ਕੋਈ ਨਹੀਂ ਹੁੰਦੀ ਸੀ ਅਤੇ ਚੰਨੋ ਦੀ ਸਲਾਹ ਹੀ ਉਸ ਦੀ ਸਲਾਹ ਬਣ ਜਾਂਦੀ ਸੀ। ਬੂਹੇ ਅੱਗੇ ਤਰਖਾਣ ਦੇ ਭੂਹੇ ਹੋਏ ਬਲਦ ਖਲੋਂਦੇ ਨਹੀਂ ਸਨ। ਉਹ ਬਾਰ ਬਾਰ ਕਹਿ ਰਿਹਾ ਸੀ, ਕੁੜੀ ਨੂੰ ਛੇਤੀ ਗੱਡੀ ਵਿਚ ਪਾਵੋ। ਉਸ ਦੀ ਕਾਹਲੀ ਸ਼ਾਮੋ ਤੱਕ ਅੱਪੜ ਗਈ। ਉਸ ਨੂੰ ਗੱਡੀ ਵਾਲਾ ਵੀ ਇਕ ਜਮਦੂਤ ਹੀ ਦਿਸਿਆ।

ਰੋਂਦੀ ਕੁਰਲਾਉਂਦੀ ਸ਼ਾਮੋ ਨੂੰ ਉਸ ਦੇ ਮਾਮੇ ਨੇ ਚੁੱਕ ਕੇ ਗੱਡੀ ਵਿਚ ਬਹਾਇਆ। ਉਸ ਨੂੰ ਪਿੰਡ ਦੀ ਨੈਣ ਚੁੱਪ ਕਰਾਉਣ ਦਾ ਯਤਨ ਕਰ ਰਹੀ ਸੀ। ਸ਼ਾਮੋ ਦੀ ਮਾਂ ਤੇ ਭੂਆ ਨੇ ਪਿਆਰ ਦਿੱਤਾ। ਸ਼ਾਮੋ ਲਈ ਕਪੂਰੇ ਹਨੇਰੇ ਹੋ ਚਲੇ ਸਨ। ਰੋ ਰੋ ਕੇ ਕਮਲੀ ਹੋ ਜਾਣ 'ਤੇ ਵੀ ਦਿਆਲਾ ਉਸ ਦੀ ਹਿੱਕ ਵਿਚ ਦਰਦ ਬਣਿਆ ਪਿਆ ਸੀ।

ਗੱਡੀ ਤੁਰ ਕੇ ਜਦ ਧਰਮਸ਼ਾਲਾ ਅੱਗੋਂ ਦੀ ਲੰਘਣ ਲੱਗੀ, ਤਦ ਮੁੰਡੇ ਦੇ ਪਿਉ ਨੇ ਮੀਂਹ ਵਾਂਗ ਪੈਸਿਆਂ ਦੀ ਸੁੱਟ ਕੀਤੀ। ਖੁੱਲ੍ਹੇ ਥਾਂ ਵਿਚ ਮਜ਼ਬੀ, ਹਰੀਜਨ ਅਤੇ ਕਮੀਣ ਔਰਤਾਂ, ਬਾਲ ਅਤੇ ਗੱਭਰੂ ਪੈਸੇ ਚੁਗ ਰਹੇ ਸਨ। ਮੁੰਡੇ ਦੇ ਪਿਉ ਨੇ ਪਿੰਡ ਦੀ ਪੰਚਾਇਤ ਦੇ ਹਟਾਉਂਦਿਆਂ ਹਟਾਉਂਦਿਆਂ ਪੰਜ ਛੇ ਮੁੱਠਾਂ ਸੁੱਟ ਦਿੱਤੀਆਂ। ਪਿੰਡ ਦੀ ਪੰਚਾਇਤ ਬਾਹਰ ਛੱਪੜ ਤੱਕ ਵਿਦਾ ਕਰਨ ਗਈ। ਦੋਹਾਂ ਧਿਰਾਂ ਨੇ ਭੁੱਲ ਚੁੱਕ ਕੇ ਮੁਆਫ਼ੀ ਮੰਗੀ ਅਤੇ ਮੁੜ ਫ਼ਤਹਿ ਬੁਲਾਈ। ਕੰਡਿਆਲੇ ਚੱਬਦੀਆਂ ਘੋੜੀਆਂ ਤਿੱਖੀਆਂ ਹੋ ਤੁਰੀਆਂ। ਗੱਡੀਆਂ ਦੇ ਪਹੀਏ ਰੇਤੇ ਵਿਚ ਧੱਸਦੇ ਅੱਗੇ ਵੱਧ ਰਹੇ ਸਨ। ਬਰਾਤ ਵਾਪਸ ਜਾ ਰਹੀ ਸੀ।

ਪਹੇ ਤੋਂ ਤਿੰਨ ਚਾਰ ਖੇਤਾਂ ਦੀ ਵਿੱਥ 'ਤੇ ਦਿਆਲਾ ਟਾਹਲੀ ਦੀ ਛਿਦਰੀ ਛਾਂ ਹੇਠ ਬੈਠਾ ਸਭ ਕੁਝ ਦੇਖ ਰਿਹਾ ਸੀ। ਉਸ ਦੇ ਸੱਜੇ ਪਾਸਿਓਂ ਕੁਝ ਸ਼ਿਕਾਰੀ ਇਕ ਹਰਨੀ ਨੂੰ ਘੇਰੀ ਆ ਰਹੇ ਸਨ। ਹਰਨੀ ਅਸਲੋਂ ਹਾਰੀ ਹੰਭੀ ਪਈ ਸੀ। ਦਿਆਲੇ ਨੂੰ ਬੁਜ਼ਦਿਲ ਤੇ ਬੇਵਫ਼ਾ ਸ਼ਾਮੋ ਉਤੇ ਗੁੱਸਾ ਆ ਰਿਹਾ ਸੀ। ਪਰ ਉਸ ਨੂੰ ਪਤਾ ਨਹੀਂ ਸੀ, ਮੁੰਡੇ ਨਾਲੋਂ ਕੁੜੀ ਹੋ ਕੇ ਜੀਉਣਾ ਹੋਰ ਵੀ ਕਿੰਨਾ ਔਖਾ ਹੈ। ਉਹ ਆਪਣੇ ਆਪ 'ਤੇ ਝੂਰਦਾ ਤੇ ਲਾਹਨਤਾਂ ਪਾਉਂਦਾ ਰਿਹਾ। ਉਸ ਦੇ ਕੋਲ ਹੀ ਇਕ ਬੁੱਢੀ ਬੱਕਰੀ ਨਰਮ ਨਰਮ ਲਗਰਾਂ ਨੂੰ ਸੂਤ ਸੂਤ ਟੁੰਡ ਮੁੰਡ ਕਰ ਰਹੀ ਸੀ।

ਜ਼ੋਰ ਨਾ ਕੁੜੀ ਦਾ ਕੋਈ,
ਰੋਂਦੀ ਨੂੰ ਤੋਰ ਦੇਣਗੇ।



## 12

ਜਿੱਥੇ ਲਿੱਪਣੇ ਨਾ ਪੈਣ ਬਨੇਰੇ,
ਉਹ ਘਰ ਟੋਲੀਂ ਬਾਬਲਾ।

ਚੰਨੋ ਦੇ ਸਾਕ ਲਈ ਕਰਤਾਰਾ ਰੂਪ ਨੂੰ ਵੇਖਣ ਨਵੇਂ ਪਿੰਡ ਆਇਆ। ਉਂਜ ਉਸ ਦੇ ਦਿਲ ਨੂੰ ਇਕ ਤਰ੍ਹਾਂ ਭਜਨੋ ਨੇ ਮਨਾ ਲਿਆ ਸੀ ਕਿ ਚੰਨੋ ਦਾ ਰਿਸ਼ਤਾ ਰੂਪ ਨੂੰ ਕਰ ਦੇਣਾ ਹੈ। ਉਹ ਪੁੱਛ ਕੇ ਰੂਪ ਦੇ ਅਗਵਾੜ ਆ ਗਿਆ। ਰੂਪ ਕਿਤੇ ਬਾਹਰ ਖੇਤ ਨੂੰ ਗਿਆ ਹੋਇਆ ਸੀ। ਘਰੋਂ ਬਾਹਰ ਨਿਕਲੀ ਰਾਜੀ ਨੇ ਝਟ ਤਾੜ ਲਿਆ ਕਿ ਮੁੰਡਾ ਕਿਸ ਤਰ੍ਹਾਂ ਆਇਆ ਹੈ। ਉਸ ਕਰਤਾਰੇ ਨੂੰ ਬਚਨੋ ਦੇ ਦਲਾਨ ਵਿਚ ਕੁਝ ਚਿਰ ਅਟਕਣ ਲਈ ਆਖਿਆ ਅਤੇ ਆਪਣੇ ਮੁੰਡੇ ਨੂੰ ਬਾਹਰੋਂ ਰੂਪ ਨੂੰ ਸੱਦਣ ਲਈ ਭਜਾ ਦਿੱਤਾ। ਰਾਜੀ ਨੂੰ ਰੂਪ ਦੇ ਮੰਗੇ ਜਾਣ ਦੀ ਖ਼ੁਸ਼ੀ ਨਾਲ ਲਾਗ ਦਾ ਲਾਲਚ ਵੀ ਉਤਸ਼ਾਹ ਦੇ ਰਿਹਾ ਸੀ। ਰੂਪ ਨੂੰ ਵੇਖਣ ਵਾਲਾ ਦਸੀਂ ਪੰਦਰ੍ਹੀਂ ਦਿਨੀਂ ਕੋਈ ਨਾ ਕੋਈ ਆਇਆ ਹੀ ਰਹਿੰਦਾ ਸੀ, ਜਿਸ ਨੂੰ ਰੂਪ ਰੱਦ ਕਰ ਦੇਂਦਾ ਜਾਂ ਪਰਖਣ ਵਾਲਾ ਛੱਡੀ ਵਹੁਟੀ ਦੇ ਨੁਕਸ ਕਾਰਨ ਤਿਲ੍ਹਕ ਜਾਂਦਾ ਸੀ।

ਰਾਜੀ ਨੇ ਇਸ਼ਾਰੇ ਨਾਲ ਹੀ ਬਚਨੋ ਨੂੰ ਸਭ ਕੁਝ ਸਮਝਾ ਦਿੱਤਾ। ਉਸ ਕੋਈ ਹੋਰ ਗੱਲ ਕਰਨ ਤੋਂ ਪਹਿਲਾਂ ਪਾਣੀ-ਧਾਣੀ ਪੁੱਛਿਆ:

"ਭਾਈ ਲੱਸੀ-ਪਾਣੀ ਦੀ ਦੇਹ ਗੱਲ, ਤਿਹਾਇਆ ਹੋਵੇਂਗਾ?"

"ਮੈਂ ਭਾਈ ਲੱਸੀ ਪੀਨੀ ਏਂ।" ਕਰਤਾਰੇ ਨੇ ਬਚਨੋ ਵੱਲ ਤੱਕ ਕੇ ਨੀਵੀਂ ਪਾਉਂਦਿਆਂ ਉੱਤਰ ਦਿੱਤਾ, "ਥੋੜ੍ਹਾ ਲੂਣ ਵੀ ਘੋਰ ਲਿਆਉਣਾ।"

ਬਚਨੋ ਅੰਦਰ ਲੱਸੀ ਲੈਣ ਆਈ। ਉਹ ਸੋਚ ਰਹੀ ਸੀ, ਇਸ ਨਾਲ ਕਿਵੇਂ ਗੱਲ ਕਰਾਂ। ਉਹ ਰੂਪ ਦੀ ਸਹੇਲੀ ਜ਼ਰੂਰ ਸੀ, ਪਰ ਉਸ ਨੂੰ ਲੱਗਦੀ-ਵਾਹ ਸਾਕ ਨਹੀਂ ਹੋਣ ਦੇਣਾ ਚਾਹੁੰਦੀ ਸੀ। ਰੂਪ ਨੂੰ ਉਸ ਦੀ ਅੰਤਰੀਵ ਚਾਲ ਦਾ ਉੱਕਾ ਹੀ ਪਤਾ ਨਹੀਂ ਸੀ। ਹਰ ਆਉਣ ਵਾਲੀ ਵਹੁਟੀ ਨੂੰ ਸ਼ਰੀਕਣੀ ਹੀ ਨਹੀਂ, ਸਗੋਂ ਸੌਂਕਣ ਵੀ ਸਮਝਦੀ ਸੀ। ਉਸ ਰਿੜਕਣੇ ਤੋਂ ਬਠਲੀ ਚੁੱਕ ਕੇ ਲੱਸੀ ਹਿਲਾਈ ਅਤੇ ਛੰਨੇ ਵਿਚ ਲੂਣ ਦੀ ਡਲੀ ਰੱਖ ਕੇ ਰਿੜਕਣ ਉਲੱਦਿਆ। ਬਚਨੋ ਨੇ ਕਰਤਾਰੇ ਦੇ ਹੱਥ ਧੁਆ ਕੇ ਲੱਸੀ ਵਾਲਾ ਛੰਨਾ ਲਿਆ ਫੜਾਇਆ। ਉਸ ਲੱਸੀ ਪੀ ਕੇ ਛੰਨਾ ਸਹਿਜ ਨਾਲ ਭੁੰਜੇ ਰੱਖ ਦਿੱਤਾ।

"ਭਾਈ ਭੁੱਖਾ ਏਂ ਤਾਂ ਅੰਨ-ਪਾਣੀ ਤਿਆਰ ਪਿਆ ਏ।"

"ਨਹੀਂ ਜੀ, ਰੋਟੀ ਦੀ ਤਾਂ ਕੋਈ ਲੋੜ ਨਹੀਂ।"

ਬਚਨੋ ਨੇ ਸੋਚ ਸੋਚ ਕੇ ਪੁੱਛਿਆ:

"ਬੀਬਾ, ਆਪਣੇ ਘਰ ਕਿਥੇ ਐ?"

"ਕਪੂਰੀਂ।"

ਕਪੂਰਿਆਂ ਦਾ ਨਾਂ ਸੁਣ ਕੇ ਬਚਨੋ ਦੇ ਸਿਰ ਪੱਥਰ ਵੱਜਾ। ਇਹ ਤਾਂ ਕੋਈ ਗੱਲ ਹੈ। ਉਸ ਆਪਣੇ ਆਪ ਸਿਰ ਹਿਲਾਂਦਿਆਂ ਮਨ ਵਿਚ ਕਿਹਾ, 'ਰੂਪ ਦਾ, ਮੁੜ ਮੁੜ ਕਪੂਰੀਂ ਜਾਣਾ, ਜ਼ਮੀਨ ਲਿਖਾਉਣੀ ਅਤੇ ਇਹਦਾ ਰੂਪ ਨੂੰ ਦੇਖਣ ਆਉਣਾ, ਅੰਦਰੇ ਅੰਦਰ ਕੋਈ ਕਾਰਾ ਜ਼ਰੂਰ ਹੋਣ ਵਾਲਾ ਏ। ਹੋ ਨਾ ਹੋ, ਕੋਈ ਗੋਂਦ ਜ਼ਰੂਰ ਗੁੰਦੀ ਗਈ। ਭਲਾ ਫੋਲਾਂ ਤਾਂ ਸਹੀ ਇਸ

ਨੂੰ।'

"ਸੰਤੀ ਥੋਨੂੰ ਸਰੀਕੇ ਕਬੀਲੇ 'ਚੋਂ ਈ ਏ ?"

"ਹਾਂ, ਘਰ ਵੀ ਲਾਗ ਲਾਗ ਈ ਐ।" ਕਰਤਾਰੇ ਨੇ ਮੁੜ ਉਲਟਾ ਕੇ ਪੁੱਛਿਆ, "ਭਾਈ ਰੂਪ ਨੇ ਪਹਿਲੀ ਨੂੰ ਕਾਹਤੋਂ ਛੱਡਿਆ ਸੀ ?"

"ਸਰੀਕੇ ਦੀ ਗੱਲ ਭਾਈ ਕੋਈ ਕੀ ਕਰ ਸਕਦਾ ਐ। ਉਹ ਸਿਆਣੀ ਤਾਂ ਬਥੇਰੀ ਸੀ, ਪਰ ਘਰ ਕਲੇਸ਼ ਰਹਿੰਦਾ ਸੀ। ਰੂਪ ਵੈਲੀਆਂ 'ਚ ਬਹਿ ਸ਼ਰਾਬ ਪੀਣੋਂ ਨਹੀਂ ਹਟਦਾ ਸੀ, ਉਹ ਰੋਕਦੀ ਤਾਂ ਘਰ ਝਗੜਾ ਹੋ ਜਾਂਦਾ।" ਬਚਨੋ ਨੇ ਬੜੇ ਸਿਆਣੇ ਢੰਗ ਨਾਲ ਕਰਤਾਰੇ ਦੀ ਹਮਦਰਦੀ ਵਿਚ ਰੂਪ ਦਾ ਸ਼ਰਾਬੀ ਅਤੇ ਵੈਲੀ ਹੋਣਾ ਜ਼ਾਹਰ ਕਰ ਦਿੱਤਾ। ਰੂਪ ਨੂੰ ਉਸ ਦੀ ਘਰ ਵਾਲੀ ਤੋਂ ਅਕਲ ਵਿਚ ਵੀ ਛੁਟਿਆ ਦਿੱਤਾ ਸੀ। ਕਰਤਾਰੇ ਉਤੇ ਉਸ ਦੇ ਕੱਢੇ ਦੋਹਾਂ ਨੁਕਸਾਂ ਦਾ ਕੋਈ ਖ਼ਾਸ ਅਸਰ ਨਾ ਹੋਇਆ। ਉਹ ਆਪ ਸ਼ਰਾਬ ਪੀ ਲੈਂਦਾ ਸੀ, ਸ਼ਰਾਬ ਪੀਣ ਨੂੰ ਐਬ ਕਿਵੇਂ ਸਮਝਦਾ। ਬਹੁਤੀ ਵਾਰ ਆਪਣੇ ਐਬ ਬਿਗਾਨੇ ਦੇ ਗੁਣਾਂ ਤੋਂ ਭਾਰੂ ਹੁੰਦੇ ਹਨ। ਦੂਜੇ ਉਸ ਸਮਝਿਆ, ਹਰ ਅਣਖ ਵਾਲੇ ਮੁੰਡੇ ਨੂੰ ਲੋਕ ਵੈਲੀ ਕਹਿਣ ਲੱਗ ਪੈਂਦੇ ਹਨ। ਕਰਤਾਰਾ ਵੱਧ ਤੋਂ ਵੱਧ ਆਪਣੀ ਉਮਰ ਤੇ ਕੁਦਰਤੀ ਅਕਲ ਜਿੰਨਾ ਹੀ ਸੋਚ ਸਕਦਾ ਸੀ। ਹਾਲੇ ਮਨੁੱਖ ਘੱਟ ਅਤੇ ਮੁੰਡਾ ਬਹੁਤਾ ਸੀ। ਫਿਰ ਉਸ ਜ਼ਮੀਨ ਬਾਰੇ ਪੁੱਛਿਆ:

"ਅਸਲ ਜ਼ਮੀਨ ਕਿੰਨੀ ਕੁ ਐ ?"

"ਅੱਠ ਘਰ ਦੀ ਤੇ ਤਿੰਨ ਘੁਮਾਂ ਗਹਿਣੇ ਦੀ ਏ।" ਬਚਨੋ ਨੇ ਅਸਲ ਜ਼ਮੀਨ ਨਾਲੋਂ ਵੀ ਘਟਾ ਕੇ ਦੱਸੀ।

"ਤੁਹਾਡੇ ਪਿੰਡ ਦੀ ਤਾਂ ਐਨੀ ਜ਼ਮੀਨ ਈ ਬਥੇਰੀ ਏ।"

ਬਚਨੋ ਵਿਚੋ ਵਿਚ ਸੜ ਗਈ। ਉਸ ਨੂੰ ਦਿਲ ਦਾ ਧੁੜਕੂ ਖਾ ਰਿਹਾ ਸੀ ਕਿ ਇਹ ਮੁੰਡਾ ਜ਼ਰੂਰ ਸਾਕ ਕਰ ਜਾਵੇਗਾ। ਫਿਰ ਉਸ ਉਹਦੇ ਕਣਕ-ਵੰਨੇ ਰੰਗ ਤੋਂ ਉਸ ਦੀ ਭੈਣ ਦੇ ਸੁਹੱਪਣ ਦਾ ਅਨੁਮਾਨ ਲਾਇਆ, ਜ਼ਰੂਰ ਸੋਹਣੀ ਹੋਵੇਗੀ। ਉਹੀ ਸੁਣੱਖੀ ਵਹੁਟੀ ਵੀ ਰੂਪ ਦੇ ਘਰ ਨਹੀਂ ਸਹਾਰ ਸਕਦੀ ਸੀ। ਉਸ ਨੂੰ ਕੁਝ ਨਹੀਂ ਔੜ ਰਿਹਾ ਸੀ, ਜਿਵੇਂ ਆਪਣੀਆਂ ਸਾਰੀਆਂ ਚਾਲਾਕੀਆਂ 'ਤੇ ਥੁਕ ਰਹੀ ਹੋਵੇ। ਇਹ ਅਹਿਸਾਸ ਕਿ ਸਾਕ ਜ਼ਰੂਰ ਹੋ ਜਾਣਾ ਏ ਅਤੇ ਰੂਪ ਮੇਰੇ ਹੱਥੋਂ ਖੁਸ ਜਾਣਾ ਏ, ਉਸ ਨੂੰ ਬੌਰਾ ਕਰੀ ਜਾ ਰਿਹਾ ਸੀ। ਅਜਿਹੀ ਹਾਲਤ ਵਿਚ ਕੋਈ ਚੱਜ ਦੀ ਗੱਲ ਸੁਝ ਵੀ ਕਿਸ ਤਰ੍ਹਾਂ ਸਕਦੀ ਸੀ।

ਏਨੇ ਨੂੰ ਰਾਜੀ ਨੇ ਆ ਸੁਨੇਹਾ ਦਿੱਤਾ ਕਿ ਰੂਪ ਆ ਗਿਆ। ਕਰਤਾਰਾ ਮਰਾਸਣ ਦੇ ਨਾਲ ਰੂਪ ਦੇ ਘਰ ਆ ਗਿਆ ਅਤੇ ਉਸ ਨੂੰ 'ਸਾ ਸਰੀ ਕਾਲ' ਆ ਬੁਲਾਈ। ਮਰਾਸਣ ਨੇ ਰੂਪ ਨੂੰ ਅਸੀਸ ਦਿੱਤੀ ਅਤੇ ਕਰਤਾਰੇ ਨੂੰ ਆਖਿਆ:

"ਕਾਕਾ! ਤੇਰੀ ਭੈਣ ਰਾਜ ਕਰੂ, ਰਾਜ, ਏਨਾ ਘਰ ਚੰਗਾ ਅਤੇ ਰੂਪ ਵਰਗਾ ਨਿੱਘਾ ਸੁਭਾਅ, ਭਾਲਿਆਂ ਨਹੀਂ ਲੱਭਣਾ।"

"ਦੇਖੋ ਮਾਈ ਸੰਜੋਗਾਂ ਦੀਆਂ ਗੱਲਾਂ ਨੇ।" ਕਰਤਾਰੇ ਨੇ ਦਲਾਨ ਦੇਖ ਕੇ ਖੁਸ਼ ਹੁੰਦਿਆਂ ਕਿਹਾ। ਉਸ ਨੂੰ ਰੂਪ ਦੀ ਸਿਹਤ ਅਤੇ ਹੁਸਨ ਜਵਾਨੀ ਨੇ, ਹੋਰ ਸਾਰੀਆਂ ਸੋਚਾਂ ਖੂਹ ਵਿਚ ਸੁੱਟ ਕੇ ਸਾਕ ਕਰ ਦੇਣ ਲਈ ਤਿਆਰ ਕਰ ਦਿੱਤਾ। ਰੂਪ ਨੇ ਦਲਾਨ ਵਿਚ ਹੀ ਮੰਜੇ ਡਾਹ ਦਿੱਤੇ।



"ਠੰਢਿਆਈ ਪੀਣੀ ਏਂ ਕਿ ਦੁੱਧ ?"

"ਬਸ ਹੁਣੇ ਲੱਸੀ ਪੀਤੀ ਏ।"

"ਹੱਛਾ ਠਹਿਰ ਕੇ ਸਹੀ। ਗਰਮੀ ਬੜੀ ਏ, ਪਿੰਡੇ ਪਾਣੀ ਨਾ ਪਾ ਲਈਏ ?"

"ਹਾਂ, ਨਹਾ ਤਾਂ ਲੈਂਦੇ ਆਂ" ਕਰਤਾਰੇ ਨੇ ਸੰਗ ਤੋੜਦਿਆਂ ਕਿਹਾ।

"ਰਾਜੀ, ਉਧਰੋਂ ਜਗੀਰ ਨੂੰ ਘੱਲੀਂ।"

"ਹੁਣੇ ਭੇਜਦੀ ਆਂ ਜਜਮਾਨ!" ਉਹ ਚਲੀ ਗਈ।

ਘਰ ਵਿਚ ਖੂਹੀ ਅਤੇ ਸਾਹਮਣੀਂ ਸਵਾਤ ਵੇਖ ਕੇ ਕਰਤਾਰੇ ਦਾ ਅੰਦਰ ਖ਼ੁਸ਼ੀ ਨਾਲ ਬਾਹਰ ਆ ਰਿਹਾ ਸੀ। ਉਸ ਸੋਚਿਆ, ਚੰਨੋ ਨੂੰ ਪਾਣੀ ਬਾਹਰੋਂ ਕਿਸੇ ਖੂਹ ਤੋਂ ਨਹੀਂ ਢੋਣਾ ਪਵੇਗਾ। ਦਲਾਨ ਤੇ ਸਵਾਤ ਪੱਕੀਆਂ ਹਨ; ਬਹੁਤਾ ਮਿੱਟੀ ਗਾਰੇ ਦਾ ਘੋਲ ਵੀ ਨਹੀਂ ਕਰਨਾ ਪਵੇਗਾ। ਉਸ ਦਿਲ ਵਿਚ ਫ਼ੈਸਲਾ ਕਰ ਲਿਆ ਕਿ ਕਿਸੇ ਤਰ੍ਹਾਂ ਪੁੱਛ-ਗਿੱਛ ਵੀ ਨਹੀਂ ਕਰਨੀ। ਨਹਾਉਂਦਿਆਂ ਕਰਦਿਆਂ ਨੂੰ ਜਗੀਰ ਆ ਗਿਆ। ਉਸ ਵੀ ਕਰਤਾਰੇ ਨੂੰ 'ਸਾ ਸਰੀ ਕਾਲ' ਆ ਆਖੀ। ਰੂਪ ਨੇ ਅੱਖ ਦੱਬ ਕੇ ਸਾਰਾ ਮੁਆਮਲਾ ਸਮਝਾ ਦਿੱਤਾ। ਜਗੀਰ ਸਾਰੀ ਗੱਲ ਭਾਂਪ ਗਿਆ। ਉਸ ਘਰ ਨੂੰ ਮੁੜਦਿਆਂ ਕਿਹਾ।

"ਮੈਂ ਰੋਟੀ ਨੂੰ ਕਹਿ ਆਵਾਂ।"

ਰੂਪ ਤੇ ਕਰਤਾਰਾ ਇਸ਼ਨਾਨ ਕਰ ਕੇ ਮੰਜਿਆਂ 'ਤੇ ਆ ਪਏ। ਰੂਪ ਨੇ ਗੱਲ ਤੋਰਦਿਆਂ ਆਖਿਆ:

"ਤੁਸੀਂ ਹਰ ਤਰ੍ਹਾਂ ਨਾਲ ਆਪਣੀ ਤਸੱਲੀ ਕਰ ਲਵੋ; ਜਿਹਨੂੰ ਵੀ ਚਾਹੋ ਪਿੰਡ 'ਚੋਂ ਪੁੱਛ ਲਵੋ।"

"ਮੈਂ ਬਾਈ ਕੁਝ ਵੀ ਨਹੀਂ ਪੁੱਛਣਾ; ਤੈਨੂੰ ਵੇਖਣਾ ਸੀ, ਮੇਰੇ ਸਭ ਕੁਝ ਪਸੰਦ ਏ।"

"ਨਹੀਂ, ਫੇਰ ਵੀ ਤਸੱਲੀ ਕਰਨੀ ਚੰਗੀ ਹੁੰਦੀ ਐ।"

ਭੂਆ ਸੰਤੀ ਤੋਂ ਸਾਡਾ ਏਥੇ ਕੋਈ ਬਹੁਤਾ ਦਰਦੀ ਨਹੀਂ। ਉਸ ਕੋਈ ਓਹਲੇ ਵਾਲੀ ਗੱਲ ਈ ਨਹੀਂ ਰੱਖੀ। ਭੂਆ ਹੀ ਦੋਂਹ ਚੌਂਹ ਦਿਨਾਂ ਤੱਕ ਰੁਪਈਆ ਲੈ ਕੇ ਆਵੇਗੀ।"

"ਜਿਵੇਂ ਤੁਹਾਡੀ ਸਲਾਹ ਹੋਈ ਕਰ ਲੈਣਾ।" ਰੂਪ ਦਾ ਸਾਰਾ ਅੰਦਰ ਪ੍ਰਸੰਨਤਾ ਵਿਚ ਪੰਘਰ ਕੇ ਸ਼ਹਿਦ ਬਣ ਗਿਆ। ਉਸ ਦੇ ਅਨੁਭਵ ਵਿਚ ਚੰਨੋ ਉਸ ਦੀ ਰਾਣੀ ਬਣ ਗਈ ਸੀ ਅਤੇ ਉਸ ਦੇ ਉਜੜੇ ਘਰ ਨੂੰ ਮੁੜ ਭਾਗ ਲੱਗ ਗਏ ਸਨ। ਪਾਸਾ ਪਰਤ ਕੇ ਉਸ ਆਪਣੇ ਦਿਲ ਦੀ ਧੜਕਦੀ ਖ਼ੁਸ਼ੀ ਨੂੰ ਦਬਾ ਲਿਆ।

ਦਲਾਨ ਵਿਚ ਬੋਤਾ ਅਤੇ ਇਕ ਖੂੰਜੇ ਗੱਡਾ ਖੜੇ ਵੇਖ ਕੇ ਕਰਤਾਰੇ ਨੇ ਪੁੱਛਿਆ:

"ਵਾਹੀ ਵੀ ਕੀਤੀ ਏ ਰੂਪ ?"

"ਹਾਂ, ਮੈਂ ਬਾਹਰੋਂ ਸੀਰੀ ਦੇ ਹਲ ਕੋਲੋਂ ਈ ਆਇਆ ਆਂ।"

"ਦਾਣੇ ਚੰਗੇ ਹੋ ਗਏ ਸੀ ਐਤਕੀਂ ?"

"ਹੋ ਗੇ ਸੀ ਪੰਜ ਕੁ ਸੌ ਮਣ ਕੱਚੇ। ਕਣਕ ਨਾਲੋਂ ਛੋਲਿਆਂ ਦਾ ਝਾੜ ਬਹੁਤਾ ਸੀ।"

"ਮੀਹਾਂ ਦੀ ਸਰਬਤਣ ਕਰਕੇ ਛੋਲੇ ਐਤਕੀਂ ਹੋਈ ਹੀ ਬਹੁਤੇ।"

"ਤੁਹਾਡੇ ਕੀ ਚੱਜ ਰਿਹਾ ?" ਰੂਪ ਨੇ ਕਰਤਾਰੇ ਤੋਂ ਪੁੱਛਿਆ।

"ਚੰਗਾ ਸੀ। ਸਾਡੇ ਥੋਡੇ ਵਾਂਗ ਨਹਿਰ ਨਹੀਂ ਪੈਂਦੀ; ਪਰ ਮਾਰੂ ਫ਼ਸਲ ਚੰਗੀ ਲੱਗ ਗਈ ਸੀ।"

ਜਗੀਰ ਨੇ ਆਉਂਦਿਆਂ ਹੀ ਕਿਹਾ:

"ਕਿਉਂ ਬਈ, ਕੁਛ ਪੀਣ-ਪੂਣ ਦਾ ਸੌਦਾ ਪੱਤਾ ?"

"ਹੁਣ ਤੇ ਦੁਪਹਿਰਾ ਏ, ਆਥਣੇ ਸਹੀ।" ਰੂਪ ਨੇ ਮੁਸਕਾ ਕੇ ਜਗੀਰ ਨੂੰ ਬੁਝ ਸਮਝਾਂਦਿਆਂ ਉੱਤਰ ਦਿੱਤਾ।

"ਫੇਰ ਰੋਟੀ ਤਾਂ ਤਿਆਰ ਹੀ ਸਮਝੋ। ਏਥੇ ਖਾਣੀ ਏਂ ਕਿ ਓਥੇ।"

"ਏਥੇ ਹੀ ਚੁੱਕ ਲਿਆਵੀਂ।"

ਥੋੜ੍ਹੀਆਂ ਬਹੁਤ ਏਧਰ ਓਧਰ ਦੀਆਂ ਗੱਲਾਂ ਮਾਰਦਿਆਂ ਨੂੰ ਰੋਟੀ ਆ ਗਈ। ਤਿੰਨਾਂ ਇਕੋ ਥਾਲੀ ਵਿਚ ਰੋਟੀ ਖਾਧੀ। ਰੋਟੀ ਖਾਂਦਿਆਂ ਕਰਤਾਰੇ ਨੂੰ ਜਗੀਰ ਤੇ ਰੂਪ ਦੀ ਯਾਰੀ ਵਿਚੋਂ ਸੁਆਦ ਆ ਰਿਹਾ ਸੀ। ਉਹ ਵੀ ਇਨ੍ਹਾਂ ਦਾ ਜੁੱਟ ਬਣਨਾ ਚਾਹੁੰਦਾ ਸੀ। ਉਸ ਦੀਆਂ ਅੱਖਾਂ ਵਿਚ ਯਾਰਾਂ ਦੀ ਯਾਰੀ ਦੀ ਮਸਤੀ ਆ ਗਈ। ਰੋਟੀ ਖਾ ਕੇ ਉਹ ਫਿਰ ਪੈ ਗਏ। ਕਾਕਾ, ਜੈਲੋ ਅਤੇ ਹੋਰ ਕਈ ਮੁੰਡੇ ਆ ਗਏ। ਸਾਰਿਆਂ ਦੁਪਹਿਰਾ ਟਿਕਿਆ ਵੇਖ ਕੇ ਰੂਪ ਨੂੰ ਕੋਈ ਕਿੱਸਾ ਸੁਣਾਉਣ ਲਈ ਆਖਿਆ। ਰੂਪ ਨੇ ਨਾਂਹ-ਨੁਕਰ ਕੀਤੀ, ਪਰ ਜੈਲੋ ਅੰਦਰੋਂ ਸਵਾਤ ਵਿਚੋਂ ਵਾਰਿਸ ਦੀ ਹੀਰ ਚੁੱਕ ਲਿਆਇਆ ਅਤੇ ਰੂਪ ਨੂੰ ਫੜਾਉਂਦਿਆਂ ਆਖਿਆ:

"ਹੁਣ ਨਖ਼ਰੇ ਨਾ ਕਰ ਬਹੁਤੇ। ਤੈਨੂੰ ਹੀ ਹੀਰ ਪੜ੍ਹਨੀ ਆਉਂਦੀ ਸਹੀ।"

"ਠੀਕ ਐ ਠੀਕ ਐ, ਜੇਠ ਦਾ ਦੁਪਹਿਰਾ ਤਾਂ ਦੋ ਤਿੰਨ ਵਾਰੀ ਸੁੱਤਿਆਂ ਵੀ ਨਹੀਂ ਲੰਘਦਾ।" ਜਗੀਰ ਨੇ ਹੋਰ ਜ਼ੋਰ ਪਾਉਂਦਿਆਂ ਕਿਹਾ।

ਮਜਬੂਰ ਹੋਏ ਰੂਪ ਨੂੰ ਮੰਨਣਾ ਪਿਆ। ਉਸ ਦੋ ਤਿੰਨ ਵਾਰ ਖੰਘ ਕੇ ਪੁੱਛਿਆ:

"ਦੱਸ ਫਿਰ ਕਿਥੋਂ ਸੁਣਾਵਾਂ ?"

"ਜਿਥੋਂ ਤੇਰਾ ਜੀਅ ਚਾਹੇ।"

"ਜੀਅ ਤਾਂ ਤੁਹਾਡਾ ਚਾਹੁੰਦਾ ਏ ?"

"ਚੰਗਾ ਜਿਥੋਂ ਵੀ ਨਿਕਲਦੀ ਐ ਸ਼ੁਰੂ ਕਰ।"

ਹੀਰ ਖੋਲ੍ਹਦਿਆਂ ਰੂਪ ਨੇ ਸਮਝਾਇਆ:

"ਹੀਰ ਨੂੰ ਮਾਈਏ ਪਾਉਣ ਦੀ ਤਿਆਰੀ ਹੁੰਦੀ ਐ ਤੇ ਕੁੜੀਆਂ ਰਾਂਝੇ ਕੋਲੋਂ ਹੋ ਕੇ ਹੀਰ ਨੂੰ ਕਹਿੰਦੀਆਂ ਐ:

ਰਲ ਹੀਰ ਤੇ ਆਈਆਂ ਫੇਰ ਸਭੇ,
'ਰਾਂਝੇ ਯਾਰ ਤੇਰੇ ਸਾਨੂੰ ਘੱਲਿਆ ਈ।
ਸੋਟਾ ਵੰਝਲੀ, ਕਮਲੀ ਸੁਟ ਕੇ ਤੇ,
ਉਠ ਵਤ ਹਜ਼ਾਰੇ ਨੂੰ ਚੱਲਿਆ ਈ।'
ਹੀਰ ਆਖਿਆ, ਓਸ ਨੂੰ ਕੁੜੀ ਕਰ ਕੇ,
ਬੁਕਲ ਵਿਚ ਲੁਕਾ ਕੇ ਲਿਆਇਆ ਜੇ।
ਮੇਰੀ ਮਾਂ ਤੇ ਬਾਪ ਤੋਂ ਕਰੋ ਪਰਦਾ,
ਗੱਲ ਕਿਸੇ ਨਾ ਮੂਲ ਸੁਣਾਇਆ ਜੇ।
ਆਹਮੋ ਸਾਹਮਣੇ ਬੈਠ ਕੇ ਕਰੋ ਗੱਲਾਂ,
ਤੁਸੀਂ ਮੁਨਸਫ਼ੀ ਨਾਲ ਮੁਕਾਇਆ ਜੇ।



ਜਿਹੜੇ ਹੋਣ ਸੱਚੇ ਸੋਈ ਜਿੱਤ ਜਾਵਣ,
ਰਲ ਝੂਠਿਆਂ ਨੂੰ ਡੰਨ ਲਾਇਆ ਜੇ।"

"ਅੰਤ ਨ੍ਹੀਂ ਜੱਟੀ ਦੇ ਸਿਦਕ ਦਾ।" ਜਗੀਰ ਨੇ ਵਿਚੋਂ ਦਾਦ ਦਿੱਤੀ।

"ਸਹੇਲੀਆਂ ਰਾਂਝੇ ਨੂੰ ਕੁੜੀ ਬਣਾ ਕੇ ਹੀਰ ਕੋਲ ਲਿਆਉਂਦੀਆਂ ਨੇ।" ਰੂਪ ਨੇ ਪ੍ਰਕਰਣ ਸਮਝਾਇਆ:

ਰਾਤੀਂ ਵਿਚ ਲੁਕਾਇ ਕੇ ਮਾਹੀੜੇ ਨੂੰ,
ਕੁੜੀਆਂ ਹੀਰ ਦੇ ਕੋਲ ਲੈ ਆਈਆਂ ਨੇ।
ਹੀਰ ਆਂਵਦੇ ਨੂੰ ਕਿਹਾ, 'ਬਿਸਮਿੱਲਾ!
ਅੱਜ ਦੌਲਤਾਂ ਫੇਰ ਘਰ ਆਈਆਂ ਨੇ।'
ਲੋਕਾਂ ਆਖਿਆ ਹੀਰ ਦਾ ਵਿਆਹ ਹੁੰਦਾ,
ਅਸੀਂ ਵੇਖਣ ਆਏ ਹਾਂ ਮਾਈਆਂ ਨੇ।'
'ਸੂਰਜ ਚੜ੍ਹੇਗਾ ਮਗ਼ਰਬੋਂ ਰੋਜ਼ ਕਿਆਮਤ,
ਤੌਬਾ ਤਰਕ ਕਰ ਕੁਲ ਬੁਰਿਆਈਆਂ ਨੇ।
'ਵਾਰਸ ਸ਼ਾਹ ਨੂੰ ਸੌਂਪੀਏ ਰੱਬ ਵਲੋਂ,
ਸਾਨੂੰ ਛੱਡ ਕੇ ਹੋਰ ਦੇ ਲਾਈਆਂ ਨੇ।'

ਵਾਰਿਸ ਦੇ ਕੜਕਦੀ ਧੁੱਪ ਵਰਗੇ ਬੋਲ, ਪੰਜਾਬਣ ਜੱਟ ਕੁੜੀ ਨੂੰ ਬਿਆਨ ਕਰ ਰਹੇ ਸਨ। ਉਸ ਦਾ ਪਿਆਰ ਪੰਜਾਬ ਦੀ ਅਮਰ-ਕਹਾਣੀ ਹੈ। ਉਸ ਦੇ ਸਿਦਕ, ਵਫ਼ਾ ਅਤੇ ਕੁਰਬਾਨੀ ਨੇ ਨਵੀਂ ਗਭਰੋਟ ਢਾਣੀ ਨੂੰ ਜ਼ਿੰਦਗੀ ਜੀਉਣ ਲਈ ਕਿੰਨਾ ਜਿਗਰਾ ਦਿੱਤਾ। ਦਲਾਨ ਵਿਚ ਬੈਠੀਆਂ ਜਵਾਨੀਆਂ ਦਰਦ-ਵਿਛੋੜਾ ਜਰ ਸਕਣ ਲਈ ਮਨ ਬਣਾ ਰਹੀਆਂ ਸਨ। ਕਾਵਿ-ਹੂਕਾਂ, ਦਿਲ, ਦਿਮਾਗ਼ ਦੇ ਲਹੂ ਨੂੰ ਉਬਾਲਾ ਦੇ ਰਹੀਆਂ ਸਨ, ਜਿਨ੍ਹਾਂ ਨਾਲ ਸਮਾਜ ਦੀਆਂ ਲੋਹ-ਕੜੀਆਂ ਨੂੰ ਕਦੇ ਵੀ ਪਿਘਲਾਇਆ ਜਾ ਸਕਦਾ ਸੀ। ਉਸ ਤੋਂ ਪਿੱਛੋਂ ਹੀ ਜ਼ਿੰਦਗੀ ਆਪਣੇ ਕੁਦਰਤੀ ਜਜ਼ਬਾਤ ਨਾਲ ਖੇੜਾ ਖੇੜਾ ਹੋ ਸਕਦੀ ਹੈ।

ਹੀਰ ਪੜ੍ਹਦਿਆਂ ਤੇ ਝਟੇ ਖਾਂਦਿਆਂ ਕਾਫ਼ੀ ਸਮਾਂ ਬੀਤ ਗਿਆ। ਫਿਰ ਜੈਲੋ ਨੂੰ ਠੰਢਿਆਈ ਬਣਾਉਣ ਲਈ ਬਦਾਮ ਅਤੇ ਖੰਡ ਆਦਿ ਸਾਰਾ ਸਾਮਾਨ ਰੂਪ ਨੇ ਲਿਆ ਕੇ ਦਿੱਤਾ। ਜੈਲੋ ਨੇ ਕੂੰਡੇ ਵਿਚ ਰਗੜਾ ਪਾ ਦਿੱਤਾ। ਰੂਪ ਨੇ ਪਾਣੀ ਦੀ ਬਾਲਟੀ ਮੂੰਹ ਤੱਕ ਭਰ ਕੇ ਬਣਾ ਲਈ। ਸਾਰਿਆਂ ਸਰਦਾਈ ਪੀਤੀ ਅਤੇ ਇਕ ਵਾਰੀ ਹੀ ਸਾਰਿਆਂ ਦਾ ਸੜਦਾ ਕਾਲਜਾ ਠਰ ਕੇ ਸ਼ਾਂਤ ਹੋ ਗਿਆ। ਦਿਨ ਢਲ ਗਿਆ ਸੀ, ਪਰ ਸ਼ਾਮ ਹਾਲੇ ਦੂਰ ਸੀ। ਜੈਲੋ ਨੇ ਸਮਾਂ ਲੰਘਾਣ ਦੀ ਰੀਝ ਨਾਲ ਆਖਿਆ:

"ਆਓ ਯਾਰ, ਤਾਸ਼ ਦੀਆਂ ਦੋ ਬਾਜੀਆਂ ਲਾਈਏ।"

ਕਰਤਾਰੇ ਜਾਣ ਦੀ ਤੋੜ ਕਰਦਿਆਂ ਕਿਹਾ,

"ਹੁਣ ਠੰਢਾ ਹੋ ਗਿਆ, ਮੈਂ ਪਿੰਡ ਨੂੰ ਜਾਂਦਾ ਆਂ।"

"ਅੱਜ ਨਹੀਂ ਜਾਣਾ, ਸਵੇਰੇ ਠੰਢੇ ਚਲਿਆ ਜਾਈਂ", ਰੂਪ ਨੇ ਨਾਂਹ ਵਿਚ ਸਿਰ ਹਿਲਾਇਆ।

"ਹੁਣ ਕਿਹੜੀ ਧੁੱਪ ਏ ?"

"ਅੱਜ ਤਾਂ ਜਾਣਾ ਨ੍ਹੀਂ, ਜਾਣ ਦੇਣਾ ਈ ਨਹੀਂ", ਜਗੀਰ ਨੇ ਚੰਗੀ ਤਰ੍ਹਾਂ ਗੱਲ ਦੀ ਨੇਠੀ ਕਰ ਦਿੱਤੀ।

"ਬਸ ਬਸ ਗੱਲ ਟੁੱਟ ਗੀ", ਕਾਕੇ ਨੇ ਵਾਹੀ 'ਤੇ ਸੁਹਾਗਾ ਫੇਰਦਿਆਂ ਆਖਿਆ। ਕਰਤਾਰੇ ਦਾ ਵੀ ਭਰੀ ਮਹਿਫ਼ਲ ਛੱਡਣ ਨੂੰ ਜੀਅ ਨਹੀਂ ਸੀ ਕਰਦਾ। ਉਸ ਸਾਰੇ ਸਾਥੀਆਂ ਦੀ ਰਜ਼ਾ ਮੰਨ ਲਈ। ਦੁਪੱਟਾ ਵਾਹਣੇ ਮੰਜੇ 'ਤੇ ਸੁੱਟਿਆ ਅਤੇ ਖੇਡ ਸ਼ੁਰੂ ਹੋ ਗਈ।

"ਦੱਸੋ ਬੇਗੀ-ਕੁਟ ਕਿ ਸਰਾਂ ਮੰਨਣ?" ਜੈਲੋ ਨੇ ਤਾਸ਼ ਰਲਾਉਂਦਿਆਂ ਪੁੱਛਿਆ।

ਰੂਪ ਨੇ ਜਗੀਰ ਆੜੀ ਅਤੇ ਕਾਕਾ ਅਤੇ ਜੈਲੋ ਜੁੱਟ ਬਣ ਗਏ। ਬਾਕੀ ਪਾਸੇ ਵੇਖਣ ਵਾਲੇ ਉਲਰ ਪਏ। ਪਹਿਲੀ ਵਾਰ ਹੀ ਰੂਪ ਹੋਰਾਂ ਦੀਆਂ ਦੋ ਸਰਾਂ ਵੱਧ ਗਈਆਂ ਅਤੇ ਤਿੰਨ ਪੱਤਿਆਂ ਦੀ ਜਿੱਤ ਹੋ ਗਈ।

"ਲੈ ਮਛਰਿਆ ਫਿਰਦਾ ਸੀ, ਤੇਰੀ ਹੁਣੇ ਲਾਹ ਦੇਂਦੇ ਆਂ।" ਜਗੀਰ ਨੇ ਕੈਂਚੀ ਕਾਟਵੀਂ ਦਾੜ੍ਹੀ ਖੁਰਕੀ।

"ਅਜੇ ਹੁਣੇ ਕੀ ਹੋ ਗਿਆ, ਤੂੰ ਦਮ ਤਾਂ ਲੈ। ਅਸੀਂ ਥੋੜੀ ਬੇਗੀ ਫੜਨੀ ਏਂ ਬੇਗੀ।"

"ਬੇਗੀ ਦਾ ਗਲਾ ਨਾ ਫੜ ਲੀਂ ਕਿਤੇ।"

ਜਗੀਰ ਹੋਰੀਂ ਜਿੱਤਦੇ ਹੀ ਗਏ। ਏਥੋਂ ਤਕ ਕਿ ਉਹ ਨੌਂ ਪੱਤਿਆਂ ਦੇ ਜੇਤੂ ਹੋ ਗਏ ਅਤੇ ਐਤਕੀਂ ਰੰਗ ਵੀ ਹੁਕਮ ਆ ਗਿਆ।

"ਲੈ ਐਤਕੀਂ ਸੁੱਕੀ ਬਾਜੀ ਕਰਨੀ ਏਂ, ਜ਼ੋਰ ਲਾ ਲਿਓ ਥੋੜ੍ਹਾ।" ਜਗੀਰ ਨੇ ਉਨ੍ਹਾਂ ਨੂੰ ਲਲਕਾਰਿਆ।

ਕਾਕਾ ਮਿੰਨ੍ਹਾ ਮੁਸਕਰਾ ਕੇ ਚੁੱਪ ਕਰ ਗਿਆ। ਪਹਿਲੀ ਸਰ ਖੇਡਦਿਆਂ ਹੀ ਰੂਪ ਹੋਰਾਂ ਨੂੰ ਪਤਾ ਲੱਗ ਗਿਆ ਕਿ ਓਨ੍ਹਾਂ ਦੀ ਕਾਟ ਰਲ ਗਈ। ਕਾਟ ਇਕ ਹੋ ਜਾਣ ਕਰਕੇ ਜੈਲੋ ਦੋ ਸਰਾਂ ਲੈ ਗਿਆ।

"ਐਤਕੀਂ ਨਾ, ਅਗਲੀ ਵਾਰ ਬਾਜੀ ਹੋ ਜੂ", ਜਗੀਰ ਨੇ ਟੁਟਦੀਆਂ ਸਰਾਂ ਦੇਖ ਕੇ ਜੈਲੋ ਨੂੰ ਆਖਿਆ।

"ਅਗਲੀ ਵਾਰ, ਅਗਲੀ ਵਾਰ ਸਹੀ।"

ਜਗੀਰ ਨੇ ਪਾਨ ਦੀ ਸਰ ਤੋਰੀ ਅਤੇ ਰੂਪ ਨੇ ਉਸ ਉਤੇ ਹੁਕਮ ਦੀ ਬੇਗਮ ਲਾ ਦਿੱਤੀ। ਕਾਕਾ ਹੁਕਮੋਂ ਪਹਿਲੋਂ ਹੀ ਕਾਟੂ ਸੀ। ਉਸ ਬੇਗਮ ਤੇ ਡੱਬ ਕੱਢ ਮਾਰਿਆ ਅਤੇ ਪੱਤੇ ਸੁੱਟ ਦਿੱਤੇ। ਤਾੜੀ ਵਜ ਗਈ ਅਤੇ ਰੂਪ ਬੇਗਮ ਫੜਾ ਕੇ ਢਿੱਲਾ ਜਿਹਾ ਹੋ ਗਿਆ। ਖੇਡ ਮੁੜ ਸਾਵੀਂ ਹੋ ਗਈ ਅਤੇ ਹਾਰੂ ਜਿੱਤਣ ਵੀ ਲੱਗ ਪਏ।

"ਲੈ ਥੋਨੂੰ ਗੋਡਿਆਂ ਪਰਨੇ ਸੁਟਣਾ ਏਂ, ਤਕੜੇ ਹੋ ਜੋ।" ਕਾਕੇ ਨੇ ਚਾਂਘਰਦਿਆਂ ਕਿਹਾ।

"ਤੇਰੇ ਹੁਣ ਕੀ ਵਸ ਐ ਬੇਗੀ ਜੋ ਹੱਥ ਲੱਗ ਗੀ।"

ਅਖੀਰ ਰੂਪ ਦੀ ਖੇਡ ਹਾਰਦੀ ਹਾਰਦੀ ਹਾਰ ਈ ਗਈ।

"ਅਸੀਂ ਤਾਂ ਬਾਜੀ ਜਿੱਤੀ ਦੀ ਸ਼ਰਾਬ ਪੀਣੀ ਏਂ।" ਕਾਕੇ ਨੇ ਜਿੱਤ-ਖ਼ੁਸ਼ੀ ਵਿਚ ਪੱਟ 'ਤੇ ਹੱਥ ਮਾਰਿਆ।

"ਸ਼ਰਾਬ ਲਾਈ ਵੀ ਸੀ, ਸਾਲਿਆ ਬਠਲੀ ਸਿਰਿਆ!" ਜਗੀਰ ਨੇ ਥੋੜ੍ਹੀ ਸ਼ਰਮ ਅਨੁਭਵ ਕਰਦਿਆਂ ਉੱਤਰ ਦਿੱਤਾ।

"ਵੱਡੇ ਖਡਾਰੀ ਬਣੇ ਫਿਰਦੇ ਸੀ। ਕਾਕੇ ਤੋਂ ਲਹੌਰੀਏ ਨੀ ਜਿੱਤ ਸਕਦੇ ਲੰਗੀਏ।"

ਚਖਾ-ਮਖੀ ਕਰਦਿਆਂ ਆਥਣ ਹੋ ਗਿਆ। ਪੀਣ ਦਾ ਪ੍ਰੋਗਰਾਮ ਉਨ੍ਹਾਂ ਪਹਿਲਾਂ ਹੀ ਤਹਿ ਕਰ ਛੱਡਿਆ ਸੀ। ਵਿਹੜਾ ਛਿੜਕ ਕੇ ਠੰਡਾ ਕੀਤਾ ਅਤੇ ਦੌਰ ਸ਼ੁਰੂ ਹੋ ਗਏ। ਕਾਕੇ ਨੇ ਮੁਰਗਾ ਮਾਰ ਕੇ ਬਣਾ ਲਿਆਂਦਾ। ਜੈਲੋ ਨੂੰ ਰਸੋਈ ਦਾ ਕਾਰ-ਮੁਖ਼ਤਿਆਰ ਬਣਾ ਦਿੱਤਾ। ਮੁਰਗਾ ਤੜਕੇ ਅਤੇ ਮਸਾਲੇ ਵਿਚ ਰਿੱਝਣ ਲੱਗਾ। ਸ਼ਰਾਬ ਦੀ ਤਿੱਖੀ ਬੋ ਅਤੇ ਮੁਰਗੇ ਵਿਚ ਮਸਾਲੇ ਦੀ ਸੌਂਧੀ ਸੌਂਧੀ ਖ਼ੁਸ਼ਬੋ, ਉਠ ਉਠ ਆਂਢ-ਗੁਆਂਢ ਦੀਆਂ ਨਾਸਾਂ ਫਰਕਾ ਰਹੀਆਂ ਸਨ। ਬਚਨੋ ਝਟ ਪਟ ਪਿੱਛੋਂ ਰਾਜੀ ਦੇ ਘਰ ਵਿਚ-ਦੀ ਕਨਸੋਆਂ ਲੈਂਦੀ, ਪਰ ਬੋਤਲ ਨਾਲ ਕੱਚ ਦੀ ਗਲਾਸੀ ਦਾ ਟਕਰਾਅ ਅਤੇ ਹਾਸੇ ਦੀ ਛਣਕਾਰ ਬਿਨਾਂ ਉਸ ਨੂੰ ਕੁਝ ਨਾ ਸੁਣਦਾ। ਓਧਰ ਪੈੱਗ ਤੇ ਪੈੱਗ ਖ਼ਤਮ ਹੋ ਰਹੇ ਸਨ। ਨਸ਼ੇ ਦੀ ਤਲਖ਼ੀ, ਲਹੂ ਦੀ ਰੌਂ ਤੇਜ਼ ਕਰ ਰਹੀ ਸੀ। ਚਿਹਰੇ 'ਤੇ ਪ੍ਰਸੰਨ ਲਾਲੀ ਦਾ ਜਲਾਲ ਉਲਰ ਉਲਰ ਪੈਂਦਾ। ਮੁਰਗੇ ਨੂੰ ਜਦ ਰਾੜ੍ਹਾ ਲੱਗ ਗਿਆ ਤਦ ਉਨ੍ਹਾਂ ਸ਼ਰਾਬ ਨਾਲ ਸੈਂਖੀਆਂ ਖਾਣੀਆਂ ਆਰੰਭ ਦਿੱਤੀਆਂ। ਜਦ ਠੇਕੇ ਦੀ ਬੋਤਲ ਮੁਕ ਗਈ, ਤਦ ਰੂੜੀ ਮਾਰਕਾ ਸ਼ੁਰੂ ਹੋ ਗਈ। ਰੂਪ ਨੇ ਬੋਤਲ ਨੂੰ ਦੋਹਾਂ ਹੱਥਾਂ ਨਾਲ ਫੜ ਕੇ ਹਿਲਾਇਆ। ਬੋਤਲ ਦੇ ਗਲ 'ਤੇ ਝੱਗ ਦੀ ਕੰਗਣੀ ਬੱਝ ਗਈ, ਜਿਹੜੀ ਨਸ਼ੇ ਦੇ ਵਧੀਆ ਹੋਣ ਦਾ ਸਬੂਤ ਸੀ। ਹਵਾ ਦੇ ਸੂਖਮ ਦਾਣੇ ਤਰਦੇ ਵੇਖ ਕੇ ਜਗੀਰ ਨੇ ਸੁਭਾਵਿਕ ਆਖਿਆ:

"ਆਹ ਨਸ਼ੇ ਵਾਲਾ ਤਾਂ ਅੰਤ ਨ੍ਹੀਂ।"

ਪੱਠੇ ਪਾਉਣ ਆਏ ਰੁਲਦੂ ਸੀਰੀ ਨੂੰ ਵੀ ਰੂਪ ਨੇ ਪਿਆਉਣੀ ਸ਼ੁਰੂ ਕਰ ਦਿੱਤੀ। ਮਹਿਫ਼ਲ ਦਾ ਰੰਗ ਵੱਧਦਾ ਈ ਗਿਆ। ਰੁਲਦੂ ਨੇ ਆਪਣੀ ਸਾਲੀ ਨਾਲ ਮੁਹੱਬਤ ਦੀ ਵਾਰਤਾ ਸੁਣਾ ਕੇ ਦਿਲ ਦਾ ਸਰੂਰ ਹੋਰ ਵਧਾ ਦਿੱਤਾ। ਸ਼ਰਾਬ ਪੀਂਦਿਆਂ ਅਤੇ ਬੇਤੁਕੀਆਂ ਗੱਲਾਂ ਨਾਲ ਉਨ੍ਹਾਂ ਅੱਧੀ ਰਾਤ ਕਰ ਦਿੱਤੀ। ਵੱਧਦੇ ਨਸ਼ੇ ਦੀ ਲੋਰ ਵਿਚ ਉਨ੍ਹਾਂ ਨੂੰ ਨੀਂਦ ਨੇ ਦਬਾ ਲਿਆ ਅਤੇ ਉਨ੍ਹਾਂ ਤੋਂ ਪੁਆਂਦ ਸਰਹਾਣੇ ਪਏ ਬਿਸਤਰੇ ਵੀ ਨਾ ਵਿਛਾਏ ਗਏ।

ਕੱਚਾ ਬਾਜਰਾ, ਤਿਲਾਂ ਦੀ ਮੁਠ ਗਰਮੀ,
ਨਾ ਚੱਬ ਚੋਬਰੀਏ।

## 13

ਦੋ ਸਿਰ ਜੁੜਦਿਆਂ ਨੂੰ, ਚੰਦਰਾ ਮਾਰਦਾ ਭਾਨੀ।

ਅੱਜ ਜਿਉਣਾ ਪ੍ਰਸੰਨ ਸੀ ਕਿ ਉਸ ਨੂੰ ਬਚਨੋ ਨੇ ਆਪ ਆ ਕੇ ਘਰ ਬੁਲਾਇਆ ਸੀ। ਭਾਵੇਂ ਉਸ ਦਾ ਮਨ ਕਿੰਨਾ ਨੀਵਾਂ ਹੋ ਕੇ ਬਚਨੋ ਨੂੰ ਬੁਲਾਉਣ ਲਈ ਤਿਆਰ ਸੀ; ਪਰ ਉਹ ਅਜਿਹਾ ਨਹੀਂ ਕਰ ਸਕਿਆ ਸੀ। ਕਈ ਵਾਰ ਮਨੁੱਖ ਫੋਕੀ ਅਣਖ ਅਧੀਨ ਆਪੇ ਵਿਚ ਸੜਿਆ, ਮਿੱਤਰ ਜਾਂ ਸਾਕੀ ਨਾਲ ਸੰਬੰਧ ਜੋੜਨ ਦਾ ਹੀਆ ਨਹੀਂ ਕਰਦਾ। ਇਹ ਖ਼ੁਸ਼ੀ ਦੋ ਲਹਿਰਾਂ ਦੇ ਟਕਰਾਅ ਨਾਲ ਪੈਦਾ ਹੋਈ ਝੱਗ ਵਰਗੀ ਸੀ, ਜਿਹੜੀ ਲਹਿਰਾਂ ਦੀ ਸਮਾਪਤੀ ਤੋਂ ਪਹਿਲਾਂ ਹੀ ਖ਼ਤਮ ਹੋ ਜਾਂਦੀ ਹੈ। ਵਾਸਤਵ ਵਿਚ ਦੋ ਖ਼ੁਦਗਰਜ਼ੀਆਂ ਨੇੜੇ ਹੋਣ ਲਈ ਮਜਬੂਰ ਹੋ ਗਈਆਂ ਸਨ।

ਬਚਨੋ ਨੂੰ ਪਤਾ ਲੱਗ ਗਿਆ ਸੀ ਕਿ ਰੂਪ ਅਤੇ ਉਸ ਦੇ ਕਈ ਸਾਥੀ ਕੱਲ ਤਖਾਣਵਧ ਪਿੰਡ ਸ਼ਰਾਬ ਪੀਕੇ ਲੜ ਪਏ। ਪਿੰਡ ਵਾਲੇ ਉਨ੍ਹਾਂ ਨੂੰ ਡਾਕੂ ਸਮਝ ਕੇ, ਘੋੜੀਆਂ ਭਜਾ ਕੇ ਪੁਲੀਸ ਲੈ ਆਏ ਅਤੇ ਰੂਪ ਤੇ ਉਸ ਦੇ ਚਾਰ ਸਾਥੀਆਂ ਨੂੰ ਥਾਣੇਦਾਰ ਨੇ ਹੱਥਕੜੀਆਂ ਲਾ ਕੇ ਹਵਾਲਾਤ ਵਿਚ ਬੰਦ ਕਰ ਦਿੱਤਾ। ਬਚਨੋ ਨੂੰ ਰੂਪ ਨਾਲ ਪਿਆਰ ਜ਼ਰੂਰ ਸੀ ਅਤੇ ਉਸ ਦੇ ਸੂਲ ਚੁਭੀ ਵੀ ਨਹੀਂ ਸਹਾਰ ਸਕਦੀ ਸੀ; ਪਰ ਆਪਣੀ ਖ਼ੁਦਗਰਜ਼ੀ ਤੋਂ ਰੂਪ ਦੇ ਹਰ ਚੰਗੇ ਕੰਮ ਨੂੰ ਵੀ ਕੁਰਬਾਨ ਕਰ ਸਕਦੀ ਸੀ। ਰੂਪ ਦਾ ਹਵਾਲਾਤ ਵਿਚ ਬੰਦ ਹੋਣਾ ਸੁਣ ਕੇ ਉਸ ਨੂੰ ਅਫ਼ਸੋਸ ਦੀ ਥਾਂ ਖ਼ੁਸ਼ੀ ਹੋਈ ਕਿਉਂਕਿ ਪਰਸੋਂ ਤੋਂ ਉਹ ਰੂਪ ਦੇ ਸਾਕ ਨੂੰ ਕਿਸੇ ਤਰ੍ਹਾਂ ਟਾਲ ਦੇਣ ਲਈ ਕਾਮਯਾਬ ਨਹੀਂ ਹੋ ਸਕੀ ਸੀ ਅਤੇ ਉਸ ਮਨ ਵਿਚ ਇਹ ਪੱਕਾ ਫ਼ੈਸਲਾ ਕੀਤਾ ਹੋਇਆ ਸੀ ਕਿ ਇਸ ਸਾਕ ਨੂੰ ਜ਼ਰੂਰ ਤਰੋੜ ਮਰੋੜ ਸੁੱਟਣਾ ਏ। ਜਗੀਰ ਦੀ ਘਰ ਵਾਲੀ ਨੰਦੋ ਤੋਂ ਉਸ ਪੁਰਚ ਕੇ ਇਹ ਗੱਲ ਵੀ ਕੱਢ ਲਈ ਸੀ ਕਿ ਰੂਪ ਦਾ ਕਪੂਰੀਂ ਇਕ ਕੁੜੀ ਨਾਲ ਪਿਆਰ ਹੈ। ਪਰ ਉਸ ਨੂੰ ਇਹ ਨਹੀਂ ਸੀ ਪਤਾ, ਉਹ ਕੁੜੀ ਕਿਹੜੀ ਹੈ। ਉਸ ਦੀ ਸ਼ੱਕ ਸੰਤੀ ਦੀ ਭਤੀਜੀ ਉਤੇ ਸੀ।

ਰੂਪ ਦੇ ਹਵਾਲਾਤ ਵਿਚ ਆਉਣ ਨੇ ਉਸ ਨੂੰ ਸੋਝੀ ਦਿੱਤੀ। ਉਸ ਸੋਚਿਆ, ਜਿਉਣੇ ਦੀ ਸਹਾਇਤਾ ਬਿਨਾਂ ਉਹ ਕਾਰਜ ਵਿਚ ਸਫ਼ਲ ਨਹੀਂ ਹੋ ਸਕੇਗੀ। ਕਿਉਂ ਕਿ ਰੂਪ ਦੇ ਖ਼ਿਲਾਫ਼ ਉਸ ਤੋਂ ਬਿਨਾਂ ਕਿਸੇ ਕੁਝ ਵੀ ਨਹੀਂ ਆਖਣਾ। ਆਪਣੇ ਸ਼ਰੀਕੇ ਕਬੀਲੇ ਵਿਚ ਬਿਨਾਂ ਕਿਸੇ ਕਾਰਨ ਕੋਈ ਕਦੇ ਦੁਸ਼ਮਣੀ ਮੁੱਲ ਲੈਂਦਾ ਹੈ। ਬਚਨੋ ਨੇ ਜਿਉਣੇ ਨੂੰ ਜਾ ਵੰਗਾਰਿਆ।

"ਤੇਰਾ ਅੱਜ ਮੌਕਾ ਹੈ। ਤੂੰ ਕਪੂਰੀਂ ਜਾ ਕੇ ਕਰਤਾਰੇ ਨੂੰ ਇਉਂ ਆਖ, ਰੂਪ ਦੀ ਪਿੰਡ ਵਿਚ ਬਹੁਤ ਹੀ ਦੁਸ਼ਮਣੀ ਹੈ। ਉਸ ਨੂੰ ਕੱਲ ਤਖਾਣਵਧ ਮਾਰ ਦੇਣਾ ਸੀ, ਪਤਾ ਨਹੀਂ ਕਿਵੇਂ ਬਚ ਗਿਆ। ਤੂੰ ਆਪਣੀ ਭੈਣ ਦਾ ਸਾਕ ਕਰਕੇ ਉਸ ਨੂੰ ਜੀਉਂਦੀ ਨੂੰ ਰੰਡੀ ਨਾ ਕਰ। ਤੁਹਾਡੇ ਪਿੰਡ ਰੂਪ ਚੰਗੀ ਨੀਯਤ ਨਾਲ ਨਹੀਂ ਆਉਂਦਾ।"

ਜਿਉਣਾ ਨਿਰਾ ਬੁੱਧੂ ਨਹੀਂ ਸੀ, ਉਸ ਸਾਰੇ ਮੁਆਮਲੇ ਨੂੰ ਭਾਂਪਦਿਆਂ ਆਖਿਆ:

"ਮੈਨੂੰ ਸਰਦਾਰਨੀ ਕੀ ਲੋੜ ਏ, ਐਵੇਂ ਭਾਨੀ ਮਾਰਦਾ ਫਿਰਾਂ।"

"ਉਸ ਤੇਰੀ ਜ਼ਮੀਨ ਖੋਈ ਏ, ਮੈਂ ਤਾਂ ਤੇਰਾ ਬਦਲਾ ਲੈਣ ਲਈ ਕਿਹਾ ਏ।" ਬਚਨੋ ਅੰਦਰੋਂ ਛਿੱਥੀ ਪੈ ਗਈ।

"ਮੈਂ ਕੋਈ ਬਦਲਾ ਨਹੀਂ ਲੈਣਾ, ਤੇਰੀ ਖ਼ਾਤਰ ਜਾਣ ਨੂੰ ਤਿਆਰ ਆਂ। ਪਰ....।"

"ਪਰ ਕੀ?"

"ਸਮਝ ਲੈ।"

ਜਿਉਣੇ ਦੀਆਂ ਹੱਸਦੀਆਂ ਅੱਖਾਂ ਅਤੇ ਮੁਸਕਾਂਦੇ ਬੁੱਲ੍ਹਾਂ ਨੇ ਪੁਰਾਣੀਆਂ ਯਾਦਾਂ ਨੂੰ ਨਵੀਆਂ ਕਰ ਦਿੱਤਾ। ਉਸ ਦਾ ਮੰਤਵ ਸਪੱਸ਼ਟ ਸੀ, ਜਿਸ ਨੂੰ ਬਚਨੋ ਵਰਗੀ ਖਚਰੀ ਤੀਵੀਂ ਅੱਖ ਦੇ ਝਮੱਕੇ ਵਿਚ ਹੀ ਤਾੜ ਗਈ। ਘਰੋਂ ਤੁਰਨ ਤੋਂ ਪਹਿਲਾਂ ਹੀ ਉਸ ਜਿਉਣੇ ਦੇ ਅੰਦਰਲੇ ਭਾਵਾਂ ਨੂੰ ਅਨੁਭਵ ਵਿਚ ਸਮਝ ਲਿਆ ਸੀ। ਉਸ ਸਾਰੀਆਂ ਸਮਝ ਅਸਮਝ ਦੀਆਂ ਗੱਲਾਂ 'ਤੇ ਭਾਰੂ ਹੁੰਦਿਆਂ ਮਨ ਬਣਾ ਲਿਆ ਸੀ ਕਿ ਮਤਲਬ ਕੱਢ ਲੈਣਾ ਹੈ।

"ਫੇਰ ਕੁਛ ਦੱਸਿਆ ਨਾ?" ਜਿਉਣੇ ਨੇ ਆਪਣੇ ਅੰਦਰ ਦੋਹਰੀ ਖ਼ੁਸ਼ੀ ਨੂੰ ਦਬਾਂਦਿਆਂ ਪੁੱਛਿਆ।

"ਜਾਹ, ਕੋਹੜੀ ਨਾ ਹੋਵੇ।" ਬਚਨੋ ਦੇ ਬੁੱਲ੍ਹਾਂ ਉਤੇ ਖੇੜਾ ਸੀ, ਜਿਸ ਜਿਉਣੇ ਦਾ



ਮਾਰ ਪਿਆ ਲਹੂ ਮਚਲਾ ਦਿੱਤਾ।

ਜਿਉਣੇ ਲਈ ਇਸ ਤੋਂ ਬਹੁਤੀ ਖ਼ੁਸ਼ੀ ਕੀ ਹੋ ਸਕਦੀ ਸੀ। ਇਕ ਤੀਰ ਨਾਲ ਦੋ ਸ਼ਿਕਾਰ, ਰੂਪ 'ਤੇ ਵਾਰ ਅਤੇ ਬਚਨੋ ਦਾ ਪਿਆਰ। ਉਹ ਕਪੂਰਿਆਂ ਨੂੰ ਉਡ ਤੁਰਿਆ। ਰੂਪ ਨੂੰ ਹਵਾਲਾਤ ਵਿਚ ਬੰਦ ਸੁਣ ਕੇ ਖ਼ੁਸ਼ੀ ਵਿਚ ਉਸ ਦਾ ਜੁੱਸਾ ਝੁੱਲਦਾ ਜਾ ਰਿਹਾ ਸੀ। ਉਹ ਆਪਣੇ ਅੰਦਰ ਗੱਲਾਂ ਤਿੱਖੀਆਂ ਕਰ ਰਿਹਾ ਸੀ, ਜਿਨ੍ਹਾਂ ਨਾਲ ਉਹ ਸਮਝਦਾ ਸੀ, ਕਰਤਾਰੇ ਦੇ ਦਿਲ ਵਿਚ ਬਣ ਚੁੱਕੇ ਫ਼ੈਸਲੇ ਨੂੰ ਕੱਟ ਦੇਵਾਂਗਾ। ਮਨੋਭਾਵਾਂ ਵਿਚ ਉਲਝਿਆ ਜਿਉਣਾ ਦੁਪਹਿਰ ਢਲੀ ਨੂੰ ਕਪੂਰੀਂ ਚਲਿਆ ਗਿਆ। ਪਰ੍ਹੇ ਵਿਚ ਆ ਕੇ, ਉਸ ਫ਼ਤਹਿ ਬੁਲਾਈ ਅਤੇ ਇਕ ਭਲੇਮਾਣਸ ਤੋਂ ਕਰਤਾਰੇ ਦਾ ਘਰ ਪੁੱਛਿਆ। ਉਸ ਉੱਤਰ ਦਿੱਤਾ:

"ਸਿਧੇ ਤੁਰੇ ਜਾਵੋ, ਧਰਮਸ਼ਾਲਾ ਦੇ ਨਾਲ ਏ।"

ਧਰਮਸ਼ਾਲਾ ਕੋਲ ਆ ਕੇ ਜਿਉਣਾ ਝਿਜਕਿਆ, ਕਿਉਂਕਿ ਉਹ ਸੰਤੀ ਦੇ ਘਰ ਪਹਿਲੋਂ ਕਈ ਵਾਰ ਆ ਚੁੱਕਾ ਸੀ, ਪਰ ਹੁਣ ਵਿਗੜ ਜਾਣ ਕਾਰਨ ਥੋੜ੍ਹਾ ਡਰਦਾ ਵੀ ਸੀ। ਕੁਦਰਤੀ ਸੰਤੀ ਦੇ ਘਰ ਦੇ ਕਿਸੇ ਜੀਅ ਨੇ ਉਸ ਨੂੰ ਨਾ ਦੇਖਿਆ, ਕਰੜੀ ਧੁੱਪ ਵਿਚ ਕਦੋਂ ਕੋਈ ਬਾਹਰ ਨਿਕਲਦਾ ਹੈ। ਧਰਮਸ਼ਾਲਾ ਦੇ ਪਿੱਪਲ ਦੀ ਗੂੜ੍ਹੀ ਛਾਵੇਂ ਕੁਝ ਗੱਭਰੂ ਤਾਸ਼ ਖੇਡ ਰਹੇ ਸਨ। ਜਿਉਣੇ ਨੇ ਉਨ੍ਹਾਂ ਤੋਂ ਕਰਤਾਰੇ ਦਾ ਘਰ ਪੁੱਛਿਆ। ਕਰਤਾਰਾ ਉਨ੍ਹਾਂ ਮੁੰਡਿਆਂ ਵਿਚ ਆਪ ਤਾਸ਼ ਖੇਡ ਰਿਹਾ ਸੀ। ਉਸ ਉਠਦਿਆਂ ਆਖਿਆ, 'ਮੈਂ ਹੀ ਕਰਤਾਰਾ ਹਾਂ' ਅਤੇ 'ਸਤਿ ਸ੍ਰੀ ਅਕਾਲ' ਬੁਲਾਈ। ਕਰਤਾਰਾ ਸੋਚ ਰਿਹਾ ਸੀ, ਇਹ ਕੌਣ ਹੋਇਆ? ਫਿਰ ਉਸ ਪਿੰਡ ਪੁੱਛਿਆ:

"ਬਾਈ ਆਪਣੇ ਘਰ ਕਿਥੇ ਐ?"

"ਨਵੇਂ ਪਿੰਡ।"

ਨਵੇਂ ਪਿੰਡ ਦਾ ਨਾਂ ਲੈਂਦਿਆਂ ਹੀ ਕਰਤਾਰੇ ਦੇ ਮੂੰਹ 'ਤੇ ਖ਼ੁਸ਼ੀ ਦੀ ਲਹਿਰ ਫਿਰ ਗਈ।

"ਨਾਂ ਬਾਈ ਦਾ?"

"ਜਿਉਣ ਸਿਹੁੰ।"

ਕਰਤਾਰੇ ਨੇ ਦਲਾਨ ਵਿਚ ਮੰਜਾ ਡਾਹੁੰਦਿਆਂ ਹੈਰਾਨੀ ਅਨੁਭਵ ਕੀਤੀ। ਕੋਈ ਗੱਲ ਨਾ ਹੋਵੇ, ਜਿਹੜਾ ਇਹ ਆਇਆ ਏ। ਅੰਦਰ ਲੱਸੀ ਲੈਣ ਜਾਂਦੇ ਕਰਤਾਰੇ ਦੀ ਨਿਗਾਹ ਕੰਧ ਨਾਲ ਖਲੋਤੀ ਪੰਜਾਲੀ ਉਤੇ ਜਾ ਪਈ। ਉਸ ਨਾਲ ਬੰਨ੍ਹੇ ਚੰਮ ਦੇ ਨਾੜੇ ਨੂੰ ਕੁੱਤਾ ਟੁੱਕ ਕੇ ਦੋ ਕਰ ਗਿਆ ਸੀ। ਨਾੜੇ ਨੂੰ ਚੁੱਕਦਿਆਂ ਕਰਤਾਰੇ ਨੇ ਕੁੱਤੇ ਨੂੰ ਗਾਲ੍ਹ ਕੱਢੀ ਅਤੇ ਦੋਹਾਂ ਟੋਟਿਆਂ ਨੂੰ ਚੁੱਕ ਕੇ ਕਿੱਲੇ ਨਾਲ ਟੰਗ ਦਿੱਤਾ। ਅੰਦਰ ਗਏ ਤੋਂ ਭਜਨੋ ਨੇ ਪੁੱਛਿਆ:

"ਇਹ ਕਿਥੋਂ ਏ?"

"ਨਵੇਂ ਪਿੰਡ।"

"ਨਵੇਂ ਪਿੰਡੋਂ! ਕੋਈ ਗੱਲ ਏ?"

"ਹਾਲੇ ਤਾਈਂ ਤਾਂ ਕੁਛ ਦੱਸਿਆ ਨ੍ਹੀਂ।"

ਕਰਤਾਰਾ ਲੱਸੀ ਲੈ ਕੇ ਚਲਿਆ ਗਿਆ। ਭਜਨੋ ਦੀ ਉਸ ਨਾਲ ਕੀਤੀ ਗੱਲ-ਬਾਤ ਰੈਨੋ ਨੇ ਸਵਾਤ ਵਿਚ ਤਹਿਸੀਲੀਆ ਕੱਢਦੀ ਨੇ ਚੁਕੰਨੀ ਹੁੰਦਿਆਂ ਸੁਣ ਲਈ ਸੀ। ਪ੍ਰਾਹੁਣੇ

ਦਾ ਨਵੇਂ ਪਿੰਡੋਂ ਆਉਣਾ ਸੁਣ ਕੇ ਉਹ ਖ਼ੁਸ਼ੀ ਵਿਚ ਮੁਸਕਰਾ ਕੇ ਧੜਕ ਗਈ। ਫਿਰ ਇਕ ਪ੍ਰਕਾਰ ਦੀ ਸੋਚ ਨੇ ਉਸ ਨੂੰ ਉਦਾਸ ਤੋਂ ਨਿਢਾਲ ਕਰ ਦਿੱਤਾ। ਕੱਚੇ ਨਾਤੇ ਵਿਚ ਕਿਸੇ ਦਾ ਇਸ ਤਰ੍ਹਾਂ ਘਰ ਆਉਣਾ ਚੰਗਾ ਸ਼ਗਨ ਨਹੀਂ। ਉਹ ਆਪਣੇ ਅੰਦਰਲੇ ਡਰ ਤੇ ਖ਼ਤਰੇ ਨੂੰ ਚੰਗੀਆਂ ਆਸਾਂ ਅਤੇ ਸੋਚਾਂ ਵਿਚ ਬਦਲ ਕੇ ਚਿੱਤ ਪਰਚਾਣ ਲੱਗੀ। ਉਸ ਦੀ ਭਾਬੀ ਕੰਧ ਦੇ ਲਾਗੇ ਹੋ ਕੇ ਜਿਉਣੇ ਤੇ ਕਰਤਾਰੇ ਦੀਆਂ ਗੱਲਾਂ ਸੁਣਨ ਲੱਗੀ। ਥੋੜ੍ਹੇ ਚਿਰ ਪਿੱਛੋਂ ਹੀ ਉਹ ਉਦਾਸ ਤੇ ਤਿਉੜੀ ਪਏ ਮੱਥੇ ਨਾਲ ਚੰਨੋ ਕੋਲ ਆ ਗਈ। ਚੰਨੋ ਨੇ ਭਜਨੋ ਦੇ ਚਿਹਰੇ 'ਤੇ ਸਪੱਸ਼ਟ ਨਿਰਾਸਤਾ ਨੂੰ ਤੱਕਿਆ।

"ਕੀ ਆਖਦਾ ਏ?" ਚੰਨੋ ਨੇ ਆਪਣੇ ਕਵਾਰੇਪਣ ਦੀ ਸੰਗ ਨੂੰ ਲਾਂਭੇ ਕਰਦਿਆਂ ਪੁੱਛਿਆ। ਉਸ ਨੂੰ ਇਹ ਵੀ ਪਤਾ ਸੀ ਕਿ ਭਜਨੋ ਤੋਂ ਮੇਰੀ ਮੁਹੱਬਤ ਗੁੱਝੀ ਨਹੀਂ ਰਹੀ।

"ਕੀ ਦੱਸਾਂ ਚੰਨੋ, ਮੇਰਾ ਢਿੱਡ ਕੰਬਣ ਲੱਗ ਪਿਆ ਏ।"

"ਫੇਰ ਵੀ?" ਚੰਨੋ ਨੇ ਆਪਣੇ ਦਿਲ ਦੀ ਕਾਹਲੀ ਧੜਕਣ ਇਕ ਪਲ ਲਈ ਰੋਕ ਲਈ।

"ਆਖਦਾ ਏ, ਕੱਲ ਰੂਪ ਨੂੰ ਤਖਾਣਵਧ ਮਾਰ ਦੇਣਾ ਸੀ। ਉਸ ਦੀ ਤਾਂ ਸਿਰ-ਲੱਥ ਦੁਸ਼ਮਣੀ ਏਂ ਅਤੇ ਵੈਰੀ ਉਹਦੇ ਲਹੂ ਦੇ ਤਿਹਾਏ ਫਿਰਦੇ ਨੇ। ਰਾਤ ਦਾ ਥਾਣੇ ਹਵਾਲਾਤ ਵਿਚ ਬੰਦ ਏ। ਤੁਸੀਂ ਉਸ ਨੂੰ ਸਾਕ ਕਰਨ ਲੱਗੇ ਹੋ, ਉਹ ਪਤਾ ਨਹੀਂ ਆਥਣ ਏਂ ਕਿ ਸਵੇਰ।"

ਚੰਨੋ ਦੀਆਂ ਅੱਖਾਂ ਭਜਨੋ ਤੋਂ ਗੱਲਾਂ ਸੁਣ ਸੁਣ ਚੌੜੀਆਂ ਹੁੰਦੀਆਂ ਗਈਆਂ ਅਤੇ ਉਸ ਨੂੰ ਆਪਣਾ ਵਿਹੜਾ ਅਤੇ ਘਰ ਭੌਂਦੇ ਦਿਸ ਰਹੇ ਸਨ। ਉਸ ਨੂੰ ਪਤਾ ਤੱਕ ਨਾ ਲੱਗਾ, ਕਦੋਂ ਸੂਈ ਉਸ ਦੇ ਪੱਟ ਵਿਚ ਖੁਭ ਗਈ। ਮਜੀਠੀ ਰੰਗ ਦਾ ਤਹਿਸੀਲੀਆ ਉਸ ਨੂੰ ਗੋਡਿਆਂ 'ਤੇ ਪਿਆ ਕਾਲਾ ਹੁੰਦਾ ਜਾਪ ਰਿਹਾ ਸੀ। ਮਨੁੱਖ ਦੇ ਮਨੋਂਭਾਵਾਂ ਦਾ ਚਿਤਵਿਆ ਜੀਵਨ ਜੇ ਸੰਸਾਰ ਉਤੇ ਮਿਲ ਜਾਵੇ, ਕਿਸੇ ਖ਼ੁਦਾਈ ਸਵਰਗ ਦੀ ਲੋੜ ਨਿਰਮੂਲ ਹੋ ਜਾਂਦੀ ਹੈ। ਦਿਮਾਗ਼ ਤੇ ਪੈਰਾਂ ਵਿਚ ਸਦੀਆਂ ਦੀ ਦੂਰੀ ਦਾ ਪੰਧ ਹੈ। ਦਿਮਾਗ਼ ਆਦਰਸ਼-ਕਲਪਣਾ ਨਾਲ ਜੀਵਨ ਤੇ ਸੰਸਾਰ ਦਾ ਮੁੱਢ ਬੰਨ੍ਹਦਾ ਹੈ, ਪਰ ਪੈਰ ਵਫ਼ਾਦਾਰ ਸਾਥੀ ਦੀ ਹੈਸੀਅਤ ਵਿਚ ਅਮਲੀ ਤੌਰ 'ਤੇ ਜੀਵਨ ਦੀ ਮੰਜ਼ਲ ਵੱਲ ਵਧਦੇ ਹਨ। ਚੰਨੋ ਜਜ਼ਬਿਆਂ ਦੀ ਮੁਟਿਆਰ ਰੌ ਵਿਚ ਆਪਣੀ ਪਿਆਰ-ਕਲਪਣਾ ਅਤੇ ਅਮਲ ਨੂੰ ਇਕ ਕਰ ਦੇਣਾ ਚਾਹੁੰਦੀ ਸੀ। ਪਰ ਅਮਲ ਕਲਪਣਾ ਵਾਂਗ ਤੇਜ਼ ਉੱਡਦਾ ਨਹੀਂ, ਸਗੋਂ ਧਰਤੀ 'ਤੇ ਘਸੜ ਕੇ ਤੁਰਦਾ ਹੈ। ਜ਼ਿੰਦਗੀ ਦੇ ਸਾਜ਼ ਨੂੰ ਇਕਸੁਰ ਹੁੰਦਿਆਂ ਐਨਾ ਜ਼ਬਰਦਸਤ ਧੱਕਾ ਵੱਜਾ ਕਿ ਕਲਪਣਾ ਦੀਆਂ ਕਈ ਤਾਰਾਂ 'ਝਣ-ਝਣ' ਕੇ ਟੁੱਟ ਗਈਆਂ ਅਤੇ ਅਮਲਾਂ ਦੇ ਪੈਰ ਥਿੜਕ ਕੇ ਥਾਂ-ਜੁੜ ਗਏ। ਚੰਨੋ ਦਾ ਸਿਰ ਕੰਧ ਨਾਲ ਲੱਗਿਆ ਹੋਇਆ ਸੀ। ਉਹ ਕਿੰਨਾ ਹੀ ਕੁਝ ਸੋਚ ਗਈ। ਉਸ ਸਾਵਧਾਨ ਹੋ ਕੇ ਆਪਣੀ ਭਾਬੀ ਨੂੰ ਆਖਿਆ :

"ਭਾਬੀ! ਤੇਰੇ ਕੋਲੋਂ ਲੁਕਾ ਨਹੀਂ। ਉਂ ਤੈਨੂੰ ਸਾਰੀ ਗੱਲ ਦਾ ਪਤਾ ਵੀ ਏ। ਬਾਈ ਸਾਕ ਕਰਨਾ ਉੱਥੇ ਮੰਨ ਆਇਆ ਏ ਤੇ ਏਥੇ ਭੂਆ ਨੇ ਵੀ ਹਾਮੀ ਭਰੀ ਹੋਈ ਏ। ਇਸ ਬੰਦੇ ਦੀ ਜ਼ਰੂਰ ਉਸ ਨਾਲ ਕਿਸੇ ਗੱਲੋਂ ਲੱਗਦੀ ਹੋਵੇਗੀ। ਐਵੇਂ ਕਿਸੇ ਨੂੰ ਕੀ ਪਈ ਏ, ਪੰਜ ਕੋਹਾਂ 'ਤੇ ਆ ਕੇ ਭਾਨੀ ਮਾਰੇ।" ਚੰਨੋ ਨੇ ਆਪਣੀ ਭਾਬੀ ਦੇ ਗਲ ਬਾਹਾਂ ਪਾ ਕੇ ਇਸ ਤਰ੍ਹਾਂ ਦੇ ਤਰਲੇ ਨਾਲ ਕਿਹਾ, ਜਿਵੇਂ ਅੱਖਾਂ ਵਿਚ ਆਏ ਹੰਝੂਆਂ ਦੀਆਂ ਘੁੱਟਾਂ ਭਰ ਭਰ ਉਹ ਅੰਦਰ ਲੰਘਾਂਦੀ ਰਹੀ ਸੀ।



"ਬੀਬੀ, ਤੂੰ ਭੋਰਾ ਫ਼ਿਕਰ ਨਾ ਕਰ। ਤੇਰਾ ਬਾਈ ਇਕ ਰਾਤ ਰਹਿ ਕੇ ਸਭ ਕੁਝ ਦੇਖ ਆਇਆ ਏ।" ਭਜਨੋ ਨੇ ਤਸੱਲੀ ਦੇਂਦਿਆਂ ਕਿਹਾ।

"ਨਹੀਂ ਭਾਬੀ! ਜਿਹੜਾ ਉਦ-ਮੂਲ ਹੁਣ ਉੱਠਿਆ ਏ, ਗੱਲ ਸਿਰੇ ਨਹੀਂ ਚੜ੍ਹਨ ਦੇਣੀ।"

"ਜੋ ਵੀ ਚੰਨੀ ਤੂੰ ਆਖੇਂਗੀ, ਮੈਂ ਉਹ ਕਰਾ ਦਿਆਂਗੀ, ਪਰ ਤੂੰ ਚਿੱਤ 'ਤੇ ਕੁਝ ਨਾ ਲਿਆ।"

ਚੰਨੋ ਜਿਹੜੀ ਗੱਲ ਅੰਦਰ ਦੱਬੀ ਬੈਠੀ ਸੀ, ਉਹ ਉਸ ਤੋਂ ਮੱਲੋ-ਮੱਲੀ ਜ਼ਾਹਰ ਹੋ ਗਈ।

"ਤੂੰ ਬਾਈ ਨੂੰ ਸਾਫ਼ ਕਹਿ ਦੇਵੀਂ, ਜਿਥੇ ਇਕ ਵਾਰੀ ਹਾਮੀ ਭਰੀ ਏ, ਉਥੇ ਈ ਮੇਰਾ ਸਾਕ ਕਰ ਦਿਓ। ਨਹੀਂ, ਮੈਂ ਹੋਰ ਕਿਤੇ ਨਹੀਂ ਕਰਾਉਣਾ।"

"ਤੂੰ ਬੀਬੀ ਕਿਹੋ ਜਿਹੀਆਂ ਗੱਲਾਂ ਕਰਦੀ ਏਂ!"

ਚੰਨੋ ਨੇ ਕੱਪੜਾ ਇਕੱਠਾ ਕਰ ਕੇ ਟੋਕਰੀ ਵਿਚ ਰੱਖਿਆ ਅਤੇ ਸੂਈ ਪੱਟੀ ਦੀ ਗੀਲ ਵਿਚ ਟੁੰਗ ਦਿੱਤੀ। ਆਪ ਓਥੋਂ ਉੱਠ ਕੇ ਅੰਦਰ ਚਲੀ ਗਈ। ਇਕੱਲ ਉਨ੍ਹਾਂ ਕੁੜੀਆਂ ਦੇ ਗ਼ਮ ਦੀ ਕਿੰਨੀ ਹਮਦਰਦ ਹੈ, ਜਿਹੜੀਆਂ ਕਿਸੇ ਦੇ ਸਾਹਮਣੇ ਰੋ ਨਹੀਂ ਸਕਦੀਆਂ, ਅੰਦਰਲਾ ਦੁੱਖ ਕਹਿ ਨਹੀਂ ਸਕਦੀਆਂ, ਪਰ ਵੇਦਨਾ ਦੇ ਅਸਾਂਭ ਉਛਾਲ ਨੂੰ ਰੋਕ ਵੀ ਨਹੀਂ ਸਕਦੀਆਂ। ਇਕੱਲ ਆਪਣੀ ਬੁੱਕਲ ਵਿਚ ਲੈ ਕੇ, ਉਨ੍ਹਾਂ ਨੂੰ ਵਰਾਂਦੀ ਅਤੇ ਢਾਰਸ ਦੇਂਦੀ ਹੈ। ਕਈ ਵਾਰ ਹਾਰੀਆਂ ਰੂਹਾਂ ਨੂੰ ਜਦੋ-ਜਹਿਦ ਕਰਨ ਲਈ ਉਮਾਹ ਵੀ ਬਖ਼ਸ਼ਦੀ ਹੈ। ਚੰਨੋ ਆਪਣੀ ਭਾਬੀ ਦੇ ਸੰਦੂਕ ਨਾਲ ਡਾਹੇ ਪਲੰਘ ਉਤੇ ਪੈ ਗਈ, ਜਿਸ ਦੇ ਇਕ ਪਾਸੇ ਸਿਆਲੂ ਰਜਾਈਆਂ ਤਹਿਆਂ ਮਾਰ ਕੇ ਰੱਖੀਆਂ ਹੋਈਆਂ ਸਨ। ਪਈ ਨਹੀਂ, ਸਗੋਂ ਗੁਛਾ-ਮੁਛਾ ਹੋ ਕੇ ਡਿੱਗ ਪਈ, ਜਿਵੇਂ ਪਿਆਰ ਦੇ ਬਿਮਾਰ ਪੈਂਦੇ ਹਨ। ਮੰਜੇ ਉੱਤੇ ਡਿੱਗਦਿਆਂ ਉਸ ਦਾ ਇੱਕ ਪੈਰ ਹੇਠ ਰੱਖੀ ਕੋਰੀ ਕਾੜ੍ਹਨੀ ਨੂੰ ਵੱਜਾ, ਜਿਸ ਨੂੰ ਦੁੱਧ ਪਾ ਕੇ ਹਾਰੇ ਚਾੜ੍ਹਨ ਤੋਂ ਅੱਗੇ ਹੀ ਤਰੇੜ ਆ ਗਈ ਸੀ। ਇਕੱਲ-ਹਨੇਰੇ ਵਿਚ ਚੰਨੋ ਦਾ ਆਪਣਾ ਆਪ ਬੁਰੀ ਤਰ੍ਹਾਂ ਫਿਸਿਆ। ਏਥੋਂ ਤੱਕ ਕਿ ਉਸ ਨੂੰ ਹੁਬਕੀਆਂ ਦੀਆਂ ਲਹਿਰਾਂ ਅਤੇ ਸੋਚਾਂ ਦੇ ਪਰਛਾਵਿਆਂ ਵਿਚ ਆਪਣਾ ਆਪ ਵੀ ਨਹੀਂ ਦਿਸਦਾ ਸੀ। ਉਸ ਦੇ ਅੰਦਰ ਕਲਪੀਆਂ ਤਸਵੀਰਾਂ ਦੇ ਨਕਸ਼ ਉਭਰਦੇ ਸਨ, ਜਿਨ੍ਹਾਂ ਉੱਤੇ ਹੰਝੂਆਂ ਦੇ ਟੇਪੇ ਦਾਗ਼ ਪਾਉਂਦੇ, ਮੁੜ ਸਾਰੀ ਤਸਵੀਰ ਦਾ ਸਤਿਆਨਾਸ ਪੁਟ ਦੇਂਦੇ। ਚੰਨੋ ਦੀ ਭਾਬੀ ਨੇ ਅੰਦਰ ਆ ਕੇ ਮਾਯੂਸ ਹੋਣ ਦਾ ਕਾਰਨ ਪੁੱਛਿਆ। ਉਹ ਆਪਣੇ ਦੁੱਖ ਦਰਦ ਵਿਚ ਡੁੱਬੀ ਸੋਚ ਰਹੀ ਸੀ :

"ਮਾਪੇ ਮੈਨੂੰ ਦੁੱਖ ਪੁੱਛਦੇ,
ਪਾਣੀ ਮੇਰਿਆਂ ਹੱਡਾਂ ਦਾ ਸੁੱਕਦਾ।"

ਉਸ ਨੂੰ ਕਿਸੇ ਤਰ੍ਹਾਂ ਵੀ ਸੱਚ ਨਹੀਂ ਆਉਂਦਾ ਸੀ ਕਿ ਰੂਪ ਹਵਾਲਾਤ ਵਿਚ ਬੰਦ ਹੈ। ਇਸ ਗੱਲ ਉੱਤੇ ਉਹ ਉੱਕਾ ਹੀ ਨਹੀਂ ਯਕੀਨ ਕਰਦੀ ਸੀ ਕਿ ਰੂਪ ਨੂੰ ਕੋਈ ਮਾਰਨ ਨੂੰ ਫਿਰਦਾ ਹੈ। ਭਲਾ ਐਨੇ ਸੋਹਣੇ ਗੱਭਰੂ ਨੂੰ ਕੋਈ ਮਾਰ ਵੀ ਸਕਦਾ ਏ? ਅਜਿਹੀਆਂ ਰੂਹਾਂ ਨਿੱਤ ਜੰਮਦੀਆਂ ਹਨ? ਇਹ ਨਹੀਂ ਹੋ ਸਕਦਾ, ਉਸ ਦਾ ਕੋਈ ਦੁਸ਼ਮਣ ਹੋਵੇ। ਉਹ ਸੋਚਦੀ ਤੇ ਨਾਲੋ-ਨਾਲ ਰੋ ਰਹੀ ਸੀ ਅਤੇ ਹੰਝੂ ਪੂੰਝ ਪੂੰਝ ਚੁੰਨੀ ਦਾ ਇਕ ਲੜ ਭਿਉਂ ਦਿੱਤਾ ਸੀ। ਪੀਂਘ

ਦੀ ਲਾਮ ਜਿੰਨਾ ਉਸ ਖਿੱਚਵਾਂ ਹਉਂਕਾ ਲਿਆ, ਜਿਵੇਂ ਉਹ ਅਸਮਾਨ ਤੋਂ ਬੰਜਰ ਧਰਤੀ ਉੱਤੇ ਚੌਫਾਲ ਢਹਿ ਪਈ ਸੀ। ਮੁੜ ਉਸ ਜ਼ਿੰਦਗੀ ਦੇ ਦੂਜੇ ਪਾਸੇ ਨੂੰ ਵਿਚਾਰਨਾ ਸ਼ੁਰੂ ਕਰ ਦਿੱਤਾ। ਸੁਹਣੇ ਤੇ ਖਿੜੇ ਫੁੱਲਾਂ ਨੂੰ ਲੋਕੀਂ ਝਟ ਤੋੜਨ ਨੂੰ ਤਿਆਰ ਹੋ ਜਾਂਦੇ ਹਨ। ਜਿਹੜੇ ਆਪ ਨਹੀਂ ਤੁਰ ਸਕਦੇ, ਰਾਹੀਆਂ ਦੇ ਰਾਹ ਵਿਚ ਰੋੜੇ ਅਟਕਾਂਦੇ ਹਨ, ਖਾਈਆਂ ਪੁਟਦੇ ਅਤੇ ਕੰਡੇ ਵਿਛਾਂਦੇ ਹਨ। ਆਖ਼ਰ ਕਿਉਂ ਮਨੁੱਖ ਸਾੜਾ ਕਰਦਾ ਹੈ ? ਜ਼ਿੰਦਗੀ ਦੇ ਤਲਖ਼ ਤਜਰਬਿਆਂ ਤੋਂ ਕੱਚੀ ਅਤੇ ਅਨਜਾਣ ਕੁੜੀ ਨਹੀਂ ਸੀ ਜਾਣਦੀ ਕਿ ਜ਼ਿੰਦਗੀ ਦਾ ਸੰਗਰਾਮ ਹਾਰੇ ਹੋਏ ਅਵਿੱਦਤ ਲੋਕ, ਕਈ ਤਰ੍ਹਾਂ ਦੀਆਂ ਮਾਨਸਿਕ ਬੀਮਾਰੀਆਂ, ਸਾੜਾ ਅਤੇ ਔਖੜ ਸੁਭਾਅ ਵਿਰਸੇ ਵਿਚ ਲੈਂਦੇ ਹਨ। ਉਨ੍ਹਾਂ ਵਿਚ ਸੁਹਜ-ਸੁਆਦ ਅਤੇ ਅਰਮਾਨ ਕਲਾ ਵਾਲਾ ਭਾਗ ਸੁਕ ਸੜ ਚੁੱਕਾ ਹੁੰਦਾ ਹੈ। ਕਿਸੇ ਵੀ ਚੰਨ-ਰੂਪ ਦਾ ਪੂਰਨਮਾਸ਼ੀ ਵੱਲ ਵਧਣਾ ਉਨ੍ਹਾਂ ਲਈ ਕੋਈ ਅਹਿਮੀਅਤ ਨਹੀਂ ਰੱਖਦਾ।

ਚੰਨੋ ਦੇ ਹੰਝੂ ਰੁਕ ਗਏ, ਪਰ ਸੋਚਾਂ ਵਿਚ ਅੱਗੇ ਨਾਲੋਂ ਵੀ ਬਹੁਤਾ ਡੁੱਬ ਗਈ, ਅੱਜ ਮੈਂ ਕਿੰਨਾ ਕੁਝ ਕਹਿ ਦਿੱਤਾ, ਜਿਹੜਾ ਮੈਨੂੰ ਨਹੀਂ ਸੀ ਕਹਿਣਾ ਚਾਹੀਦਾ। ਪਰ, ਮੈਂ ਕੋਈ ਐਬ ਨਹੀਂ ਕੀਤਾ, ਜਿਹੜੀ ਗੱਲ ਸੀ ਸਾਫ਼ ਸਾਫ਼ ਆਖੀ ਏ। ਵਾਸਤਵ ਵਿਚ ਚੰਨੋ ਦਾ ਹਿਰਦਾ ਦੁੱਧ ਸੀ, ਕੱਚਾ ਦੁੱਧ। ਉਸ ਵਿਚ ਖੋਟ ਦਾ ਅੰਸ਼ ਤੱਕ ਨਹੀਂ ਸੀ। ਅਜਿਹੇ ਸੱਚੇ ਅਤੇ ਸੁੱਚੇ ਹਿਰਦੇ ਵਿਚ ਨਿਡਰਤਾ ਅਤੇ ਦਲੇਰੀ ਕੁਦਰਤੀ ਆ ਜਾਂਦੀਆਂ ਹਨ। ਘਰ ਦੇ ਕੰਮ ਵਿਚ ਵੀ ਉਹ ਆਪਣੀ ਨਿਝੱਕ ਰਾਏ ਦੇ ਦਿਆ ਕਰਦੀ ਸੀ। ਦੂਜੇ ਉਹ ਅਜਿਹੇ ਭਰਾ ਦੀ ਭੈਣ ਸੀ, ਜਿਹੜਾ ਨਰਮ ਨਾਲੋਂ ਕਰੜਾ ਅਤੇ ਬਹੁਤੀ ਵਾਰ ਗ਼ਲਤ ਹੁੰਦਾ ਹੋਇਆ ਵੀ ਆਪਣੀ ਜ਼ਿੱਦ ਤੋਂ ਨਹੀਂ ਭੌਂਦਾ ਸੀ।

ਚੰਨੋ ਦਾ ਸੁਭਾਅ ਬਣਨ ਵਿਚ ਫ਼ਿਤਰਤ ਨਾਲ ਉਸ ਦੇ ਮਾਹੌਲ ਦਾ ਵੀ ਕਾਫ਼ੀ ਅਸਰ ਸੀ।

ਜਿਉਣੇ ਦੇ ਨਾਲ ਕਰਤਾਰਾ ਵੀ ਤੁਰ ਪਿਆ। ਉਹ ਰੂਪ ਦਾ ਥਾਣਿਓਂ ਪਤਾ ਲੈਣਾ ਚਾਹੁੰਦਾ ਸੀ। ਦੋਹਾਂ ਦਾ ਇਕੋ ਰਾਹ ਸੀ ਅਤੇ ਕੋਹ ਪਰ ਜਾ ਕੇ ਨਿੱਖੜ ਜਾਂਦੇ ਸਨ। ਜਿਉਣੇ ਨੇ ਰੂਪ ਦੀ ਰੱਜ ਕੇ ਬਦਖੋਈ ਕੀਤੀ ਸੀ, ਜਿਸ ਨੂੰ ਉਹ ਮਨ ਮਾਰ ਕੇ ਔਖਾ ਸੁਖ਼ਾਲਾ ਸੁਣਦਾ ਰਿਹਾ ਸੀ, ਪਰ ਉਸ ਜਿਉਣੇ ਦਾ ਕੋਈ ਅਸਰ ਨਹੀਂ ਸੀ ਕਬੂਲਿਆ। ਇਸ ਗੱਲ ਨੂੰ ਜਿਉਣੇ ਨੇ ਕਰਤਾਰੇ ਦੀ ਹੂੰ ਹਾਂ ਤੋਂ ਅਨੁਮਾਨ ਲਾ ਲਿਆ ਸੀ। ਉਸ ਰਾਹੋਂ ਵੱਖ ਹੁੰਦਿਆਂ ਕਰਤਾਰੇ ਨੂੰ ਆਖ਼ਰੀ ਕਾਨੀ ਮਾਰੀ, ਜਿਹੜੀ ਉਹ ਦਿਲ ਦੀ ਭੱਠੀ ਵਿਚ ਕਾਫ਼ੀ ਚਿਰ ਤੋਂ ਲਾਲ ਸੂਹੀ ਕਰ ਚੁਕਿਆ ਸੀ :

"ਇਕ ਗੱਲ ਕਰਤਾਰ ਸਿਆਂ ਮੈਂ ਆਹਨਾ, ਰੂਪ ਚਾਲ ਚਲਣ ਦਾ ਪੁੱਜ ਕੇ ਮਾੜਾ ਏ। ਉਸ ਨੂੰ ਆਪਣੇ ਪਿੰਡ ਨਾ ਆਉਣ ਦਿਆ ਕਰੋ, ਉਹ ਏਥੇ.....।"

ਕਰਤਾਰੇ ਨੂੰ ਜਿਉਣਾ ਹੱਦੋਂ ਵੱਧ ਭੈੜਾ ਲੱਗਾ। ਕੋਈ ਚੁਗ਼ਲ-ਖੋਰ ਚੰਗਾ ਹੋ ਹੀ ਨਹੀਂ ਸਕਦਾ ਅਤੇ ਨਾ ਹੀ ਆਪਣੇ ਚੰਗੇ ਹੋਣ ਦਾ ਕਿਸੇ ਤਰ੍ਹਾਂ ਪ੍ਰਭਾਵ ਹੀ ਪਾ ਸਕਦਾ ਏ। ਉਸ ਉਹਦੀ ਗੱਲ ਨੂੰ ਜ਼ਹਿਰ ਦੀ ਘੁੱਟ ਸਮਝ ਕੇ ਪੀ ਲਿਆ, ਪਰ ਉਸ ਨੂੰ ਕੁਝ ਨਾ ਆਖਿਆ। ਉਹ ਦੋਵੇਂ ਫ਼ਤਹਿ ਬੁਲਾ ਕੇ ਵੱਖ ਵੱਖ ਰਾਹੇ ਪੈ ਗਏ। ਜਿਉਣੇ ਦੀ ਆਖੀ ਗੱਲ ਉਸ ਦੇ ਯਾਰੀ-ਭਰੇ ਦਿਲ ਵਿਚ ਸ਼ੱਕ ਦੀਆਂ ਤਰੇੜਾਂ ਲੱਭਣ ਲੱਗੀ। ਕਿ ਵੱਡੀ ਗੱਲ ਏ, ਗੱਭਰੂ ਸੁਣੱਖਾ ਹੈ। ਇਹੋ



ਜਿਹੇ ਸੁਣੱਖੇ ਚੋਬਰ ਨੂੰ ਵੇਖ ਕੇ ਤਾਂ ਰੰਨਾ ਐਵੇਂ ਫ਼ੜਕ ਪੈਂਦੀਆਂ ਹਨ। ਸਾਡੇ ਪਿੰਡ ਕਿਹੜੀ ਹੋਈ ਇਹੋ ਜਿਹੀ ? ਸ਼ਾਮੋ ਦੇ ਘਰ ਈ ਦੋ ਤਿੰਨ ਵਾਰ ਆਇਆ ਏ, ਖ਼ਬਰੇ ਉਹੀ ਹੋਵੇ। ਪਰ ਮੈਂ ਤਾਂ ਸੁਣਿਆ ਏ, ਰੂਪ ਦਿਆਲੇ ਦਾ ਵੀ ਯਾਰ ਹੈ। ਰੂਪ ਕਦੇ ਯਾਰ ਮਾਰ ਨਹੀਂ ਹੋ ਸਕਦਾ।

ਅਜਿਹੀਆਂ ਵਿਚਾਰਾਂ ਵਿਚ ਸਿਰ-ਖਪਾਈ ਕਰਦਾ ਉਹ ਥਾਣੇ ਪਹੁੰਚ ਗਿਆ। ਉਸ ਨੂੰ ਸਾਰਾ ਰਾਹ ਚੰਨੋ ਬਾਰੇ ਸ਼ੱਕ ਦਾ ਖ਼ਿਆਲ ਤਕ ਨਹੀਂ ਆਇਆ ਸੀ। ਆਪਣੇ ਟੱਬਰ ਦੇ ਐਬ ਉਦੋਂ ਦਿਸਦੇ ਹਨ, ਜਦ ਮੂੰਹੋਂ ਬੋਲ ਪੈਣ। ਉਸ ਥੁੱਕਦਿਆਂ ਜਿਉਣੇ ਦੀਆਂ ਸਾਰੀਆਂ ਕੌੜੀਆਂ ਕੁਸੈਲੀਆਂ ਭੁਲਾਉਣ ਦਾ ਯਤਨ ਕੀਤਾ। ਥਾਣੇ ਦੇ ਬਾਰ ਅੱਗੇ ਪਹਿਰਾ ਦੇ ਰਹੇ ਸਿਪਾਹੀ ਤੋਂ ਉਸ ਪੁੱਛਿਆ :

"ਭਲਾ ਹੌਲਦਾਰਾ, ਜਿਹੜੇ ਮੁੰਡੇ ਕੱਲ ਤਖਾਣਵੱਧੋਂ ਫੜ ਕੇ ਲਿਆਂਦੇ ਸੀ, ਉਹ ਇਥੇ ਹੀ ਐ ਕਿ ਉਨ੍ਹਾਂ ਨੂੰ ਮੋਗੇ ਲੈ ਗਏ ?"

"ਏਥੇ ਈ ਐ, ਐਤਵਾਰ ਕਰਕੇ ਲੈ ਕੇ ਨਹੀਂ ਗਏ।" ਸਿਪਾਹੀ ਨੇ ਕਰਤਾਰੇ ਨੂੰ ਦੋਸ਼ੀਆਂ ਦਾ ਮਿੱਤਰ ਅਤੇ ਰਿਸ਼ਤੇਦਾਰ ਸਮਝਿਆ।

"ਕਿਸ਼ਨ ਸਿੰਘ ਸਿਪਾਹੀ ਏਥੇ ਈ ਐ ?"

"ਹਾਂ, ਮੇਰੇ ਪਿੱਛੋਂ ਉਸ ਹੀ ਡਿਊਟੀ 'ਤੇ ਆਉਣਾ ਏ।"

ਕਰਤਾਰਾ ਪਰੇ ਹੋ ਕੇ ਟਾਹਲੀ ਦੀ ਛਾਵੇਂ ਬਹਿ ਗਿਆ। ਕਿਸ਼ਨ ਸਿੰਘ ਸਿਪਾਹੀ ਨੂੰ ਉਹ ਪਿਛਲੇ ਕੁਝ ਮਹੀਨਿਆਂ ਤੋਂ ਜਾਣਦਾ ਸੀ। ਕਪੂਰੀਂ ਇਕ ਕਤਲ ਹੋ ਗਿਆ ਸੀ ਅਤੇ ਤਫ਼ਤੀਸ਼ 'ਤੇ ਗਏ ਥਾਣੇਦਾਰ ਨਾਲ ਕਿਸ਼ਨ ਸਿੰਘ ਵੀ ਸੀ। ਉਹ ਕਰਤਾਰੇ ਕੋਲੋਂ ਦੋ ਤਿੰਨ ਦਿਨ ਰੋਟੀ ਖਾਂਦਾ ਰਿਹਾ ਸੀ ਅਤੇ ਇਸ ਤਰ੍ਹਾਂ ਮੂੰਹ-ਮੁਲਾਹਜ਼ਾ ਪੈ ਗਿਆ। ਥੋੜ੍ਹੇ ਚਿਰ ਪਿੱਛੋਂ ਕਿਸ਼ਨਾ ਵੀ ਪੇਟੀ ਕੱਸਦਾ ਬਾਹਰ ਆਇਆ। ਉਸ ਕਰਤਾਰੇ ਨਾਲ ਫ਼ਤਹਿ ਬੁਲਾ ਕੇ ਹੱਥ ਮਿਲਾਇਆ।

"ਹਾਲ ਤਾਂ ਚੰਗਾ ਐ ਕਰਤਾਰ ਸਿਆਂ ?"

"ਹਾਲ ਤਾਂ ਠੀਕ ਐ, ਪਰ ਕੰਮ ਕਰਨਾ ਏਂ ਇੱਕ।"

"ਕੀ ਕੰਮ ਐ ਦੱਸ ?"

"ਕੱਲ੍ਹ ਜਿਹੜੇ ਤਖਾਣ ਵੱਧੋਂ ਮੁੰਡੇ ਫੜ ਕੇ ਲਿਆਂਦੇ ਐ, ਉਨ੍ਹਾਂ 'ਚੋਂ ਰੂਪ ਨੂੰ ਮਿਲਣਾ ਏ।"

"ਉਹ ਆਪਣਾ ਰਿਸ਼ਤੇਦਾਰ ਐ ?"

"ਹਾਂ ਮਿੱਤਰ ਪਿਆਰਾ ਵੀ।"

"ਹੱਛਾ ਕੋਈ ਵਿਉਂਤ ਬਣਾਉਂਦੇ ਆਂ, ਤੂੰ ਏਥੇ ਈ ਅਟਕ।"

ਕਿਸ਼ਨੇ ਨੇ ਸੰਤਰੀ ਤੋਂ ਪਹਿਰਾ ਲੈ ਲਿਆ। ਰਾਈਫ਼ਲ ਕਾਰਤੂਸ ਗਿਣ ਕੇ ਸਾਂਭੇ, ਹਵਾਲਾਤ ਵਿਚ ਮੁਲਜ਼ਮਾਂ ਦੀ ਗਿਣਤੀ ਕੀਤੀ ਅਤੇ ਬਾਹਰ ਬੈਠੇ ਮੁਸ਼ਤਬਾਂ 'ਤੇ ਵੀ ਸਰਸਰੀ ਨਜ਼ਰ ਮਾਰੀ। ਸਟੋਰ ਤੇ ਹਵਾਲਾਤ ਦੇ ਉਸ ਤਸੱਲੀ ਲਈ ਜਿੰਦਰੇ ਖਿੱਚ ਕੇ ਵੇਖੇ। ਮੁੜ ਹਵਾਲਾਤ ਅੱਗੇ ਆ ਕੇ ਰੂਪ ਨੂੰ ਆਖਿਆ :

"ਰੂਪ, ਤੈਨੂੰ ਕਪੂਰਿਆਂ ਵਾਲਾ ਕਰਤਾਰਾ ਮਿਲਣ ਆਇਆ।"

"ਉਨੇ ਕਾਹਨੂੰ ਆਉਣਾ ਸੀ।" ਰੂਪ ਦੇ ਚਿਹਰੇ 'ਤੇ ਚਿੰਤਾ ਅਤੇ ਸ਼ਰਮ ਦੇ ਭਾਵ

ਉਤਰਾ-ਚੜ੍ਹਾਅ ਲੈ ਰਹੇ ਸਨ। ਜਗੀਰ ਨੇ ਉਸ ਦੀ ਵੱਖੀ ਵਿਚ ਕੂਹਣੀ ਮਾਰੀ। ਉਸ ਦੀ ਮੁਸਕਾਂਦੀ ਅੱਖ ਦਾ ਨਸ਼ਾ ਕਹਿ ਰਿਹਾ ਸੀ : "ਸੱਜਣਾ ਤੇਰੀ ਕੈਦ ਦਾ ਢੋਲ ਵੱਜਿਆ ਸ਼ਹਿਰ ਗਰਾਂ।"

ਸੰਤਰੀ ਨੇ ਥਾਣੇ ਦੇ ਵੱਡੇ ਮੁਨਸ਼ੀ ਤੋਂ ਜਾ ਕੇ ਪੁੱਛਿਆ :

"ਮੁਲਜ਼ਮ ਦਾ ਰਿਸ਼ਤੇਦਾਰ ਆਇਆ ਏ ਤੇ ਉਸ ਨੂੰ ਮਿਲਣਾ ਚਾਹੁੰਦਾ ਏ ?"

"ਕੋਈ ਚੀਜ਼ ਦੇਂਦਾ ਏ ਤਾਂ ਫੜ ਕੇ ਮੁਲਜ਼ਮਾਂ ਨੂੰ ਆਪ ਦੇ ਦੇ, ਜੇ ਮਿਲਣਾ ਏ ਤਾਂ ਪੂਰੇ ਪੰਜ।"

"ਉਹ ਤਾਂ ਮੇਰਾ ਈ ਆਦਮੀ ਏ।"

"ਫੇਰ ਤੂੰ ਪੰਜਾਂ 'ਚੋਂ ਆਪਣਾ ਹਿੱਸਾ ਨਾ ਲਵੀਂ।"

"ਮੂਲੋਂ ਨਕਾਰੀਆਂ ਗੱਲਾਂ ਨਾ ਕਰਿਆ ਕਰ, ਕਿਸੇ ਹੋਰ ਥਾਂ ਖੱਬਾ ਸੱਜਾ ਮਾਰ ਲਵੀਂ।" ਕਿਸ਼ਨੇ ਨੇ ਦਫਤਰੋਂ ਬਾਹਰ ਨਿਕਲਦਿਆਂ ਕਿਹਾ। ਟਾਹਲੀ ਹੇਠ ਬੈਠੇ ਕਰਤਾਰੇ ਨੂੰ ਉਸ ਹੱਥ ਦੇ ਇਸ਼ਾਰੇ ਨਾਲ ਸੱਦਿਆ।

"ਮੁਨਸ਼ੀ ਸਾਲਾ ਛੋਟਾ ਮੰਨੇ ਨਾ, ਆਖੇ ਮੈਂ ਤਾਂ ਹੱਡ ਖਾਣਾ ਏਂ। ਐਵੇਂ ਦੋਹ ਕੁ ਮਿੰਟਾਂ 'ਚ ਗੱਲ ਕਰ ਕੇ ਆ ਜਾਵੀਂ। ਬਾਬਾ ਖਾਣ ਸਾਹਿਬ (ਵੱਡਾ ਥਾਣੇਦਾਰ) ਈ ਨਾ ਘਰੋਂ ਨਿਕਲ ਆਵੇ, ਸਹੁਰਾ ਕਿਸੇ ਦੀ ਇੱਜ਼ਤ ਲਾਹੁੰਦਾ ਢਿੱਲ ਨਹੀਂ ਕਰਦਾ। ਔਹ ਸਾਹਮਣੀ ਕੋਠੜੀ 'ਚ ਐ ਉਹ ਸਾਰੇ।"

ਕਰਤਾਰੇ ਨੇ ਦੁਪੱਟਾ ਝਾੜ ਕੇ ਮੋਢੇ 'ਤੇ ਸੁੱਟਿਆ, ਮੁੜ ਟੇਢੀ ਪੱਗ ਨੂੰ ਦੋਹਾਂ ਹੱਥਾਂ ਨਾਲ ਦਬਾ ਕੇ ਠੀਕ ਕੀਤਾ ਅਤੇ ਲੰਮੀਆਂ ਲੰਮੀਆਂ ਉਲਾਂਘਾਂ ਭਰ ਕੇ ਲੋਹੇ ਦੀਆਂ ਸੀਖਾਂ ਦੇ ਬੂਹੇ ਅੱਗੇ ਆ ਗਿਆ। ਸਾਰਿਆਂ ਹੱਸਦਿਆਂ ਉਸ ਨੂੰ ਸਤਿ ਸ੍ਰੀ ਅਕਾਲ ਬੁਲਾਈ।

"ਕੀ ਪੰਗਾ ਲੈ ਲਿਆ ?" ਕਰਤਾਰੇ ਨੇ ਰੂਪ ਤੋਂ ਹਾਲ ਚਾਲ ਪੁੱਛਿਆ।

"ਜਿਹੜੀ ਸਾਲੀ ਬਦਨਾਮੀ ਮਿਲਣੀ ਹੋਵੇ।"

"ਹੁਣ ਓਦਰਿਆਂ ਕੀ ਹੋ ਜੂ ?"

"ਓਦਰਨਾ ਕਾਹਦੇ ਪਿੱਛੇ ਐ, ਸਵੇਰੇ ਕੱਚੀਆਂ ਜ਼ਮਾਨਤਾਂ ਹੋ ਜਾਣਗੀਆਂ, ਇਕ ਰਾਤ ਨਾਲ ਲਹੂ ਤਾਂ ਨੀਂ ਸੁੱਕਦਾ। ਸ਼ਰਮ ਲੋਹੜੇ ਦੀ ਆਉਂਦੀ ਏ, ਨਾ ਕੋਈ ਗੱਲ ਨਾ ਬਾਤ।" ਰੂਪ ਨੇ ਕਰਤਾਰੇ ਦੀ ਤਸੱਲੀ ਲਈ ਕਿਹਾ।

"ਇਹਦੀ ਯਾਰੀ ਬਥੇਰੇ ਪਿੱਟਣੇ ਕਰਾਊਗੀ, ਇਹਦੇ ਮੂੰਹ ਨੂੰ ਤਖਾਣਵੱਧ ਚਲੇ ਗਏ।" ਜਗੀਰ ਨੇ ਇਕ ਅਰਜਨ ਨਾਂ ਦੇ ਗੱਭਰੂ ਵੱਲ ਇਸ਼ਾਰਾ ਕਰਦਿਆਂ ਆਖਿਆ।

"ਗੱਲ ਕੀ ਹੋਈ ?" ਕਰਤਾਰੇ ਨੇ ਸਾਰੀ ਘਟਨਾ ਸਮਝਣ ਲਈ ਪੁੱਛਿਆ।

"ਆ ਵੇਖ ਬੈਠਾ ਮੁਚਰੂ ਜਿਹਾ ਅਰਜਨ! ਸ਼ਰਾਬੀ ਹੋਇਆ ਹਰੇਕ ਨੂੰ ਗਾਲ੍ਹ ਬਿਨਾਂ ਗੱਲ ਨਾ ਕਰੇ। ਇਕ 'ਬਾਈ ਬਾਈ' ਕਰਦੇ ਚੌਬਰ ਨੂੰ ਲਫੇੜਾ ਕੱਢ ਮਾਰਿਆ। ਉਹ ਵੀ ਤਪ ਗਿਆ। ਹੋਰ ਕਰਦਾ ਵੀ ਕੀ। 'ਜੀ ਜੀ' ਕਰਦਿਆਂ ਚਪੇੜਾਂ ਕੌਣ ਸਹਾਰਦਾ ਐ। ਅਰਜਨ ਅੱਗ ਦੀ ਨਾਲ, ਸਮਝਾਇਆਂ ਸਮਝੇ ਨਾ, ਫੜਿਆ ਰਹੇ ਨਾ। ਅਜੇ ਚੰਗਾ ਹੋ ਗਿਆ, ਜਿਵੇਂ ਕਿਸੇ ਦੇ ਘਰ ਡੱਕੇ ਗਏ ਸਾਂ, ਭਾਵੇਂ ਡਾਕੇ ਦਾ ਕੇਸ ਬਣਾ ਲੈਂਦੇ। ਇਕ ਸੌ ਸੱਤ ਦੀਆਂ ਜ਼ਮਾਨਤਾਂ 'ਤੇ ਖਹਿੜਾ ਛੁਟ ਗਿਆ। ਏਹਾ ਜਹੀ ਤਾਂ ਅਰਜਨ ਕਰਵਾਈ ਸਾਡੇ ਨਾਲ।" ਰੂਪ ਨੇ ਸਾਰੀ ਵਿੱਥਿਆ ਕਹਿ ਸੁਣਾਈ।



"ਤੇਰਾ ਕੀ ਹਾਲ ਐ ਅਰਜਨਾ ਬਾਈ! ਨੀਵੀਂ ਪਾਈ ਏ ?"

"ਹਾਲ ਬਾਈ ਬਾਹਰ ਆ ਕੇ ਦੱਸਾਂਗੇ।"

"ਦੀਂਹਦਾ ਏ, ਅਜੇ ਫਾਰਸੀਆਂ ਮਾਰਨੋਂ ਨਹੀਂ ਟਲਦਾ।" ਜਗੀਰ ਨੇ ਨੱਕ ਦਾ ਸੁੜਕਾ ਮਾਰਦਿਆਂ ਕਿਹਾ।

ਕਰਤਾਰੇ ਦੇ ਅੰਦਰ ਜਿਉਣੇ ਦੀ ਵਿਹੁ ਜਾਗ ਪਈ, ਉਸ ਰੂਪ ਤੋਂ ਪੁੱਛਿਆ।

"ਰੂਪ ਬੌਡੇ ਜਿਉਣਾ ਕੌਣ ਏਂ ?"

"ਉਹ ਸਾਲਾ ਲੰਡੇ ਦਾ ਏ, ਆਪਣੀ ਖੜਕਦੀ ਐ ਉਹਦੇ ਨਾਲ।" ਜਗੀਰ ਨੇ ਮੁੜਦਿਆਂ ਸਾਰ ਕਹਿ ਦਿੱਤਾ।

"ਤਾਹੀਏਂ।"

"ਕਿਉਂ ਕਿਤੇ ਮਿਲਿਆ ਸੀ ?" ਰੂਪ ਨੇ ਅੰਤਰੀਵ ਫ਼ਿਕਰ ਅਨੁਭਵ ਕੀਤਾ।

"ਕੋਈ ਨੀਂ, ਕਰ ਲੈਣ ਦੇ, ਪਿੰਡ ਆ ਕੇ ਇੱਕੀ ਦੀ ਕੱਤੀ ਪਾ ਦਿਆਂਗੇ।" ਜਗੀਰ ਨੇ ਤਲਖ਼ ਹੁੰਦਿਆਂ ਆਖਿਆ।

"ਸ਼ਰੀਕੇ ਵਾਲਾ ਠੂਸ ਮਾਰਦਾ ਈ ਹੁੰਦਾ ਏ।" ਰੂਪ ਨੇ ਦੁੱਖ ਨੂੰ ਅੰਦਰ ਪੀ ਲਿਆ।

"ਕਿਸੇ ਚੀਜ਼ ਦੀ ਲੋੜ ਏ ਤਾਂ ਦੱਸੋ ?" ਕਰਤਾਰੇ ਨੇ ਯਾਰਾਂ ਵਾਲੀ ਹਮਦਰਦੀ ਤੇ ਵਫ਼ਾ ਨੂੰ ਪ੍ਰਗਟ ਕਰਦਿਆਂ ਪੁੱਛਿਆ।

"ਬਸ ਕੁਛ ਨਹੀਂ ਚਾਹੀਦਾ।"

"ਚੰਗਾ ਸਵੇਰੇ ਮੈਂ ਮੋਗੇ ਆਵਾਂਗਾ।"

"ਕੀ ਲੋੜ ਏ, ਤੂੰ ਘਰ ਰਹੀਂ, ਸਾਡੇ ਜ਼ਮਾਨਤੀਏ ਬਥੇਰੇ ਆ ਜਾਣਗੇ।"

"ਨਹੀਂ ਮੈਂ ਆਊਂਗਾ ਤਾਂ ਸਹੀ। ਹੱਛਾ ਸਾ ਸਰੀ ਕਾਲ!"

"ਸਾ ਸਰੀਕਾਲ!" ਉਨ੍ਹਾਂ ਸਾਰਿਆਂ ਨੇ ਹੱਥ ਜੋੜਦਿਆਂ ਪੁਕਾਰਿਆ।

ਕਰਤਾਰੇ ਨੇ ਬਾਹਰ ਆ ਕੇ ਕਿਸ਼ਨੇ ਦਾ ਧੰਨਵਾਦ ਕੀਤਾ। ਜਦ ਉਹ ਥਾਣਿਓਂ ਪਿੰਡ ਨੂੰ ਤੁਰਿਆ, ਸੂਰਜ ਕਾਨਿਆਂ ਤੇ ਮਲ੍ਹਿਆਂ ਦੀ ਓਟ ਵਿਚ ਛਿਪ ਰਿਹਾ ਸੀ। ਪੰਛੀ ਬਿਰਖਾਂ ਉੱਤੇ ਆਪਣੇ ਟਿਕਾਣੇ ਭਾਲ ਰਹੇ ਸਨ। ਕੰਡਿਆਲੀ ਭਰੇ ਖੇਤਾਂ ਵਿਚ ਬਿੰਡੇ ਬੋਲ ਰਹੇ ਸਨ। ਉਸ ਮਨ ਹੀ ਮਨ ਵਿਚ ਜਿਉਣੇ ਨੂੰ ਹਜ਼ਾਰ ਗਾਲ੍ਹ ਕੱਢੀ। ਉਸ ਦੇ ਘਰ ਪਹੁੰਚਣ ਤੱਕ ਕਾਫ਼ੀ ਹਨੇਰਾ ਹੋ ਗਿਆ ਸੀ। ਥੋੜ੍ਹਾ ਦਮ ਲੈ ਕੇ ਦੁੱਧ ਦੀ ਲੂਣ ਵਾਲੀ ਲੱਸੀ ਪੀਤੀ। ਇਸ਼ਨਾਨ ਕਰ ਕੇ ਤਪੇ ਪਿੰਡੇ ਨੂੰ ਠਾਰਿਆ। ਮੁੜ ਰੋਟੀ ਖਾ ਕੇ ਦਲਾਨ ਦੀ ਛੱਤ 'ਤੇ ਪੈ ਗਿਆ।

ਉਸ ਘਰ ਨਹੀਂ ਸੀ ਦੱਸਿਆ ਕਿ ਰੂਪ ਕੱਲ ਦਾ ਹਵਾਲਾਤ ਵਿਚ ਬੰਦ ਏ ਅਤੇ ਹੁਣ ਮੈਂ ਉਸ ਨੂੰ ਮਿਲ ਕੇ ਆ ਰਿਹਾ ਹਾਂ। ਭਜਨੋ ਤੇ ਚੰਨੋ ਨੇ ਅਨੁਮਾਨ ਲਾ ਲਿਆ ਸੀ, ਉਹ ਜ਼ਰੂਰ ਥਾਣਿਓਂ ਹੀ ਆਇਆ ਏ। ਹਨੇਰੇ ਵਿਚ ਉਸ ਦੀ ਚੁੱਪ ਭਜਨੋ ਤੇ ਚੰਨੋ ਨੂੰ ਸੇਲੇ ਦੀ ਨੋਕ ਵਾਂਗ ਚੁਭਦੀ ਰਹੀ ਸੀ। ਭਜਨੋ ਨੇ ਭਾਂਡੇ ਮਾਂਜ ਕੇ ਝਲਿਆਨੀ ਵਿਚ ਟਿਕਾਅ ਦਿੱਤੇ। ਬਚੀਆਂ ਰੋਟੀਆਂ ਵਾਲਾ ਛਾਬਾ ਅਤੇ ਘਿਉ ਵਾਲੀ ਕੁੱਜੀ ਆਲੇ ਵਿਚ ਰੱਖ ਦਿੱਤੀਆਂ। ਚੰਨੋ ਦੇ ਫਿਕਰ ਨੂੰ ਉਸ ਤਿੱਖੀਆਂ ਨਜ਼ਰਾਂ ਨਾਲ ਤਾੜ ਲਿਆ ਸੀ, ਉਹ ਆਪ ਵੀ ਗੱਲ ਦੀ ਤਹਿ ਤੱਕ ਪਹੁੰਚਣ ਲਈ ਕਾਹਲੀ ਸੀ। ਕੰਮ-ਕਾਰ ਵਲੋਂ ਵਿਹਲੀ ਹੋਕੇ ਉਹ ਦਲਾਨ ਦੀ ਪੌੜੀ ਚੜ੍ਹਨ ਲੱਗੀ। ਅਜੇ ਪਹਿਲੇ ਡੰਡੇ ਉੱਤੇ ਹੀ ਪੈਰ ਰੱਖਿਆ ਸੀ ਕਿ ਉਹ ਇਕ ਪਾਸਿਓਂ ਟੁੱਟ ਗਿਆ

ਅਤੇ ਭਜਨੋ ਦਾ ਪੈਰ ਮੁੜ ਧਰਤੀ 'ਤੇ ਆ ਪਿਆ। ਜੰਗ ਲੱਗ ਜਾਣ ਕਾਰਨ ਲੋਹੇ ਦੀ ਮੇਖ ਬੋਦੀ ਹੋ ਗਈ ਸੀ।

"ਓਏ ਵੇ ਔਂਤਰਿਆ!" ਉਸ ਮਾੜਾ ਸ਼ਗਨ ਸਮਝ ਕੇ ਮਨ ਵਿਚ ਗਾਲ੍ਹ ਦਿੱਤੀ। ਉਹ ਡੰਡੇ ਦੇ ਦੂਜੇ ਪਾਸੇ ਸਹਾਰਵਾਂ ਪੈਰ ਰੱਖ ਕੇ ਪੌੜੀ ਚੜ੍ਹ ਗਈ ਅਤੇ ਸਹਿਜ ਨਾਲ ਕਰਤਾਰੇ ਦੀ ਪੁਆਂਦ ਜਾ ਬੈਠੀ।

"ਲਿਆ ਤੇਰੀਆਂ ਲੱਤਾਂ ਨੱਪ ਦਿਆਂ।" ਭਜਨੋ ਨੇ ਬੁਲਾਉਣ ਦੇ ਬਹਾਨੇ ਨਾਲ ਕਿਹਾ।

"ਨਹੀਂ, ਮੈਂ ਲੱਤਾਂ ਨ੍ਹੀਂ ਨਪਾਉਣੀਆਂ ਤੂੰ ਮਤਲਬ ਦੀ ਗੱਲ ਕਰ।"

ਅਜਿਹੇ ਮੌਕੇ 'ਤੇ ਹਰੇਕ ਔਰਤ ਚਾਹੁੰਦੀ ਹੈ, ਉਸ ਦਾ ਮਾਲਕ ਦਿਲ-ਤੋੜਵੇਂ ਜਵਾਬ ਨਾਲੋਂ ਉਹਦੀ ਹਿੱਕ 'ਚ ਮੁੱਕੀ ਹੀ ਮਾਰ ਦੇਵੇ। ਉਹ ਸਮਝਦੀ ਹੈ, ਮਰਦ ਜ਼ਿੰਦਗੀ ਤੇ ਉਸ ਦੇ ਪਿਆਰ ਬਾਰੇ ਨਿਰਾ ਪੱਥਰ ਹੈ, ਜਿਸ ਵਿਚ ਹਰਕਤ ਤੇ ਅਹਿਸਾਸ ਕੋਈ ਨਹੀਂ, ਜਾਂ ਫਿਰ ਸੜਦਾ ਅੰਗਿਆਰ, ਜਿਹੜਾ ਕੋਮਲਤਾ ਸਾੜ ਸੁੱਟਦਾ ਹੈ। ਵਾਸਤਵ ਵਿਚ ਔਰਤ ਮਰਦ ਨਾਲੋਂ ਹਰ ਸਮੇਂ ਬਹੁਤਾ ਮਹਿਸੂਸ ਕਰਦੀ ਹੈ। ਉਹ ਇਕ ਸਦਾ ਖਿੜਿਆ ਫੁੱਲ ਹੈ, ਜਿਹੜਾ ਜ਼ਿੰਦਗੀ ਨੂੰ ਕਦੇ ਨਫ਼ਰਤ ਕਰ ਹੀ ਨਹੀਂ ਸਕਦਾ। ਭਜਨੋ ਥੋੜ੍ਹੀ ਚੁੱਪ ਰਹਿ ਕੇ ਫਿਰ ਬੋਲੀ ਜਿਵੇਂ ਔਰਤ ਸੌ ਵਾਰ ਦਿਲ ਟੁੱਟ ਜਾਣ 'ਤੇ ਵੀ ਮਰਦ ਨੂੰ ਬੁਲਾਉਣ ਲਈ ਮਜਬੂਰ ਹੁੰਦੀ ਹੈ।

"ਰੂਪ ਹੋਰੀਂ ਛੱਡ ਦਿੱਤੇ?"

"ਤੈਨੂੰ ਕੀਹਨੇ ਦੱਸਿਆ ਏ?" ਕਰਤਾਰੇ ਨੇ ਹੈਰਾਨ ਹੁੰਦਿਆਂ ਪੁੱਛਿਆ।

"ਉਹ ਆਦਮੀ ਵੇਖ ਤਾਂ ਤੈਨੂੰ ਦੱਸਦਾ ਸੀ।"

ਕਰਤਾਰੇ ਨੇ ਉਸ ਦੀ ਗੱਲ ਵੱਲ ਧਿਆਨ ਦੇਂਦਿਆਂ ਵੀ ਉੱਤਰ ਨਾ ਦਿੱਤਾ ਅਤੇ ਇਹ ਸੋਚਦਾ ਰਿਹਾ ਕਿ ਇਸ ਨੂੰ ਕਿਵੇਂ ਪਤਾ ਲੱਗ ਗਿਆ।

"ਉਹਦੀਆਂ ਝੂਠੀਆਂ ਸੱਚੀਆਂ ਦਾ ਕੋਈ ਖ਼ਿਆਲ ਨਾ ਕਰ ਲੀਂ।" ਭਜਨੋ ਨੇ ਅਟਕ ਅਟਕ ਕੇ ਗੱਲ ਪੂਰੀ ਕੀਤੀ, "ਨਾਲੇ ਬੀਬੀ ਵੀ....... ਆਖਦੀ ਸੀ.......।"

"ਹੂੰ, ਕੀ ਚੰਨੋ ਆਖਦੀ ਸੀ ਕੁਛ।" ਕਰਤਾਰੇ ਨੇ ਉਸ ਦੀ ਗੱਲ ਵੱਲ ਵੱਖ ਵੱਖ ਪਹਿਲੂਆਂ ਤੇ ਧਿਆਨ ਦੇਂਦਿਆਂ ਕਿਹਾ।

"......" ਭਜਨੋ ਚੁੱਪ ਸੀ। ਉਸ ਵਿਚ ਉਹ ਡਰ ਆ ਗਿਆ ਜਿਹੜਾ ਔਰਤ ਦੀ ਸੱਚਾਈ ਅਤੇ ਮਰਦ ਦੇ ਤਲਖ਼ ਮੂੜ ਰੋਹਬ 'ਚੋਂ ਪੈਦਾ ਹੁੰਦਾ ਹੈ। ਭਜਨੋ ਦੀ ਚੁੱਪ ਨੇ ਕਰਤਾਰੇ ਦੇ ਦਿਲ ਵਿਚ ਕਈ ਮਰੀਆਂ ਸ਼ੱਕਾਂ ਨੂੰ ਜੀਉਂਦਿਆਂ ਕਰ ਦਿੱਤਾ। ਕਰਤਾਰੇ ਨੇ ਸਭ ਕੁਝ ਜਾਣਨ ਲਈ ਨਰਮ ਹੁੰਦਿਆਂ ਪੁੱਛਿਆ :

"ਚੰਨੋ ਕੀ ਆਖਦੀ ਸੀ?"

"ਉਹ ਕਹਿੰਦੀ ਸੀ.....ਜਿਥੇ ਮੇਰੇ ਸਾਕ ਦੀ ਹਾਮੀ ਭਰੀ ਏ.....ਓਥੇ ਹੀ ਕਰਿਓ। ਨਹੀਂ ਮੈਂ......।" ਭਜਨੋ ਨੇ ਝਿਜਕਦਿਆਂ ਅਤੇ ਡਰਦਿਆਂ ਸਭ ਕੁਝ ਕਹਿ ਵੀ ਦਿੱਤਾ ਅਤੇ ਬਹੁਤ ਕੁਝ ਰੋਕ ਵੀ ਲਿਆ। ਉਸ ਕਰਤਾਰੇ ਦੇ ਗੁੱਸੇ ਵਿਚ ਬਦਲਦੇ ਚਿਹਰੇ ਨੂੰ ਅੰਨ੍ਹੇਰੇ ਕਰ ਕੇ ਨਹੀਂ ਵੇਖਿਆ ਸੀ। ਸ਼ਾਇਦ ਉਸ ਦੇ ਬਦਲਦੇ ਭਾਵ ਤਾੜ ਕੇ ਦੜ ਵਟ ਜਾਂਦੀ। ਅੰਦਰਲੇ ਸੇਕ ਨਾਲ ਕਰਤਾਰੇ ਦੀਆਂ ਅੱਖਾਂ ਉਬਲਣੀਆਂ ਸ਼ੁਰੂ ਹੋ ਗਈਆਂ। ਉਸ ਅੰਦਰੋਂ ਇਕ ਵੈਲੀ



ਜੱਟ ਦੀ ਅਣਖੀ ਜਹਿਨੀਅਤ ਹੁੰਗਾਰਨ ਲੱਗ ਪਈ। ਪਰ ਉਹ ਖ਼ਾਮੋਸ਼ ਸਭ ਕੁਝ ਜਰ ਗਿਆ, ਜਿਵੇਂ ਲਾਲ ਹੋਈ ਛੁਰੀ ਜ਼ਹਿਰ ਪੀ ਜਾਂਦੀ ਹੈ ਦਿਲ ਆਪਣੇ ਵਿਚ ਕਈ ਜ਼ਹਿਰ ਜਜ਼ਬ ਕਰ ਕੇ ਟਿਕਾਅ ਕਿਵੇਂ ਫੜ ਸਕਦਾ ਹੈ। ਉਸ ਅੱਗੇ ਜਿਉਣੋ ਦੇ ਕਹਿਣ ਮੁਤਾਬਿਕ ਰੂਪ ਦਾ ਮਾੜਾ ਚਾਲ-ਚਲਣ ਨੰਗਾ ਹੋ ਗਿਆ। ਜੋ ਕੁਝ ਉਸ ਦੇ ਅਨੁਭਵ ਵਿਚ ਨਹੀਂ ਆਇਆ ਸੀ, ਉਹ ਉਸ ਨੂੰ ਅੰਦਰੋਂ ਬਾਹਰੋਂ ਜੰਮੂਰ ਦੀਆਂ ਦੰਦੀਆਂ ਨਾਲ ਤੋੜ ਰਿਹਾ ਸੀ। ਰੂਪ ਦਾ ਰੂਪ ਉਸ ਦੇ ਸਾਹਮਣੇ ਬੱਗਾ, ਪੀਲਾ ਅਤੇ ਕਾਲਾ ਹੁੰਦਾ ਗਿਆ। ਮਨ ਦੀ ਵਿਸ਼ਵਾਸ, ਅਵਿਸ਼ਵਾਸ ਕਰਨ ਦੀ ਅਵਸਥਾ ਹੈ ਕਿ ਇਕ ਝੂਠ ਵੀ ਇਕ ਹਕੀਕਤ ਬਣ ਜਾਂਦਾ ਹੈ। ਮਰਦ ਕਿੰਨੀ ਹੋਛੀ ਅਤੇ ਕਮਜ਼ੋਰ ਦਲੇਰੀ ਦਾ ਮਾਲਕ ਹੈ ਜਿਹੜੀ ਚੀਜ਼ ਦਾਨ ਕਰਨ ਲਈ ਅਪਾਰ ਖ਼ੁਸ਼ੀ ਸਮਝਦਾ ਹੈ, ਉਹੀ ਚੀਜ਼ ਮੂੰਹੋਂ ਮੰਗ ਲੈਣ ਉੱਤੇ ਇਨਕਾਰ ਕਰ ਦੇਂਦਾ ਹੈ ਅਤੇ ਪਾਤਰ ਦਾ ਜਾਨੀ ਦੁਸ਼ਮਣ ਵੀ ਹੋ ਜਾਂਦਾ ਹੈ।

"ਮੇਰੀ ਭੈਣ ਦੀ ਏਨੀ ਹਿੰਮਤ!" ਉਸ ਮਨ ਵਿਚ ਕਿਹਾ ਅਤੇ ਗੁਸੀਲੇ ਰੋਹ ਵਿਚ ਉੱਠ ਕੇ ਬਹਿ ਗਿਆ। ਭਜਨੋ ਨੇ ਉਸ ਦੀ ਚੁੱਪ ਨੂੰ ਨੀਮ-ਰਜ਼ਾਮੰਦੀ ਸਮਝਿਆ ਅਤੇ ਹੌਸਲਾ ਕਰ ਕੇ ਬੋਲੀ :

"ਆਪਣੀ ਵੀ ਬਦਨਾਮੀ ਐ, ਜੇ ਹੋਰ ਕਿਤੇ ਕੀਤਾ।"

ਭਜਨੋ ਗਰੀਬ ਤੋਂ ਬਲਦੀ ਉੱਤੇ ਤੇਲ ਪੈ ਗਿਆ। ਗੁੱਸੇ ਵਿਚ ਭਰਿਆ ਪੀਤਾ ਤਾਂ ਉਹ ਪਹਿਲੋਂ ਹੀ ਬੈਠਾ ਸੀ। ਬਸ ਏਨੀ ਗੱਲ ਸੁਣਦਿਆਂ ਹੀ ਉਸ ਭਜਨੋ ਦੀ ਵੱਖੀ ਵਿਚ ਜ਼ੋਰ ਦੀ ਲੱਤ ਮਾਰੀ ਤੇ ਉਹ ਧਹਿ ਕਰ ਕੇ ਮੰਜੇ ਤੋਂ ਹੇਠਾਂ ਡਿੱਗ ਪਈ। ਉਹ ਦੋ ਮਹੀਨੇ ਤੋਂ ਉਮੀਦ ਵਾਰੀ ਵਿਰ ਸੀ। ਵੱਖੀ ਦੀ ਸੱਟ ਨਾਲ ਉਦੋਂ ਹੀ ਉਸ ਨੂੰ ਅੰਦਰ-ਚੀਰਵਾਂ ਦਰਦ ਹੋਣ ਲੱਗ ਪਿਆ। ਕਰਤਾਰੇ ਨੇ ਉਸ ਨੂੰ ਭੁੰਜੇ ਕਰਾਹ ਰਹੀ ਨੂੰ ਵੀ ਨਾ ਉਠਾਇਆ। ਉਹ ਇਕ ਪੱਥਰ ਸੀ, ਜਿਹੜਾ ਟੁੱਟਣਾ ਤੇ ਤੋੜਨਾ ਜਾਣਦਾ ਸੀ, ਪਰ ਅਹਿਸਾਸ-ਹਮਦਰਦੀ ਵਿਚ ਪਿਘਲਣਾ ਨਹੀਂ।

ਇਕ ਮਜ਼ਲੂਮ ਰੂਹ ਸੀ, ਜਿਹੜੀ ਪੌੜੀ ਦੇ ਟੁੱਟੇ ਡੰਡੇ ਉੱਤੇ ਪੈਰ ਧਰੀ ਆਪਣੇ ਭਵਿੱਖ ਨੂੰ ਧੁੰਦਲੇ ਅੰਨ੍ਹੇਰੇ ਵਿਚ ਬਣਦਿਆਂ, ਵਿਗੜਦਿਆਂ ਦੇਖ ਰਹੀ ਸੀ, ਸੁਣ ਰਹੀ ਸੀ। ਭਜਨੋ ਦੇ ਭੁੰਜੇ ਡਿੱਗ ਪੈਣ ਨਾਲ ਦਲਾਨ ਦੀ ਛੱਤ ਜਰਕੀ ਅਤੇ ਨਾਲ ਹੀ ਚੰਨੋ ਦੀ ਛਾਤੀ। ਉਸ ਚੰਗੀ ਤਰ੍ਹਾਂ ਜਾਣ ਲਿਆ ਕਿ ਉਪਰ ਕੀ ਹੋਇਆ ਏ। ਉਹ ਥੱਲੇ ਖਲੋਤੀ ਟੁੱਟੀਆਂ ਫੁੱਟੀਆਂ ਗੱਲਾਂ ਸੁਣ ਰਹੀ ਸੀ। ਉਸ ਨੂੰ ਇਉਂ ਜਾਪਿਆ, ਜਿਵੇਂ ਦਲਾਨ ਭੁਚਾਲ ਨਾਲ ਝੂਟੇ ਖਾ ਰਿਹਾ ਸੀ।

"ਬਸ!" ਉਸ ਲੰਮਾ ਹਉਂਕਾ ਲਿਆ, ਜਿਵੇਂ ਉਸ ਦੀ ਜ਼ਿੰਦਗੀ ਗੋਤਾ ਖਾ ਗਈ ਹੋਵੇ। ਹਨੇਰਾ ਉਸ ਨੂੰ ਬਾਹਰੋਂ ਤੋੜ ਰਿਹਾ ਸੀ ਅਤੇ ਅੰਦਰੋਂ ਉਹ ਸੱਜਰੀ ਸੱਟ ਵਿਚ ਇਕੱਠੀ ਹੁੰਦੀ ਜਾ ਰਹੀ ਸੀ।

ਬੇਈਮਾਨ ਮੁਕਰ ਗਏ ਮਾਪੇ,
ਮੰਗ ਤਾਂ ਸੀ ਤੇਰੀ ਪੂਰਨਾ।

## 14

ਗੋਰੇ ਰੰਗ ਤੋਂ ਬਦਲ ਗਿਆ ਕਾਲਾ,
ਕੀ ਗ਼ਮ ਖਾ ਗਿਆ ਮਿੱਤਰਾ!

ਹਾੜ ਦਾ ਪਹਿਲਾ ਪੱਖ ਸੀ। ਰੁਖੇ ਵਾਹਣਾਂ ਵਿਚ ਵਰੋਲੇ ਘੁੰਮਰੀਆਂ ਪਾ ਪਾ ਉੱਡ ਰਹੇ ਸਨ। ਗਲੀਆਂ ਵਿਚ ਧੁੱਪ ਦੇ ਸੇਕ ਨਾਲ ਸਾੜ ਉਭਰ ਰਿਹਾ ਸੀ। ਰਾਤ ਨੂੰ ਵੱਟ ਹੁੰਦਾ ਜਾਂ ਹਨੇਰੀ ਆਉਂਦੀ। ਕੋਠਿਆਂ ਅਤੇ ਚੁਬਾਰਿਆਂ ਤੋਂ ਵੀ ਉੱਚੀ ਉੱਚੀ ਗਰਦ ਨੇ ਚਾਨਣੀ ਦਾ ਮੂੰਹ ਧੂੜਿਆ ਹੋਇਆ ਸੀ। ਜ਼ਿੰਦਗੀ, ਬੁੱਲ੍ਹ-ਸਕੇ, ਉਦਾਸੀ, ਨੋਚਿਆ ਚਿਹਰਾ ਅਤੇ ਵੀਰਾਨ ਖੁਸ਼ਕੀ ਵਿਚ ਉਜੜੀ ਉਜੜੀ ਜਾਪ ਰਹੀ ਸੀ। ਖੇਤਾਂ ਵਿਚ ਹਰਿਆਵਲ ਦਾ ਦੂਰ ਤੱਕ ਨਿਸ਼ਾਨ ਨਹੀਂ ਸੀ ਲੱਭਦਾ। ਵੱਟਾਂ ਦਾ ਖੱਬਲ ਵੀ ਸੁੱਕ ਸੜ ਰਿਹਾ ਸੀ। ਤੇਜ਼ ਗਰਮੀ ਨੇ ਛੱਪੜਾਂ ਦਾ ਪਾਣੀ ਚੂਸ ਲਿਆ ਅਤੇ ਉਨ੍ਹਾਂ ਦੇ ਤਲੇ ਸੁੜਕ ਕੇ ਤਰੇੜਾਂ ਛੱਡ ਗਏ। ਅੰਬਰ ਦੀ ਅੱਖੋਂ ਇਕ ਕਣੀ ਨਹੀਂ ਸੀ ਡਿੱਗੀ ਅਤੇ ਸਮੁੱਚਾ ਮਾਹੌਲ ਹਿਜਰ ਵਿਚ ਆਏ ਆਸ਼ਕਾਂ ਦੀ ਹਿੱਕ ਵਾਂਗ ਸੜ ਰਿਹਾ ਸੀ। ਸਮਾਜ ਦੀ ਨਿਰਦੈਤਾ ਨਾਲ ਰੱਬ ਦਾ ਕਹਿਰ ਵੀ ਵਧਿਆ ਹੋਇਆ ਸੀ। ਪੰਛੀਆਂ ਦੀਆਂ ਡਾਰਾਂ ਪਾਣੀ ਦੀ ਭਾਲ ਵਿਚ ਭਟਕ ਰਹੀਆਂ ਸੀ। ਇਹ ਕਹਿਰ ਜ਼ਿੰਦਗੀ ਦੇ ਰਾਣੇ ਮਨੁੱਖ ਤੋਂ ਲੈ ਕੇ ਪਸ਼ੂ ਪੰਛੀਆਂ ਅਤੇ ਬਿਛ-ਬੂਟਿਆਂ ਉੱਤੇ ਸਾਰੇ ਛਾਇਆ ਹੋਇਆ ਸੀ।

ਦਿਆਲਾ ਅੰਦਰੋਂ ਬਾਹਰੋਂ ਪ੍ਰੇਸ਼ਾਨੀਆਂ ਖਾਧਾ ਰੂਪ ਕੋਲ ਜਾ ਰਿਹਾ ਸੀ, ਆਪਣਾ ਦੁੱਖ ਹੌਲਾ ਕਰਨ ਲਈ ਅਤੇ ਉਸ ਦਾ ਗ਼ਮ ਭਾਰਾ ਕਰਨ ਵਾਸਤੇ। ਖੁਸ਼ੀ ਮਨੁੱਖ ਨੂੰ ਜਿਰਾ ਤੇ ਯਾਰੀਆਂ ਪਾਉਣ ਲਈ ਮੌਕਾ ਦੇਂਦੀ ਹੈ ਅਤੇ ਗ਼ਮ ਪ੍ਰੀਤ ਨੂੰ ਨਿਭਾਉਣ ਲਈ ਵਡਾ ਦੇਂਦਾ ਹੈ। ਦਿਆਲਾ ਆਪਣੇ ਸਿਕਰੀ ਆਏ ਜ਼ਖਮ ਨੂੰ ਰੂਪ ਦੇ ਸਜਰੇ ਫਟ ਨਾਲ ਜੋੜ ਕੇ ਪੀੜ ਸਾਂਝੀ ਕਰਨਾ ਚਾਹੁੰਦਾ ਸੀ। ਦੋ ਪੀੜਾਂ ਮਿਲ ਕੇ ਵੈਰਾਗ ਨੂੰ ਜਨਮ ਦੇਂਦੀਆਂ ਹਨ ਅਤੇ ਹੌਲਾ ਹੋ ਕੇ ਦਿਲ, ਅਮਾ ਦੀ ਵਿਸ਼ਾਲਤਾ ਵਿਚ ਮੁੜ ਆਪਣੀ ਮੰਜ਼ਲ ਨੂੰ ਲੱਭਣਾ ਸ਼ੁਰੂ ਕਰਦਾ ਹੈ। ਦਿਆਲਾ ਅੱਜ ਰੂਪ ਨੂੰ ਦੱਸ ਦੇਣਾ ਚਾਹੁੰਦਾ ਸੀ ਕਿ ਉਸ ਦੀ ਚੰਨੋ ਵੀ ਮੰਗ ਦਿੱਤੀ। ਮੇਰੀ ਕਿਸਮਤ ਧੁਰੋਂ ਖੋਟੀ ਸੀ, ਭਲਾ ਪਿੰਡ ਦੇ ਮੁੰਡੇ ਨੂੰ ਕੋਈ ਕਦੋਂ ਕੁੜੀ ਵਿਆਹੁੰਦਾ ਏ, ਪਰ ਰੂਪ ਨਾਲ ਸਾਰੀ ਗੱਲ ਗਿਣ ਮਿੱਥ ਕੇ ਉਸ ਦੇ ਠੂਠੇ ਡਾਂਗ ਵੱਜੀ ਸੀ।

ਰੂਪ ਤੇ ਚੰਨੋ ਦੀ ਜੋੜੀ ਬਣ ਜਾਣ ਨਾਲ ਉਸ ਦੇ ਆਪਣੇ ਜ਼ਖ਼ਮ ਉੱਤੇ ਅੰਗੂਰ ਆ ਜਾਣਾ ਸੀ। ਉਨ੍ਹਾਂ ਦੇ ਜੀਵਨ-ਆਨੰਦ ਵਿਚੋਂ ਉਸ ਨੂੰ ਵੀ ਖੁਸ਼ੀ ਉਧਾਰ ਮਿਲਣੀ ਸੀ ਜਿਸ ਦੀ ਸੰਭਾਵਨਾ ਖ਼ਤਮ ਹੋ ਗਈ। ਉਸ ਦੇ ਦੁਆਲੇ ਵਾ-ਵਰੋਲੇ ਘੁੰਮ ਰਹੇ ਸਨ, ਜਿਨ੍ਹਾਂ ਵਿਚ ਧੂੜ, ਅੱਕਾਂ ਦੇ ਖੁਸ਼ਕ ਪੱਤੇ ਅਤੇ ਸੁੱਕੀ ਕੰਡਿਆਲੀ ਉੱਡ ਰਹੇ ਸੀ। ਕਦੇ ਕਦੇ ਕੰਡਿਆਲੀ ਉਸ ਦੇ ਚਾਦਰੇ ਵਿਚ ਆ ਅੜਦੀ, ਜਿਸ ਨਾਲ ਉਸ ਦੀਆਂ ਕਈਆਂ ਬਾਵਾਂ ਤੋਂ ਲੱਤਾਂ ਝਰੀਟੀਆਂ ਗਈਆਂ। ਉਸ ਦੇ ਦਿਲ ਦਿਮਾਗ਼ ਵਿਚ ਵੀ ਵਰੋਲੇ ਉਠ ਰਹੇ ਸਨ, ਗੁੱਸੇ ਤੇ ਨਫ਼ਰਤ ਭਰੇ। ਉਹ ਬੇਮੰਜ਼ਲ ਰਾਹੀ ਵਾਂਗ ਭੌਂਦਾ ਜਾ ਰਿਹਾ ਸੀ। ਇਸ ਤੋਂ ਪਹਿਲਾਂ ਉਹ ਕਿੰਨੇ ਚਾਅ ਤੇ ਉਤਸ਼ਾਹ ਨਾਲ ਰੂਪ ਦਾ ਦਿਲ ਟੁੱਟ ਜਾਵੇਗਾ। ਪਿਆਰੇ ਤੋਂ ਵਿਛੜ ਕੇ ਭਲਾ ਪ੍ਰੇਮੀ ਜੀਉਂਦਾ ਕਿਵੇਂ ਰਹਿ ਸਕਦਾ ਹੈ।



ਜਦੋਂ ਦਿਆਲਾ ਰੂਪ ਨੂੰ ਮਿਲਿਆ, ਇਉਂ ਪ੍ਰਤੀਤ ਹੁੰਦਾ ਸੀ, ਜਿਵੇਂ ਉਦਾਸੀ ਤੇ ਝੋਰੇ ਦੀ ਟੱਕਰ ਹੋ ਗਈ। ਦਿਆਲੇ ਦੇ ਬੁੱਲ੍ਹ ਮੀਟੇ ਹੋਏ ਸਨ, ਪਰ ਉਸ ਦੀਆਂ ਨਿਰਾਸ਼ ਅੱਖਾਂ ਕਹਿ ਰਹੀਆਂ ਸਨ, ਤੂੰ ਵੀ ਪੱਟਿਆ ਗਿਆ, ਕਿਸੇ ਵੈਰੀ ਲਾਹੌਰ ਦਾ ਤਖ਼ਤ ਮੱਲ ਲਿਆ।

"ਬਸ ਬਾਜ਼ੀ ਤਾਂ ਬੀਤ ਗੀ।" ਦਿਆਲੇ ਨੇ ਮੰਜੇ ਉੱਤੇ ਬਹਿੰਦਿਆਂ ਜੁੱਤੀ ਨੂੰ ਉਲਟਿਆਂ ਕਰ ਕੇ ਝਾੜਿਆ।

"ਹੈਂ ?" ਹੈਰਾਨੀ ਵਿਚ ਰੂਪ ਦੇ ਮੂੰਹੋਂ ਸੁਭਾਵਿਕ ਨਿਕਲ ਗਿਆ।

"ਉਡਗੇ ਕਬੂਤਰ ਚੀਨੇ!"

"ਕੁਛ ਦੱਸੇਂ ਵੀ ?"

"ਚੰਨੋ ਮੰਗ ਦਿੱਤੀ।"

"ਸੱਚੀਂ।" ਜਿਵੇਂ ਦਿਆਲੇ ਨੇ ਝੂਠ ਆਖਿਆ ਸੀ, "ਕਿਥੇ ?" ਰੂਪ ਝੱਟ ਹੀ ਫਿਰ ਕਹਿ ਗਿਆ।

"ਬੁੱਟਰ।"

ਇਹ ਕੀ ਹੋ ਗਿਆ, ਰੂਪ ਸੋਚ ਰਿਹਾ ਸੀ। ਕਰਤਾਰਾ ਮੇਰੇ ਨਾਲ ਪੱਕੀ ਕਰ ਕੇ ਗਿਆ ਸੀ। ਉਸ ਦਿਨ ਥਾਣੇ ਵੀ ਮਿਲਣ ਆਇਆ ਸੀ। ਜੇ ਕੋਈ ਗੱਲ ਹੁੰਦੀ, ਉਹ ਮੈਥੋਂ ਨਾ ਪੁੱਛਦਾ ? ਉਸ ਦਾ ਸਿਰ ਭੌਂ ਰਿਹਾ ਸੀ, ਜਿਵੇਂ ਹੋਣੀ ਦੇ ਥੱਪੜ ਨੇ ਉਸ ਦੇ ਹੋਸ਼ ਗੁੰਮ ਕਰ ਦਿੱਤੇ ਸਨ। ਉਸ ਅੱਧਾ ਹਉਕਾ ਅੰਦਰੋਂ ਪੀਂਦਿਆਂ ਪੁੱਛਿਆ :

"ਮੈਨੂੰ ਪੂਰੀ ਗੱਲ ਦੱਸ, ਕਿਵੇਂ ਹੋਈ ?"

"ਪੂਰੀ ਗੱਲ ਦਾ ਤਾਂ ਪਤਾ ਨ੍ਹੀਂ ਸ਼ਾਮੋ ਤੋਂ ਐਨੀਂ ਕੁ ਸੁਣੀ ਏ। ਜਿਸ ਦਿਨ ਕਰਤਾਰਾ ਥਾਣੇ ਤੇਰੀ ਮੁਲਾਕਾਤ ਕਰ ਕੇ ਗਿਆ ਏ, ਉਸ ਤੋਂ ਅਗਲੇ ਦਿਨ ਹੀ ਘਰੋਂ ਨਿਕਲ ਗਿਆ ਤੇ ਆਪਣੇ ਮਾਮੇ ਨੂੰ ਨਾਲ ਲੈ ਕੇ ਸਾਕ ਲੱਭਦਾ ਰਿਹਾ। ਜਿੰਨਾ ਚਿਰ ਸਾਕ ਕਿਤੇ ਹੋ ਨ੍ਹੀਂ ਗਿਆ, ਬਸ ਓਨਾ ਚਿਰ ਘਰ ਨ੍ਹੀਂ ਮੁੜਿਆ। ਕਣਸੋ ਮਿਲੀ ਸੀਂ, ਉਹ ਨੂੰ ਤੇਰੀ ਚੰਨੋ ਦੀ ਮੁਹੱਬਤ ਦਾ ਪਤਾ ਲੱਗ ਗਿਆ। ਏਨੀ ਗੱਲ ਤੋਂ ਹੀ ਗੁੱਸਾ ਖਾ ਕੇ ਘਰੋਂ ਨਿਕਲ ਗਿਆ।"

"ਹੂੰ।" ਉਭਰਦੀ ਜਾ ਰਹੀ ਹਿੱਕ ਨੂੰ ਇਕ ਵਾਰ ਹੀ ਹਉਕੇ ਵਿਚ ਢਿੱਲਿਆਂ ਛੱਡਦਿਆਂ ਰੂਪ ਨੇ ਹੁੰਗਾਰਾ ਭਰਿਆ। ਰੂਪ, ਕਿੰਨਾ ਚਿਰ ਉਹ ਕੁਝ ਸੋਚਦਾ ਰਿਹਾ, ਜਿਸ ਦੀ ਉਸ ਨੂੰ ਉੱਕੀ ਸਮਝ ਨਹੀਂ ਆ ਰਹੀ ਸੀ। ਫਿਰ ਉਹ ਗੁੱਸੇ ਵਿਚ ਕੰਬ ਰਿਹਾ ਸੀ। ਉਸ ਦਾ ਬਦਲਾ-ਲਊ ਰੋਹ ਸਾਰੇ ਸਮਾਜ ਨੂੰ ਪਾੜ ਸੁੱਟਣਾ ਚਾਹੁੰਦਾ ਸੀ। ਫਿਰ ਉਹ ਸੋਚਣ ਲੱਗ ਪਿਆ, ਇਉਂ ਵੀ ਹੋ ਜਾਂਦਾ ਏ ? ਗੱਲ ਪੱਕੀ ਕਰ ਕੇ ਵੀ ਕੋਈ ਮੁਕਰ ਜਾਂਦਾ ? ਚੰਨੋ! ਤੇਰੀ ਮੇਰੀ ਮੁਹੱਬਤ ਨੂੰ ਕਿਸਮਤ ਦੀ ਇਕ ਠੋਕਰ ਨੇ ਬਾਹਰ ਆ ਜਾਣ ਤੋਂ ਪਹਿਲਾਂ ਹੀ ਤੀਲ੍ਹਾਂ ਦੇ ਆਲ੍ਹਣੇ ਵਾਂਗ ਖੇਰੂੰ ਖੇਰੂੰ ਕਰ ਦਿੱਤਾ। ਖੁਸ਼ਕ ਪੁਲਾੜ ਵਿਚ ਉਸ ਦਾ ਆਪਣਾ ਆਪ ਖੜਖੜਾਂਦੇ ਪੱਤਰ ਵਾਂਗ ਏਧਰੋਂ ਓਧਰ ਉੱਡਿਆ ਫਿਰਦਾ ਜਾਪਦਾ ਸੀ। ਜਗੀਰ ਉਨ੍ਹਾਂ ਕੋਲ ਬੋਤਲ ਲੈ ਕੇ ਆ ਗਿਆ।

"ਅੱਜ ਪੀਣ ਦਾ ਦਿਨ ਏ ?" ਰੂਪ ਆਪਣੇ ਸ਼ਬਦਾਂ ਵਿਚ ਰੋਂਦਾ ਜਾਪ ਰਿਹਾ ਸੀ। ਕੁਝ ਹੀ ਮਿੰਟਾਂ ਵਿਚ ਉਸਦੇ ਚਿਹਰੇ ਦੀ ਆਬ ਉੱਡ ਗਈ।

"ਕਿਉਂ ਸੁਖ ਏ ?" ਜਗੀਰ ਨੇ ਦੋਹਾਂ ਨੂੰ ਉਦਾਸ ਅਤੇ ਚੁੱਪ ਵੇਖ ਕੇ ਪੁੱਛਿਆ।

"ਚੰਨੋ ਮੰਗ ਦਿੱਤੀ।" ਦਿਆਲੇ ਨੇ ਜਗੀਰ ਨੂੰ ਦੱਸਿਆ।

"ਮੰਗ ਤੀ ?" ਜਗੀਰ ਨੇ ਅਨਹੋਣੀ ਸਮਝ ਕੇ ਹੈਰਾਨੀ ਮਹਿਸੂਸ ਕੀਤੀ। "ਕਰਤਾਰਾ ਤਾਂ ਓਦਣ ਆਖਦਾ ਸੀ, ਭੂਆ ਦੋ ਚੌਂਹ ਦਿਨਾਂ ਤਕ ਰੁਪਿਆ ਲੈ ਆਊਗੀ।" ਉਹ ਗੁੱਸੇ ਨਾਲ ਭਖ ਰਿਹਾ ਸੀ।

"ਚਲੋ ਜੋ ਕਿਸਮਤ! ਇਹ ਗੱਲ ਸਿਰੇ ਨਹੀਂ ਚੜ੍ਹਨੀ ਸੀ।" ਰੂਪ ਨੇ ਜ਼ਿੰਦਗੀ ਦੀ ਹਾਰ ਵਿਚ ਨਿਢਾਲ ਹੁੰਦਿਆਂ ਆਖਿਆ। ਉਸ ਦੀ ਰੂਹ ਕਤਲ ਹੋ ਗਈ ਅਤੇ ਉਸ ਦਾ ਜ਼ਖ਼ਮੀ ਅੰਦਰ ਰਹਿ ਰਹਿ ਲਰਜ਼ਾ ਰਿਹਾ ਸੀ। ਜਗੀਰ ਨੇ ਹੌਂਸਲਾ ਦੇਂਦਿਆਂ ਕਿਹਾ :

"ਓ ਕੋਈ ਫ਼ਿਕਰ ਨਾ ਕਰ ਤੂੰ ਸਾਕਾਂ ਦਾ ਨੀਂ ਘਾਟਾ, ਮੈਨੂੰ ਜਾ ਲੈਣ ਦੇ ਸਹੁਰੀਂ।"

"ਸਾਕ ਤਾਂ ਹੋ ਜੂ ਪਰ ਉਹ ਗੱਲ ਨੀਂ ਬਣਨੀ, ਭਾਵੇਂ ਮੁੜ ਕੇ ਜੰਮ ਪਈਏ।" ਉਹ ਆਪਣੇ ਖ਼ਿਆਲਾਂ ਵਿਚ ਜਾ ਕੇ ਚੰਨੋ ਤੋਂ ਪੁੱਛਣ ਲੱਗਾ, "ਦੱਸ ਹੁਣ ਕਿਵੇਂ ਬਣੇਗੀ ?"

"ਹੁਣ ਝੋਰਾ ਕੀਤਿਆਂ ਕੁਝ ਨੀਂ ਬਣਨਾ, ਫੜੋ ਪੀਵੋ।"

ਉਨ੍ਹਾਂ ਪੀਣੀ ਸ਼ੁਰੂ ਕਰ ਦਿੱਤੀ। ਰੂਪ ਨੂੰ ਭੋਰਾ ਸੁਆਦ ਨਹੀਂ ਆ ਰਿਹਾ ਸੀ। ਉਹ ਮਾਰੀਦਾ ਅੱਕ ਚੱਬ ਰਿਹਾ ਸੀ। ਨਿਘਰਦੇ ਜਾ ਰਹੇ ਦਿਲ ਨਾਲ ਉਸ ਸੋਚਿਆ, ਕੀ ਹੋਣਾ ਸੀ, ਕੀ ਰੰਗ-ਰਾਗ ਬੱਝਣੇ ਸਨ ਅਤੇ ਆਹ ਕੀ ਹੋ ਗਿਆ। ਪਰ ਜੇ ਚੰਨੋ ਜਿਗਰਾ ਕਰੇ, ਹੁਣ ਵੀ ਸਭ ਕੁਝ ਹੋ ਸਕਦਾ ਹੈ। ਵਿਆਹ ਨਹੀਂ, ਉਂਜ ਹੀ ਸਹੀ। ਉਸ ਪੈੱਗ ਪੀਂਦਿਆਂ ਦਿਆਲੇ ਨੂੰ ਥੋੜ੍ਹੇ ਜੋਸ਼ ਵਿਚ ਕਿਹਾ :

"ਹੱਛਾ ਦੋਸਤਾ! ਇਕ ਵਾਰੀ ਮਾਰਾਂਗੇ ਜ਼ੋਰ ਬੰਨ੍ਹ ਕੇ, ਅੱਗੇ ਡੋਰਾ ਮਾਲਕ ਹੱਥ।"

"ਉਂਜ ਈ ?"

"ਹਾਂ, ਜੇ ਚੰਨੋ ਮੰਨ ਗਈ।"

"ਕੋਈ ਵੱਡੀ ਗੱਲ ਨੀਂ, ਜੇ ਆਪਣੀ ਗੱਲ 'ਤੇ ਅੜ ਕੇ ਜ਼ਿੱਦ ਪੁਗਾਅ ਜਾਵੇ।"

"ਤੀਵੀਂ ਦਾ ਐਨਾ ਜੇਰਾ ਕਿਥੇ। ਉਹ ਕਿਤੇ ਸਾਹਿਬਾਂ ਏ!" ਜਗੀਰ ਨੇ ਬੋਤਲ ਦਾ ਮੂੰਹ ਕਾਕ ਨਾਲ ਬੰਦ ਕਰਦਿਆਂ ਆਖਿਆ, "ਪਰ ਕੀ ਕਹਿ ਸਕਦੇ ਆਂ, ਜੇ ਚਿੱਤ ਫੁਸਕ ਆਵੇ। ਪਰ ਮਰ ਜਾਣੀਂ ਪਿਆਰ ਈ ਬਹੁਤ ਕਰਦੀ ਸੀ, ਪਰ ਕਰਮਾਂ ਨੇ ਡਾਹ ਨਾ ਦਿੱਤੀ।"

"ਦੇਖੀ ਜਾਊਗੀ, ਜਿਵੇਂ ਹੋਊਗੀ ਹੁਣ ਵੱਜਾਂਗੇ ਸਿੱਧੇ ਈ। ਤੂੰ ਦਿਆਲਿਆ, ਸ਼ਾਮੋ ਰਾਹੀਂ ਸੁਨੇਹਾ ਘੱਲੀਂ ਚੰਨੋ ਨੂੰ। ਮੈਂ ਭਲਕੇ ਫਰਮਾਹਾਂ ਵਾਲੇ ਖੂਹ 'ਤੇ ਆਊਂਗਾ ਸੂਰਜ ਛਿਪ ਜਾਣ ਪਿੱਛੋਂ, ਜਿਥੇ ਆਪਾਂ ਪਹਿਲੀ ਵਾਰ ਮਿਲੇ ਸੀ। ਆਖੀਂ ਉਹ ਬਾਹਰ ਦੇ ਪੱਜ ਕੱਲੀ ਆਵੇ।" ਰੂਪ ਨੂੰ ਹੁਣ ਨਸ਼ਾ ਤੇਜ਼ ਹੋ ਚੱਲਿਆ ਸੀ।

ਆਪਣੀ ਪਿਆਰ-ਆਸ਼ਾ ਨੂੰ ਜਿੱਤਣ ਲਈ ਜੇ ਮਾਹੌਲ ਮਨੁੱਖ ਦਾ ਪੂਰਨ ਸਾਥ ਨਾ ਦੇਵੇ, ਤਦ ਉਸ ਦੇ ਅੰਦਰਲੇ ਭਾਵ ਬਗਾਵਤ ਵਿਚ ਬਦਲ ਜਾਂਦੇ ਹਨ। ਇਹ ਪ੍ਰਤਿਕਰਮ ਕੁਦਰਤੀ ਹੁੰਦੇ ਹਨ। ਪਰ ਸਮਾਜ-ਸੁਆਮੀ ਅਜਿਹੇ ਪ੍ਰਤਿਕੂਲ ਕਾਰਜਾਂ ਨੂੰ ਬਦਮਾਸ਼ੀ ਕਹਿ ਕੇ ਪੁਕਾਰਦੇ ਹਨ। ਜ਼ਿੰਦਗੀ ਦੀ ਭਾਲ ਵਿਚ ਕਲਪਨਾਵਾਂ ਅਤੇ ਉਨ੍ਹਾਂ ਦੇ ਕਰਮ ਸਦਾ ਅੱਗੇ ਤੋਂ ਅਗੇਰੇ ਵੱਧਦੇ ਰਹਿੰਦੇ ਹਨ। ਪਾਣੀ ਨੂੰ ਨੀਵੇਂ ਪਾਸੇ ਵੱਲ ਵਹਿਣਾ ਕੋਈ ਨਹੀਂ ਸਿਖਾਉਂਦਾ। ਫ਼ਿਤਰਤ ਆਪ ਜ਼ਿੰਦਗੀ ਦੀ ਗੁਰੂ ਹੈ। ਉਸ ਦੇ ਸੁਭਾਅ ਅਤੇ ਅਮਲ ਵਿਚ ਕਿਸੇ ਤਰ੍ਹਾਂ ਦੀ ਅਦਲਾ-ਬਦਲੀ ਦੀ ਸੰਭਾਵਨਾ ਨਹੀਂ ਰੂਪ ਦੀਆਂ ਪਿਆਰ-ਕਾਮਨਾਵਾਂ ਦੀ ਸਮਾਜ ਨਾਲ



ਸਿੱਧੀ ਟੱਕਰ ਹੋ ਗਈ। ਆਪਣੀ ਪ੍ਰਾਪਤੀ ਲਈ ਉਸ ਵਿਰਲਾਂ ਲੱਭਣੀਆਂ ਸ਼ੁਰੂ ਕਰ ਦਿੱਤੀਆਂ, ਜਿਨ੍ਹਾਂ ਵਿਚ-ਦੀ ਸਰੀਕਿਆਂ ਭਟਕਦੀਆਂ ਪਿਆਰ-ਰੁਚੀਆਂ ਜ਼ਿੰਦਗੀ ਨਾਲ ਹੇਲ-ਮੇਲ ਹੋ ਕੇ ਤ੍ਰਿਪਤ ਹੋ ਸਕਦੀਆਂ।

ਉਨ੍ਹਾਂ ਦੇ ਪੀਂਦਿਆਂ ਉੱਤੇ ਹੀ ਅਰਜਨ ਆ ਗਿਆ। ਉਹ ਪਹਿਲੋਂ ਈ ਸ਼ਰਾਬੀ ਸੀ ਅਤੇ ਅੱਧੀ ਬੋਤਲ ਉਹਦੇ ਚਾਦਰੇ ਦੀ ਡੱਬ ਵਿਚ ਟੰਗੀ ਹੋਈ ਸੀ।

"ਤੁਸੀਂ ਚੋਰੀ ਪੀਂਦੇ ਓ ਚੋਰੀ!" ਉਸ ਆਉਂਦਿਆਂ ਹੀ ਆਪਣੀ ਅੱਧੀ ਬੋਤਲ ਵਿਚਾਲੇ ਰੱਖ ਦਿੱਤੀ।

"ਸਾਲਿਆ ਲੰਡੇ ਦਿਆ, ਪੀ ਕੇ ਤੂੰ ਸ਼ੇਰ ਜੋ ਕਰਦਾ ਏਂ।" ਜਗੀਰ ਨੇ ਉਸ ਦੀ ਬੋਤਲ ਹਿਲਾ ਕੇ ਨਸ਼ਾ ਚੰਗਾ ਮਾੜਾ ਪਰਖਦਿਆਂ ਉੱਤਰ ਦਿੱਤਾ।

ਅਰਜਨ ਨੇ ਦਿਆਲੇ ਵੱਲ ਮੂੰਹ ਕਰ ਕੇ ਰੜਕ ਨਾਲ ਆਖਿਆ

"ਸੁਣਿਆ ਏ ਬਾਈ, ਤੇਰੀ ਹੀਰ ਖੇੜੇ ਵਿਆਹ ਕੇ ਲੈ ਗੇ!"

"ਆਹੋ ਬਾਈ!" ਦਿਆਲਾ ਝੇਪਰਦਾ ਥੋੜ੍ਹਾ ਮੁਸਕਰਾ ਪਿਆ।

"ਲੈ ਹੁਣ ਮੂਲੀਆਂ ਤੇ ਡਾਂਗਾਂ ਨਾ ਖਾਈਂ, ਜੇ ਲਿਆਉਣੀ ਹੋਈ ਤਾਂ ਜੱਟ ਨੂੰ ਯਾਦ ਕਰੀਂ।"

ਰੂਪ ਨੇ ਅੱਖ ਦੱਬ ਦਿੱਤੀ ਸਾਰਿਆਂ ਨੇ ਇਸ ਕੋਲ ਕੋਈ ਵੀ ਗੱਲ ਨਹੀਂ ਕਰਨੀ, ਨਿਰਾ ਭੜਥੂ ਏ। ਏਧਰ ਓਧਰ ਦੀਆਂ ਗੱਲਾਂ ਵਿਚ ਅਸਲੀਅਤ ਨੂੰ ਲੁਕਾ ਲਿਆ। ਰੋਟੀ ਖਾਂਦਿਆਂ ਸਾਰ ਹੀ ਉਨ੍ਹਾਂ ਨੂੰ ਨੀਂਦ ਆ ਗਈ, ਕੁਝ ਨਸ਼ੇ ਦਾ ਜ਼ੋਰ ਪੈ ਗਿਆ। ਉਹ ਸਾਰੇ ਦਲਾਨ ਵਿਚ ਸੌਂ ਗਏ, ਪਰ ਰੂਪ ਨੂੰ ਸ਼ਰਾਬੀ ਹੋਣ ਦੇ ਬਾਵਜੂਦ ਵੀ ਪਿਆਰ ਦੀ ਤੋੜ ਲੱਗੀ ਰਹੀ।

ਉਸੇ ਸ਼ਾਮ ਰੂਪ ਨੇ ਦਿਆਲੇ ਨੂੰ ਕਪੂਰਿਆਂ ਨੂੰ ਤੋਰ ਦਿੱਤਾ। ਜਦ ਉਸ ਨੂੰ ਛੱਡ ਕੇ ਆ ਰਿਹਾ ਸੀ, ਓਦੋਂ ਵੀ ਚੰਨੋ ਬਾਰੇ ਹੀ ਸੋਚ ਰਿਹਾ ਸੀ। ਚੰਨੋ ਜੇ ਨਾਲ ਤੁਰਨਾ ਮੰਨ ਗਈ ਪੌ ਬਾਰਾਂ ਹੀ ਹੋ ਜਾਣਗੇ। ਇਸ ਕੰਮ ਦੇ ਸਿੱਟੇ ਭੈੜੇ ਵੀ ਨਿਕਲ ਸਕਦੇ ਹਨ, ਪਰ ਉਸ ਦੀ ਖ਼ਾਤਰ ਤਾਂ ਦੋਜ਼ਖ਼ ਮਨਜ਼ੂਰ ਹੈ। ਪਰ ਯਾਰਾ ਇਹ ਭਾਨੀ ਕਿਸ ਮਾਰੀ ? ਕਰਤਾਰਾ ਥਾਣੇ ਜਿਉਣੇ ਦੀ ਗੱਲ ਰੜਕਾਉਂਦਾ ਸੀ, ਉਸੇ ਸਾਲੇ ਦੀ ਸ਼ਰਾਰਤ ਹੈ। ਹੋਰ ਲਗਦੇ ਬੂਟਿਆਂ ਦੀ ਜੜ੍ਹਾਂ ਵਿਚ ਕੌਣ ਤੇਲ ਪਾਉਂਦਾ ਹੈ। ਲੈ ਇਹਦੀਆਂ ਬਾਹਾਂ ਬੰਗਣੇ ਪਾਉਂਦੇ ਹਾਂ।

ਪਿੰਡ ਵੜਦਿਆਂ, ਖ਼ਿਆਲਾਂ ਅਤੇ ਅਮਲਾਂ ਵਿਚ ਉਲਝੀ ਤਾਣੀ ਵਿਚ ਉਸ ਨੂੰ ਗਿਆਨੀ ਯਾਦ ਆ ਗਿਆ। ਕਿਉਂ ਨਾ ਸਿਆਣੇ ਮਿੱਤਰ ਦੀ ਸਲਾਹ ਲੈ ਲਈਏ, ਓਥੋਂ ਦੀ ਉਹ ਪਿੰਡ ਦੀ ਉਤਲੀ ਫਿਰਨੀ ਨੂੰ ਪੈ ਗਿਆ ਅਤੇ ਗਿਆਨੀ ਦੇ ਸਾਹਮਣੇ ਬਹਿ ਕੇ ਸਾਰਾ ਦੁੱਖ ਰੋਇਆ।

"ਹੁਣ ਦੱਸੋ ਮੈਂ ਕਿਵੇਂ ਕਰਾਂ। ਮਰਨੋ ਮਰ ਜੂੰ ਗਾ, ਪਰ ਓਹ ਦਿਲ 'ਚੋਂ ਨਹੀਂ ਨਿਕਲਣੀ। ਉਹ ਕਿਸੇ ਵੇਲੇ ਵੀ ਨਹੀਂ ਭੁੱਲਦੀ।"

ਜੀਵਨ ਭੁੱਖੇ ਦਿਲ ਦੀਆਂ ਤ੍ਰਿਸ਼ਨਾਵਾਂ ਹੁਸਨ ਪਿਆਰ ਦੇ ਮੇਲ ਨੂੰ ਅਨੁਭਵ ਕਰ ਕੇ ਲਾਟਾਂ ਮੱਚ ਉਠਦੀਆਂ ਹਨ। ਇਕ ਵਿਛੋੜਾ ਦੂਜੇ ਲਈ ਸਦੀਵੀ ਦਰਦ ਜ਼ਖ਼ਮ ਬਣ ਜਾਂਦਾ ਹੈ। ਗਿਆਨੀ ਨੇ ਉਸ ਦੀ ਦਿਲ-ਵੇਦਨਾ ਨੂੰ ਹਰ ਪਹਿਲੂ ਤੋਂ ਮਹਿਸੂਸ ਕਰਦਿਆਂ ਕਿਹਾ।

"ਗੱਲ ਬੜੀ ਮਾੜੀ ਹੋਈ। ਚੰਗਾ ਹੁੰਦਾ ਜੇ ਜੁਗ ਬਣ ਜਾਂਦਾ, ਕਿਸੇ ਦਾ ਕੁਝ ਵੀ ਨਹੀਂ ਸੀ ਵਿਗੜਦਾ। ਪਰ ਚੁੱਕ ਕੇ ਲਿਆਉਣ ਵਾਲੀ ਗੱਲ ਸੋਚਣ ਸਮਝਣ ਵਾਲੀ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਤੈਨੂੰ ਸਮਾਜ ਨੇ ਸਾਰੀ ਉਮਰ ਮੁਆਫ਼ ਨਹੀਂ ਕਰਨਾ ਅਤੇ ਉਸ ਨੂੰ ਵੀ ਤੇਰੇ ਸ਼ਰੀਕੇ ਕਬੀਲੇ ਨੇ ਆਖਣਾ ਏ : ਨੱਕ-ਵੱਢੀ ਉਧਲ ਕੇ ਆਈ, ਨੀ ਤੂੰ ਵੀ ਗੱਲ ਕਰਨ ਨੂੰ ਮਰਦੀ ਏਂ, ਸਿਹਰਿਆਂ ਨਾਲ ਵਿਆਹ ਕੇ ਲਿਆਂਦੀ ਏਂ? ਇਸ ਲਈ ਧੱਕਾ ਕਰਨ ਦੀ ਥਾਂ ਇਕ ਵਾਰ ਉਸ ਦੇ ਭਾਈ ਨੂੰ ਦਲੀਲ ਨਾਲ ਜਿੱਤਣ ਦੀ ਕੋਸ਼ਿਸ਼ ਕਰਨੀ ਚਾਹੀਦੀ ਏ। ਸ਼ਾਇਦ ਮੰਨ ਜਾਵੇ।"

"ਓਹ ਕਿਹੜਾ ਪੜ੍ਹਿਆ ਲਿਖਿਆ ਏ, ਨਾਲੇ ਜੱਟ ਕਦੇ ਅੜੀ ਨਹੀਂ ਛੱਡਦਾ।"

"ਸਾਡਾ ਸਮਾਜ ਈ ਫੂਕਣਾ ਅਜਿਹਾ ਹੈ, ਭੈਣ ਅਤੇ ਧੀ ਦੇ ਮੁਆਮਲੇ ਵਿਚ ਕਿਸੇ ਦਾ ਚੰਗਾ ਦਖ਼ਲ ਵੀ ਬਰਦਾਸ਼ਤ ਨਹੀਂ ਕਰ ਸਕਦਾ। ਖ਼ੈਰ ਤੂੰ ਅਜਿਹਾ ਅਵੈੜਾ ਕੰਮ ਹਾਲੇ ਨਾ ਕਰੀਂ। ਮੈਂ ਆਪ ਕਰਤਾਰੇ ਨੂੰ ਮਿਲਾਂਗਾ।"

"ਤੁਸੀਂ ਗਿਆਨੀ ਜੀ, ਪਾਣੀ ਵਿਚ ਮਧਾਣੀ ਵਾਲੀ ਗੱਲ ਕਰਦੇ ਓ। ਕਈ ਵਾਰੀਂ ਮੂਰਖ ਦੀ ਵਾਹੀ ਡਾਂਗ ਕੰਮ ਕੱਢ ਜਾਂਦੀ ਐ।"

"ਗੱਲ ਤੇਰੀ ਠੀਕ ਹੈ। ਕੋਈ ਵੀ ਚਾਰਾ ਜਦੋਂ ਨਾ ਰਹੇ, ਓਦੋਂ ਅੰਨ੍ਹਾ ਧੱਕਾ ਵਰਤਣਾ ਚਾਹੀਦਾ ਹੈ। ਕੀ ਕਹਿ ਸਕਦੇ ਹਾਂ, ਕੰਮ ਵੀ ਬਣ ਜਾਵੇ ਅਤੇ ਵਿਗੜੇ ਵੀ ਨਾ। ਫਿਰ ਜਿੰਨਾ ਚਿਰ ਨਾਲ ਤੁਰਨ ਵਾਲੀ ਪੂਰੀ ਹਾਮੀ ਨਾ ਭਰੇ, ਓਨਾ ਚਿਰ ਇਹ ਖ਼ਿਆਲ ਦਿਲ 'ਚ ਵੀ ਨਹੀਂ ਲਿਆਉਣਾ ਚਾਹੀਦਾ।"

"ਉਸ ਦਾ ਤੁਸੀਂ ਫ਼ਿਕਰ ਨਾ ਕਰੋ, ਮੈਂ ਭਲਕੇ ਈ ਪਤਾ ਲੈ ਆਵਾਂਗਾ। ਨਾਲੇ ਜਿਉਣੇ ਦੇ ਅੱਜ ਹੱਡ ਤੱਤੇ ਜ਼ਰੂਰ ਕਰਨੇ ਐ।"

"ਨਾ ਨਾ, ਭੁੱਲ ਕੇ ਵੀ ਨਾ ਕੁਝ ਗੜਬੜ ਕਰਿਓ। ਜਿੰਨਾ ਚਿਰ ਗੱਲ ਦਾ ਇਕ ਸਿਰਾ ਨਾ ਹੋ ਜਾਵੇ, ਓਨਾ ਚਿਰ ਵਿਰੋਧੀ ਨੂੰ ਕਿਸੇ ਤਰ੍ਹਾਂ ਦੀ ਸ਼ਿਕਾਇਤ ਦਾ ਵੀ ਮੌਕਾ ਨਹੀਂ ਦੇਣਾ ਚਾਹੀਦਾ।" ਗਿਆਨੀ ਨੇ ਰੂਪ ਨੂੰ ਹਰ ਤਰ੍ਹਾਂ ਸਾਊ ਬਣਨੇ ਲਈ ਵਿੱਦਤ ਕੀਤਾ।

ਰੂਪ ਗਿਆਨੀ ਦੀ ਸਿਆਣਪ ਦਾ ਕਾਇਲ ਹੋ ਗਿਆ। ਪਰ ਉਸ ਦੇ ਅੰਦਰ ਰਲੀ-ਮਿਲੀ ਨਫ਼ਰਤ ਦਾ ਧੂੰਆਂ ਉਠ ਰਿਹਾ ਸੀ, ਜਿਹੜਾ ਉਸ ਦੇ ਗੋਰੇ ਨਿਛੋਹ ਸਿਊ ਵਰਗੇ ਰੰਗ ਨੂੰ ਹਰ ਪਲ ਕਾਲਾ ਕਰਦਾ ਜਾ ਰਿਹਾ ਸੀ। ਉਹ ਗੁੱਸੇ ਵਿਚ ਹਿੱਕ ਫੁਲਾਉਂਦਾ ਮੁੜ ਸਾਹ ਢਿੱਲਾ ਛੱਡ ਕੇ ਨਿੱਸਲ ਹੋ ਜਾਂਦਾ, ਜਿਵੇਂ ਉਹ ਆਪਣੀ ਹਾਰ ਗਈ ਬਾਜ਼ੀ ਨੂੰ ਦਿਲੋਂ ਚੰਗੀ ਤਰ੍ਹਾਂ ਮੰਨ ਚੁੱਕਾ ਸੀ। ਉਹ ਘਰ ਨੂੰ ਸੋਚਦਾ ਜਾ ਰਿਹਾ ਸੀ, ਫਾਡੀ ਸਮਾਜ ਵਿਚ ਮੁੰਡਾ ਭਾਵੇਂ ਇੱਕ ਛੱਡ ਕਈ ਮੰਗਣੇ ਵਿਆਹ ਕਰਵਾ ਲਵੇ, ਪਰ ਇਕ ਕੁੜੀ ਦਾ ਸਾਕ ਕਰ ਕੇ ਪਿੱਛੋਂ ਪਰਤਾਇਆ ਨਹੀਂ ਜਾ ਸਕਦਾ। ਹਾਂ, ਲਾਲਚ-ਵਸ ਭਾਵੇਂ ਕੁਝ ਹੋ ਜਾਵੇ। ਪਰ ਕਰਤਾਰਾ ਥੈਲੀ ਹੈ ਅਤੇ ਇੱਕ ਵੈਲੀ, ਭੈਣ ਦੇ ਪੈਸੇ ਲੈਣ ਨਾਲੋਂ ਡਾਕਾ ਮਾਰ ਲੈਣਾ ਚੰਗਾ ਸਮਝਦਾ ਹੈ।

ਔਂਧਾ ਦਿਨ ਸੋਚ ਉਸ ਨੂੰ ਤੋੜਦੀ ਰਹੀ। ਵੱਧ ਰਹੀ ਰਾਤ ਡਾਇਣ ਨੂੰ ਔਖਿਆਂ ਸੁਖਾਲਿਆਂ ਬਿਤਾਣ ਲਈ ਹਾਲੇ ਉਹ ਵਿਹੜੇ ਵਿਚ ਮੰਜਾ ਡਾਹ ਰਿਹਾ ਸੀ ਕਿ ਮਰਾਸਣ ਦੀ ਕੰਧ ਤੋਂ ਬਚਨੋ ਨੇ ਸਿਰ ਉੱਚਾ ਕੀਤਾ। ਰੂਪ ਉਸ ਨੂੰ ਵੇਖ ਕੇ ਅਸਲੋਂ ਸੜ ਗਿਆ। ਉਸ ਦੇ ਚਾਅ ਅਸਲੋਂ ਮਰ ਗਏ। ਉਸ ਨੂੰ ਆਪ ਪਤਾ ਨਹੀਂ ਸੀ ਕਿ ਬਚਨੋ ਨਾਲ ਦਿਨੋ-ਦਿਨ ਕਿਉਂ



ਨਫ਼ਰਤ ਹੁੰਦੀ ਜਾ ਰਹੀ ਹੈ? ਅੰਦਰ ਤਕਲੀਫ਼ ਅਨੁਭਵ ਕਰਨ ਉਪਰੰਤ ਉਸ ਅੱਗੇ ਵਧ ਕੇ ਬਚਨੋ ਨੂੰ ਕੰਧ ਤੋਂ ਉਤਾਰ ਲਿਆ।

ਉਹ ਚੁਪ-ਚਾਪ ਮੰਜੇ 'ਤੇ ਆ ਬੈਠਾ। ਇਉਂ ਜਾਪਦਾ ਸੀ ਜਿਵੇਂ ਉਸ ਦਾ ਅੰਗ ਅੰਗ ਟੁੱਟ ਚੁੱਕਾ ਹੈ ਜਾਂ ਉਸ ਦੀ ਰੂਹ ਹੀ ਗਵਾਚ ਗਈ ਹੈ। ਬਚਨੋ ਨੇ ਉਸ ਦੇ ਚਿਹਰੇ ਦੀ ਲੰਮੀ ਚੁੱਪ ਤੋਂ ਸਭ ਕੁਝ ਸਮਝ ਲਿਆ। ਉਹ ਉਸ ਤੋਂ ਛੇਤੀ ਸੁਣਨਾ ਚਾਹੁੰਦੀ ਸੀ ਕਿ ਕਪੂਰਿਆਂ ਤੋਂ ਸਾਕ ਵਲੋਂ ਜਵਾਬ ਆ ਗਿਆ ਹੈ।

"ਅੱਜ ਕੌਣ ਮੁੰਡਾ ਆਇਆ ਸੀ? ਇਹ ਅੱਗੇ ਵੀ ਇਕ ਵਾਰ ਆਇਆ ਸੀ?"

"........" ਰੂਪ ਨੇ ਕੋਈ ਜਵਾਬ ਨਾ ਦਿੱਤਾ। ਉਹ ਸਮਝਦਾ ਸੀ, ਇਹ ਕੀ ਬਕਵਾਸ ਕਰ ਰਹੀ ਹੈ।

"ਕੀ ਗੱਲ, ਬੋਲਦਾ ਨ੍ਹੀਂ?"

"ਹੂੰ!" ਰੂਪ ਨੇ ਉਸ ਵੱਲ ਮਾਮੂਲੀ ਤੱਕਿਆ। ਉਹ ਸੋਚ ਰਿਹਾ ਸੀ, ਇਸ ਨੂੰ ਕੀ ਆਖਾਂ, ਮੈਂ ਪੱਟਿਆ ਗਿਆ।

"ਸਰਦਾਰ ਜੀ ਬੋਲਦਾ ਨ੍ਹੀਂ?" ਬਚਨੋ ਨੇ ਉਸ ਨੂੰ ਮੋਢਿਆਂ ਤੋਂ ਫੜ ਕੇ ਹਲੂਣਿਆਂ।

"ਅੱਜ ਮੇਰਾ ਚਿੱਤ ਨਹੀਂ ਰਾਜ਼ੀ।"

"ਕਿਉਂ ਕੁਝ ਦੁਖਦਾ ਏ?"

"ਨਹੀਂ, ਐਵੇਂ ਈ।"

"ਫੇਰ ਇਉਂ ਕਿਉਂ ਨਹੀਂ ਆਖਦਾ, ਕਪੂਰਿਆਂ ਤੋਂ ਜਵਾਬ ਆ ਗਿਆ।" ਬਚਨੋ ਨੇ ਬਰਾਬਰ ਬਹਿੰਦਿਆਂ ਕਿਹਾ, "ਕੋਈ ਨਹੀਂ ਸਾਕ ਹੋਰ ਹੋ ਜਾਊਗਾ।"

"ਤੈਨੂੰ ਕੀਹਨੇ ਦੱਸਿਆ ਏ?" ਰੂਪ ਦੀਆਂ ਅੱਖਾਂ ਵਿਚ ਨਫ਼ਰਤ ਇਕ ਵਾਰ ਹੀ ਗੁਸੀਲੀ ਹੋ ਚਮਕੀ।

"ਕਿਸੇ ਨੇ ਦੱਸਿਆ ਹੋਵੇ, ਤੂੰ ਤਾਂ ਨਹੀਂ ਦੱਸਿਆ।"

"ਇਹ ਗੱਲ ਹੀ ਕੀ ਸੀ, ਜਿਹੜੀ ਮੈਂ ਤੈਨੂੰ ਤੇ ਲੋਕਾਂ ਨੂੰ ਦੱਸਦਾ, ਬਈ ਮੇਰੇ ਨਾਲ ਜੱਗੋਂ ਤੇਰਵੀਂ ਹੋਈ ਏ।"

"ਨਹੀਂ, ਤੂੰ ਚਿੱਤ ਦੀ ਗੱਲ ਅੱਗੇ ਕਿਹੜਾ ਦੱਸਦਾ ਹੁੰਨਾ ਏਂ।"

"ਚੰਗਾ ਨਹੀਂ ਦੱਸਦਾ ਤਾਂ ਨਾ ਸਹੀ। ਮੈਂ ਤੇਰੇ ਨਾਲ ਲੜਦਾ ਨਹੀਂ।"

"ਪਰ ਮੈਂ ਤਾਂ ਲੜਨਾ ਏ।" ਉਸ ਬਹੁਤ ਨਹੋਰਿਆਂ ਨਾਲ ਰੂਪ ਦੇ ਗਲ ਬਾਹਾਂ ਪਾ ਦਿੱਤੀਆਂ।

"ਬਚਨੋ!" ਰੂਪ ਨੇ ਇਕ ਵਾਰ ਹੀ ਬਾਹਾਂ ਤੋੜਦਿਆਂ ਆਖਿਆ, "ਬਸ ਤੂੰ ਜਾਹ, ਆਹੋ।"

"ਗੁੱਸਾ ਜਿਉਣੇ ਦਾ ਕੱਢਦਾ ਏਂ ਹਮਾਤੜ 'ਤੇ।" ਬਚਨੋ ਰੂਪ ਵਲੋਂ ਹਰ ਹਾਲਤ ਵਿਚ ਸੱਚੀ ਰਹਿਣਾ ਚਾਹੁੰਦੀ ਸੀ। ਏਸੇ ਲਈ ਉਸ ਜਿਉਣੇ ਦਾ ਨਾਂ ਲੈ ਕੇ ਰੂਪ ਦੇ ਗੁੱਸੇ ਦਾ ਸਾਰਾ ਧਿਆਨ ਉਸ ਵੱਲ ਹੀ ਮੋੜ ਦਿੱਤਾ।

"ਹੋਰ ਵੀ ਜ਼ੋਰ ਲਾ ਲਏ, ਜਿਸ ਲਾਉਣਾ ਏਂ।"

ਬਚਨੋ ਦਾ ਇਕ ਪਲ ਦਿਲ ਧੜਕਿਆ। ਚੋਰ ਨੂੰ ਸਦਾ ਆਪਣਾ ਪਾਲਾ ਮਾਰਦਾ

ਹੈ। ਉਸ ਚੰਗੀ ਤਰ੍ਹਾਂ ਸਮਝ ਲਿਆ ਕਿ ਰੂਪ ਅੱਜ ਉਸ ਨਾਲ ਸਿੱਧੇ ਮੂੰਹ ਗੱਲ ਵੀ ਨਹੀਂ ਕਰਦਾ। ਉਸ ਰੂਪ ਨੂੰ ਪਰਚਾਉਣ ਦਾ ਆਖ਼ਰੀ ਯਤਨ ਕੀਤਾ, ਪਰ ਉਹ ਬਰਫ਼ ਦੀ ਸਿਲ ਸੀ।

ਸੁਣ ਵੇ ਮੁੰਡਿਆ ਕੈਂਠੇ ਵਾਲਿਆ,
ਕੈਂਠਾ ਰੋਗਣ ਕੀਤਾ,
ਤੇਰੇ ਬੋਲਾਂ ਨੇ, ਧੋ ਕੇ ਕਾਲਜਾ ਪੀਤਾ।

## 15

ਪੈ ਗੇ ਮਾਮਲੇ ਭਾਰੀ, ਨਰਮ ਸਰੀਰਾਂ ਨੂੰ।

ਰੂਪ ਜਗੀਰ ਨੂੰ ਘੋੜੀ ਸਮੇਤ ਸੈਦ ਕਬੀਰ ਅਟਕਣ ਲਈ ਕਹਿ ਗਿਆ ਅਤੇ ਆਪ ਖਾਕੀ ਚਾਦਰੇ ਦੀ ਬੁੱਕਲ ਮਾਰ ਫਰਮਾਹਾਂ ਵਾਲੇ ਖੂਹ ਨੂੰ ਤੁਰ ਪਿਆ। ਅੰਨ੍ਹੇਰਾ ਪਲੋ-ਪਲੀ ਵੱਧਦਾ ਜਾ ਰਿਹਾ ਸੀ। ਖੂਹ ਤੋਂ ਥੋੜ੍ਹਾ ਹਟਵਾਂ ਉਹ ਇਕ ਫਰਮਾਂਹ ਹੇਠ ਬਹਿ ਗਿਆ। ਦਰੱਖਤ ਹੇਠ ਅੰਨ੍ਹੇਰਾ ਹੋਰ ਸੰਘਣਾ ਹੋ ਗਿਆ ਸੀ ਅਤੇ ਖਾਕੀ ਚਾਦਰੇ ਦੀ ਬੁੱਕਲ ਵਿਚ ਉਹ ਨੇੜੇ ਖਲੋਤੇ ਆਦਮੀ ਨੂੰ ਵੀ ਨਹੀਂ ਦਿਸਦਾ ਸੀ। ਫਰਮਾਂਹ ਦੇ ਵਾਲਾਂ ਵਰਗੇ ਪੱਤਿਆਂ ਵਿਚ ਦੀ ਸਰਕਦੀ ਹਵਾ ਸ਼ੂਕ ਰਹੀ ਸੀ। ਮੁੱਛਾਂ ਵਾਲੇ ਟਕੂਏ ਨੂੰ ਉਹ ਬਾਰ ਬਾਰ ਬੰਜਰ ਜ਼ਮੀਨ 'ਚ ਖੋਭ ਰਿਹਾ ਸੀ ਅਤੇ ਝਟ ਕੁ ਪਿਛੋਂ ਆਪਣੇ ਡੱਬ ਵਿਚ ਲਕੋਏ ਛੇ ਗੋਲੀ ਦੇ ਜਰਮਨੀ ਪਿਸਤੌਲ ਨੂੰ ਟੋਂਹਦਾ। ਉਸਦਾ ਹੌਂਸਲਾ ਕਹਿ ਰਿਹਾ ਸੀ, ਪਿਸਤੌਲ ਦੀ ਸਹਾਇਤਾ ਨਾਲ ਅੱਗੇ ਵੱਧਦੇ ਹਰ ਵਿਰੋਧੀ ਦੀ ਹੱਕ ਪਾੜ ਸੁੱਟਾਂਗਾ। ਹਥਿਆਰਾਂ ਨਾਲ ਸਨਧਬਧ ਜਵਾਨੀ ਕਿਸੇ ਵੀ ਖਤਰੇ ਦਾ ਮੁਕਾਬਲਾ ਕਰ ਸਕਦੀ ਹੈ। ਜਵਾਨੀ ਦੇ ਲਹੂ ਵਿਚ ਕੁਦਰਤੀ ਅਜਿਹਾ ਨਸ਼ਾ ਹੁੰਦਾ ਹੈ, ਜਿਹੜਾ ਸੋਚਣ ਲਈ ਘੱਟ ਅਤੇ ਟੱਕਰਨ ਲਈ ਵਧੇਰੇ ਉਤਸ਼ਾਹ ਦੇਂਦਾ ਹੈ।

ਉਹ ਸੋਚ ਰਿਹਾ ਸੀ, ਜੇ ਚੰਨੋ ਜਾਣਾ ਮੰਨ ਜਾਵੇ, ਅੱਜ ਨਾਲੋਂ ਹੋਰ ਕਿਹੜਾ ਮੌਕਾ ਮਿਲ ਸਕਦਾ ਹੈ। ਹਨੇਰੀਆਂ ਰਾਤਾਂ, ਘੋੜੀ ਅਤੇ ਹਥਿਆਰ ਨਿੱਤ ਨਿੱਤ ਨਹੀਂ ਜੁੜ ਸਕਦੇ। ਅੱਜ ਤਾਂ ਜੇ ਸਾਰਾ ਪਿੰਡ ਵੀ ਉੱਠ ਖਲੋਵੇ, ਮਾਰ ਮਾਰ ਗੋਲੀਆਂ ਸਭ ਦੇ ਮੂੰਹ ਭੂੰਆਂ ਦਿਆਂਗਾ। ਬਹੁਤੀਆਂ ਸੋਚਾਂ ਵੀ ਕਿਸੇ ਸਿਰੇ ਨਹੀਂ ਲੱਗਣ ਦੇਂਦੀਆਂ। ਓਦੋਂ ਹੀ ਕਿਸੇ ਹਲਟ ਦੀ ਗਾਧੀ ਵਿਚ ਠੱਕ ਸੋਟੀ ਆ ਮਾਰੀ ਅਤੇ ਰੂਪ ਸੋਟੀ ਦੀ ਆਵਾਜ਼ ਵਿਚ ਤ੍ਰਭਕਿਆ। ਉਸ ਨੇ ਝੱਟ ਹੀ ਆਪਣਾ ਪਿਸਤੌਲ ਡੱਬ ਵਿਚੋਂ ਬਾਹਰ ਕੱਢ ਕੇ ਮੁੱਠ ਵਿਚ ਲੈ ਲਿਆ ਅਤੇ ਤੇਜ਼ ਨਜ਼ਰਾਂ ਸੁੱਟ ਕੇ ਆਦਮੀ ਨੂੰ ਪਛਾਣਨ ਦਾ ਯਤਨ ਕੀਤਾ। ਓਪਰੇ ਆਦਮੀ ਨੇ ਖਿੱਚਵਾਂ ਜਿਹਾ ਖੰਘੂਰਾ ਮਾਰਿਆ। ਰੂਪ ਝੱਟ ਹੀ ਪਛਾਣ ਗਿਆ, ਇਹ ਤਾਂ ਦਿਆਲਾ ਹੈ। ਉਸ ਵੀ ਮੋੜਵਾਂ ਖੰਘੂਰਾ ਮਾਰਿਆ ਅਤੇ ਪਿਸਤੌਲ ਦੀ ਨਾਲੀ ਧਰਤੀ ਵੱਲ ਨੀਵੀਂ ਕਰ ਲਈ।

"ਕਿਹੜਾ ਏ ?" ਦਿਆਲੇ ਨੇ ਬਹੁਤ ਹੌਲੀ ਜਿਹੀ ਪੁੱਛਿਆ, ਜਿਸ ਨੂੰ ਖੇਤ ਕੁ ਦੀ ਵਿੱਥ ਤੋਂ ਰੂਪ ਨੇ ਮਸਾਂ ਸੁਣਿਆ ਸੀ।

"ਆਪਣੇ ਈ ਐ ਬਾਈ।" ਰੂਪ ਨੇ ਉਸ ਤੋਂ ਵੀ ਹੌਲੀ ਉੱਤਰ ਦਿੱਤਾ।

ਨੇੜੇ ਆਏ ਦਿਆਲੇ ਨੇ ਰੂਪ ਨਾਲ ਘੁਸਰ-ਮੁਸਰ ਅਰੰਭ ਦਿੱਤੀ।

"ਕਦੋਂ ਕੁ ਦਾ ਆਇਆ ਏਂ ?"



"ਬਹੁਤਾ ਚਿਰ ਨਹੀਂ ਹੋਇਆ। ਤੂੰ ਸੁਣਾ, ਸੁਨੇਹਾ ਪੁਚਾ ਦਿੱਤਾ ਸੀ ?"

"ਹਾਂ, ਆਵੇਗੀ ਜ਼ਰੂਰ, ਪਰ ਇਹ ਨ੍ਹੀਂ ਪਤਾ ਕਦੋਂ ਦਾਅ ਲੱਗੇ।"

ਰੂਪ ਨੂੰ ਇਸ ਉੱਤਰ ਨਾਲ ਕੁਝ ਮਿਲ ਗਿਆ। ਉਸ ਦੇ ਅਹਿਸਾਸ ਵਿਚੋਂ ਮੋਈਆਂ ਮੁਸਕਾਨਾਂ ਜਾਗ ਪਈਆਂ। ਖ਼ੈਰ ਉਹ ਆਵੇਗੀ ਤਾਂ ਸਹੀ, ਉਹਦੇ ਲਈ ਮੈਂ ਸਾਲਾਂ ਬੱਧੀ ਉਡੀਕ ਕਰ ਸਕਦਾ ਹਾਂ। ਜਦ ਮਨੁੱਖ ਆਪਣੇ ਆਦਰਸ਼ ਵੱਲ ਰੁੜ੍ਹਦਾ ਹੈ, ਪ੍ਰਾਪਤੀ ਦੇ ਆਨੰਦ ਵਿਚ ਮਸਤ ਤੋਂ ਖੀਵਾ ਅਤੇ ਖੀਵੇ ਤੋਂ ਵਿਸਮਾਦ ਹੁੰਦਾ ਜਾਂਦਾ ਹੈ। ਪਰ ਜਦ ਸਾਹਮਣੇ ਮੰਜ਼ਿਲ ਨਾ ਦਿਸੇ, ਤਦ ਚਿੱਟੀ ਦੁਪਹਿਰ ਘੋਰ ਮੱਸਿਆ ਅਤੇ ਭਰਪੂਰ ਜਵਾਨੀ ਇਕ ਜੀਉਂਦੀ ਲਾਸ਼ ਬਣ ਜਾਂਦੀ ਹੈ।

"ਮੇਰੀ ਕੋਈ ਲੋੜ ਐ ?" ਦਿਆਲੇ ਨੇ ਸੋਟੀ ਦੇ ਸਿਰੇ ਤੇ ਭਾਲੇ ਦਾ ਪੇਚ ਕਸਦਿਆਂ ਪੁੱਛਿਆ।

"ਨਹੀਂ, ਜਗੀਰ ਘੋੜੀ ਲਈਂ ਪਿੱਛੇ ਖਲੋਤਾ ਏ। ਮੈਂ ਜਾਣ ਕੇ ਉਸ ਨੂੰ ਸੈਦ ਕਬੀਰ ਛੱਡ ਆਇਆ ਹਾਂ।"

"ਮੈਂ ਬਾਈ ਹਰ ਤਰ੍ਹਾਂ ਤਿਆਰ ਆਂ, ਜਿਵੇਂ ਸਲਾਹ ਏ ਵਰਤ ਲੈ, ਕਿਸੇ ਤਰ੍ਹਾਂ ਦਾ ਅੜਿੱਕਾ ਨ੍ਹੀਂ ਸਮਝਣਾ।" ਦਿਆਲੇ ਨੇ ਪੂਰੇ ਦਿਲ ਨਾਲ ਯਾਰੀ ਦੀ ਵਫ਼ਾ ਨਿਭਾਉਣ ਲਈ ਆਪਣਾ ਆਪ ਪੇਸ਼ ਕਰ ਦਿੱਤਾ।

"ਯਾਰ ਹੋਵੇ ਤਾਂ ਤੇਰੇ ਵਰਗਾ ਹੋਵੇ। ਭਰਾ ਤੇਰੀ ਤਾਂ ਏਨੀ ਈ ਮਿਹਰਬਾਨੀ ਬੜੀ ਏ।" ਰੂਪ ਨੇ ਦਿਆਲੇ ਉੱਤੇ ਪ੍ਰਸੰਨ ਹੁੰਦਿਆਂ ਆਖਿਆ, "ਪਰ ਬਾਈ ਹਾਲੇ ਤਾਂ ਇਹ ਵੀ ਨਹੀਂ ਪਤਾ, ਚੰਨੋ ਮੰਨੇਗੀ ਜਾਂ ਨਹੀਂ। ਜੋਰਾ-ਜਬਰੀ ਮੈਂ ਵੀ ਨ੍ਹੀਂ ਲਿਜਾਣੀ। ਹੱਛਾ ਦੇਖੋ, ਰੱਬ ਕਿਹੜੀਆਂ ਗੱਲਾਂ 'ਚ ਰਾਜ਼ੀ ਐ।" ਅਖੀਰ ਤੇ ਰੂਪ ਨੇ ਇਕ ਹਉਕਾ ਲਿਆ।

ਦੋਵੇਂ ਥੋੜ੍ਹਾ ਚਿਰ ਚੁੱਪ ਹੋ ਗਏ। ਦੂਰ ਗਿੱਦੜ ਹੁਕ ਰਹੇ ਸਨ। ਬਿੰਡਿਆਂ ਤੇ ਟਿੱਡੀਆਂ ਦੀ 'ਟੀਂ ਝੀਂ' ਦੀ ਲਗਾਤਾਰ ਅਵਾਜ਼ ਹਨੇਰੇ ਨੂੰ ਸੌਂ ਜਾਣ ਲਈ ਲੋਰੀਆਂ ਦੇ ਰਹੀ ਸੀ। ਰੂਪ ਮੁੜ ਮੁੜ ਖੂਹ ਦੀ ਪਹੀ ਵੱਲ ਤੱਕਦਾ ਸੀ। ਸਾਰੇ ਇਕੋ ਹਨੇਰਾ ਰੱਬ ਦੀ ਕਾਲੀ ਕੰਬਲੀ ਬਣਿਆ ਪਿਆ ਸੀ। ਰੂਪ ਸੋਚ ਰਿਹਾ ਸੀ, 'ਜੇ ਚੰਨੋ ਜਾਣਾ ਮੰਨ ਗਈ ਮੇਰਾ ਸਭ ਕੁਝ ਵਿਗੜਿਆ ਠੀਕ ਹੋ ਜਾਵੇਗਾ। ਫਿਰ ਉਸਦੇ ਅਨੁਭਵ ਵਿਚ ਚੰਨੋ ਉਸ ਦੀ ਪਤਨੀ ਬਣ ਕੇ ਉਸ ਦੇ ਘਰ ਨੂੰ ਝਾੜ ਸਵਾਰ ਰਹੀ ਹੈ। ਛੜਿਆਂ ਦਾ ਤਬੇਲਾ ਇੱਕ ਚੰਗਾ ਭਲਾ ਕਬੀਲਦਾਰ ਘਰ ਬਣ ਗਿਆ ਏ। ਉਸਦੀ ਚੰਨੀ ਨੂੰ ਆਂਢਣਾਂ-ਗੁਆਂਢਣਾਂ ਵੇਖਣ ਆਉਂਦੀਆਂ ਹਨ, ਜਿਨ੍ਹਾਂ ਵਿਚ ਇਕ ਬਚਨੋ ਵੀ ਹੈ। ਬਚਨੋ ਦਾ ਖ਼ਿਆਲ ਆਉਂਦਿਆਂ ਹੀ ਉਹ ਨਫ਼ਰਤ ਵਿਚ ਇੱਕ ਧੁੜਧੁੜੀ ਲੈ ਕੇ ਉਭਰਿਆ। ਖੋਤੜੀ, ਮੀਸਣੀ........' ਐਵੇਂ ਹੀ ਉਸ ਨੂੰ ਉਹ ਕਈ ਗਾਲ੍ਹਾਂ ਕੱਢ ਗਿਆ।

ਚੰਨੋ ਦੇ ਪਿਆਰ ਨੇ ਰੂਪ ਦੇ ਦਿਲ ਵਿਚ ਜ਼ਿੰਦਗੀ ਦੀ ਕੀਮਤ ਦਾ ਅਹਿਸਾਸ ਕਈ ਗੁਣਾ ਵਧਾ ਦਿੱਤਾ ਸੀ। ਵਾਸਤਵ ਵਿਚ ਜ਼ਿੰਦਗੀ ਮੁਕੰਮਲ ਹੁੰਦੀ ਹੀ ਪਿਆਰ ਵਿਚ ਆ ਕੇ ਹੈ। ਬਚਨੋ ਉਸ ਨੂੰ ਲੱਖ ਚਾਹੁੰਦੀ ਸੀ ਪਰ ਕੋਈ ਖੁਦਗਰਜ਼ ਕਾਮਨਾ ਦਿਲ ਦਾ ਤਖ਼ਤ ਨਹੀਂ ਮੱਲ ਸਕਦੀ। ਚੰਨੋ ਦਾ ਸਾਕ ਟੁੱਟ ਜਾਣ ਨਾਲ ਰੂਪ ਦੇ ਦਿਲ ਅੰਦਰ ਉਸ ਨੂੰ ਪਾਉਣ ਦੀ ਖਿੱਚ ਹੋਰ ਵੀ ਵੱਧ ਗਈ ਅਤੇ ਉਸ ਦੇ ਉਲਟ ਬਚਨੋ ਨਾਲ ਘਿਰਣਾ। ਉਸ ਨੂੰ ਕੋਈ ਪਤਾ ਨਹੀਂ ਸੀ,

ਚੰਨੋ ਦਾ ਸਾਕ ਤੋੜਨ ਵਿਚ ਬਚਨੋ ਦਾ ਕੋਈ ਹੱਥ ਹੈ, ਪਰ ਫ਼ਿਤਰਤ ਨੇ ਉਸ ਦੀਆਂ ਅੱਖਾਂ ਅੱਗੋਂ ਪਿਆਰ ਭੁਲੇਖਿਆਂ ਦੇ ਪਰਦਿਆਂ ਨੂੰ ਚੀਰ ਸੁੱਟਿਆ। ਇਹ ਵੀ ਕਿਸ ਤਰ੍ਹਾਂ ਹੋ ਸਕਦਾ ਸੀ ਕਿ ਉਹ ਪਰਤੱਖ ਸੱਚਾਈ ਦੇ ਸਾਹਮਣੇ ਵਫ਼ਾ ਦੇ ਜਫ਼ਾ ਦੀਆਂ ਸ਼ਕਲਾਂ ਨਾ ਪਛਾਣ ਸਕਦਾ, ਸਿਦਕ ਤੇ ਛਲ ਦੇ ਵਤੀਰੇ ਨੂੰ ਨਾ ਸਮਝ ਸਕਦਾ। ਉਸ ਦੇ ਦਿਲ ਸਾਗਰ ਵਿਚ ਨਿਸ਼ਕਾਮ ਅਤੇ ਸਕਾਮ ਪਿਆਰ ਦੀਆਂ ਲਹਿਰਾਂ ਦਾ ਟਾਕਰਾ ਹੋਇਆ ਅਤੇ ਸੱਚੇ ਪਿਆਰ ਨੇ ਕੁਦਰਤੀ ਜ਼ਿੰਦਗੀ ਨੂੰ ਜਿੱਤ ਲਿਆ।

ਰੂਪ ਦਾ ਮਨ ਸੋਚਾਂ ਵਿਚ ਭਟਕਾਰੀਆਂ ਮਾਰ ਰਿਹਾ ਸੀ। ਉਹ ਬਹੁਤ ਦੂਰ ਅਰਸ਼ਾਂ ਵਿਚ ਆਪਣੀ ਕਬੂਤਰੀ ਨਾਲ ਉਡ ਜਾਣਾ ਚਾਹੁੰਦਾ ਸੀ। ਪਰ ਉਨ੍ਹਾਂ ਦੇ ਪੈਰਾਂ ਨੂੰ ਭਾਗਾਂ ਦੀ ਡੋਰ ਨੇ ਕੱਸ ਕੇ ਬੰਨ੍ਹਿਆ ਹੋਇਆ ਸੀ, ਜਿਹੜੀ ਬਾਗੀ ਹੋਏ ਬਿਨਾਂ ਆਪਣੇ ਆਪ ਨਹੀਂ ਕੱਟੀ ਜਾ ਸਕਦੀ ਸੀ। ਉਸ ਨੇ ਸਮਾਂ ਬਿਤਾਉਣ ਲਈ ਦਿਆਲੇ ਨਾਲ ਮੁੜ ਗੱਲਾਂ ਛੋਹ ਦਿੱਤੀਆਂ:

"ਤੇਰੀ ਪੱਠੀ ਦਾ ਕੀ ਹਾਲ ਐ, ਦਿਆਲਿਆ?"

"ਹਾਲ ਬਾਈ ਕਾਹਦੇ ਐ, ਬੌਂਕੇ ਦਿਆਹੜੇ ਤੇ ਭੈੜੀਆਂ ਰਾਤਾਂ।"

"ਫੇਰ ਵੀ ਹੁਣ ਕਦੀ ਮਿਲੇ ਨ੍ਹੀ?"

"ਮਿਲਣ ਨੂੰ ਤਾਂ ਮਿਲ ਪੈਂਦੇ ਆਂ, ਪਰ ਸਾਲਾ ਝੋਰਾ ਨਹੀਂ ਜਾਂਦਾ, ਬਾਈ ਮਿਲਾਂਗੇ ਹੁਣ ਕਿੰਨਾ ਕੁ ਚਿਰ। ਇੱਕ ਵਾਰ ਆਖਿਆ ਸੀ, ਚੱਲ ਕਲਕੱਤੇ ਚਾਚੇ ਕੋਲ ਉੱਠ ਚਲਦੇ ਆਂ, ਮੰਨਦੀ ਈ ਨਹੀਂ। ਊਂ ਆਖਦੀ ਐ, ਕੁਝ ਖਾ ਕੇ 'ਕੱਠੇ ਮਰ ਜਾਂਦੇ ਆਂ।"

"ਮਰਨ ਨੂੰ ਤਿਆਰ ਏ, ਤੁਰਨ ਨੂੰ ਨਾਂਹ-ਨੁੱਕਰ ਕਿਉਂ ਕਰਦੀ ਏ?" ਰੂਪ ਨੂੰ ਪਤਾ ਨਹੀਂ ਸੀ ਜਿਹੜਾ ਸਮਾਜ ਜ਼ਿੰਦਗੀ ਦੀਆਂ ਕੁਦਰਤੀ ਰੁਚੀਆਂ ਨੂੰ ਦਿਹਾੜੀ ਵਿਚ ਕਈ ਵਾਰ ਕਤਲ ਕਰਦਾ ਏ, ਉਸ ਵਿਚ ਜੀਉਣ ਨਾਲੋਂ ਮਰਨ ਕਿੰਨਾ ਸੁਖਾਲਾ ਹੈ।

"ਪਤਾ ਨ੍ਹੀ ਕੀ ਸੱਪ ਲੜਦਾ ਏ। ਅਸਲ ਬਾਈ ਰੰਨ ਜਿੰਨੀ ਵੇਖਣੀ ਚਾਖਣੀ ਚੰਗੀ ਦੀਂਹਦੀ ਐ, ਦਿਲ ਜੇਰੇ ਵਲੋਂ ਸੁਖ ਸਾਂਦ ਈ ਏ, ਨਿਰੀ ਮਿੱਟੀ।"

ਅਵਿੱਦਿਆ ਕਾਰਨ ਉਹ ਦੋਵੇਂ ਨਹੀਂ ਜਾਣਦੇ ਸਨ, ਇਸਤ੍ਰੀ ਨੂੰ ਮਰਦ ਦੀ ਸਮਾਜਿਕ ਗੁਲਾਮੀ ਦੇ ਦਾਬੇ ਨੇ ਅਸਲੋਂ ਨਿਰਜਿੰਦ ਕਰ ਛੱਡਿਆ ਏ। ਉਸਦੀ ਹਰ ਕੁਦਰਤੀ ਖੁਲ੍ਹ ਅਤੇ ਮੰਗ ਨੂੰ ਮੋਂਦੇ ਮਾਰੀ ਰੱਖੇ ਹਨ ਅਤੇ ਘਰੋਗੀ ਕੈਦ ਵਿਚ ਉਹ ਕੇਵਲ ਬੱਚੇ ਪੈਦਾ ਕਰਨ ਵਾਲੀ ਮਸ਼ੀਨ ਬਣ ਕੇ ਰਹਿ ਗਈ ਹੈ। ਜਦ ਵੀ ਜ਼ਿੰਦਗੀ ਕਰੜੇ ਇਮਤਿਹਾਨ ਵਿਚ ਪੈਂਦੀ ਹੈ, ਇਸਤ੍ਰੀ ਦੇ ਪੈਰ ਥਿੜਕ ਜਾਂਦੇ ਹਨ, ਕਿਉਂਕਿ ਉਸ ਦੀ ਉਸਾਰੀ ਝਿੜਕਾਂ ਝੰਬਾਂ ਦੇ ਕਮਜ਼ੋਰ ਅਤੇ ਗੁਲਾਮ ਮਾਹੌਲ ਵਿਚ ਹੋਈ ਹੁੰਦੀ ਹੈ। ਅਜਿਹੇ ਮੌਕੇ ਜੇ ਸ਼ਾਮੋ ਵਰਗੀ ਪੇਂਡੂ ਕੁੜੀ ਸਮਾਜਿਕ ਬਗਾਵਤ ਦਾ ਹੀਆ ਨਾ ਕਰ ਸਕੇ, ਤਦ ਉਸਦਾ ਕੀ ਕਸੂਰ? ਉਹ ਇੱਕ ਕੁੜੀ ਹੈ, ਜਿਸ ਦੀ ਕਿਸਮਤ ਉਸ ਦੇ ਜ਼ਰਵਾਣੇ ਮਾਪਿਆਂ ਦੇ ਹੱਥ ਹੈ। ਜੰਗਲ ਦੀ ਸ਼ੇਰਨੀ ਨਹੀਂ, ਜਿਸਦੇ ਅਰਮਾਨਾਂ ਦਾ ਕੋਈ ਖ਼ੂਨ ਨਹੀਂ ਕਰ ਸਕਦਾ।

ਰੂਪ ਨੇ ਰਾਹ ਵੱਲ ਤੱਕ ਕੇ ਦਿਆਲੇ ਤੋਂ ਮੁੜ ਚੰਨੋ ਬਾਰੇ ਪੁੱਛਿਆ:

"ਸ਼ਾਮੋ ਨੇ ਕੀ ਆਖਿਆ ਸੀ। ਚੰਨੋ ਕਦੋਂ ਆਊਗੀ?"

"ਬਹੁਤਾ ਤਾਂ ਟੈਮ ਨ੍ਹੀਂ ਲੱਗਾ, ਬਸ ਏਨਾ ਈ ਉੱਤਰ ਮਿਲਿਆ ਸੀ, ਆਊਗੀ



ਜ਼ਰੂਰ, ਜਦੋਂ ਵੀ ਮੌਕਾ ਲੱਗਾ।"

"ਕੋਈ ਨ੍ਹੀਂ ਆਪਣਾ ਵੀ ਜੇਰਾ ਲੰਮਾ ਏ, ਤੜਕੇ ਤਾਈਂ ਉਡੀਕਾਂਗੇ।"

"ਝਟ ਬਿੰਦ ਨੂੰ ਆ ਜਾਊ।"

"ਧੋਰੇ ਡਰ ਈ ਨਾ ਜਾਵੇ।" ਰੂਪ ਦੇ ਦਿਲ ਸ਼ੱਕਾਂ ਉਦੇ-ਅਸਤ ਹੋ ਰਹੀਆਂ ਸਨ।

"ਨਹੀਂ ਚਿੱਤ ਦੀ ਦਲੇਰ ਐ, ਹਾਲੇ ਸ਼ਾਮੋ ਡਰਾਕਲ ਏ।"

ਦੋ ਕੁ ਮਿੰਟ ਚੁੱਪ ਰਹਿਣ ਬਾਅਦ ਰੂਪ ਨੇ ਦਿਆਲੇ ਨੂੰ ਆਖਿਆ:

"ਤੂੰ ਸੈਦ ਕਬੀਰੇ ਜਗੀਰ ਨੂੰ ਲੈ ਆ। ਉਹ ਲਹਿੰਦੀ ਵੱਲ ਦੇ ਖੂੰਜੇ ਹੋਵੇਗਾ। ਡੰਡੀ ਤੋਂ ਖੇਤ ਕੁ ਦੀ ਵਿੱਥ 'ਤੇ ਲਹਿੰਦੀ-ਲਹਿੰਦੀ ਸਿੱਧੇ ਤੁਰੇ ਆਇਓ। ਜਗੀਰ ਨੂੰ ਪਰੇ ਖਲਾਰ ਕੇ ਤੂੰ ਪਤਾ ਲੈ ਜਾਵੀਂ। ਸ਼ੈਤ ਓਦੋਂ ਤਾਈਂ ਉਹ ਵੀ ਆ ਜਾਵੇ।"

"ਲੈ ਮੈਂ ਉਹਨੂੰ ਹੁਣੇ ਲੈ ਆਉਂਦਾ ਆਂ।" ਦਿਆਲੇ ਨੇ ਆਪਣਾ ਦੁਪੱਟਾ ਪੱਗ ਦੇ ਉੱਤੋਂ ਦੀ ਘੁੱਟ ਕੇ ਬੰਨ੍ਹ ਲਿਆ ਅਤੇ ਭਾਲੇ-ਜੜੀ ਸੋਟੀ ਨਾਲ ਲੈ ਕੇ ਤੁਰ ਗਿਆ।

ਇਕੱਲਾ ਰੂਪ ਮੁੜ ਉਡੀਕ ਦੀਆਂ ਸੋਚਾਂ ਵਿਚ ਗੋਤੇ ਖਾਣ ਲੱਗਾ। ਉਹ ਚਾਹੁੰਦਾ ਸੀ, ਉਹ ਕਿਹੜਾ ਵੇਲਾ ਹੋਵੇ, ਜਦ ਚੰਨੋ ਨੂੰ ਘੋੜੀ 'ਤੇ ਲੈ ਕੇ ਉਡੰਤਰ ਹੋ ਜਾਵਾਂ। ਮਿਰਜ਼ੇ ਦੀ ਕਹਾਣੀ ਉਸ ਦੀਆਂ ਅੱਖਾਂ ਸਾਹਮਣੇ ਫਿਰਨ ਲੱਗੀ। ਉਹ ਵੀ ਕਦੇ ਸਾਹਿਬਾਂ ਨੂੰ ਘੋੜੀ ਉੱਤੇ ਲੈ ਕੇ ਨਿਕਲ ਤੁਰਿਆ ਸੀ। ਪਰ ਸਾਹਿਬਾਂ ਦੇ ਭਰਾਵਾਂ ਨੇ ਦੋਵੇਂ ਮਾਰ ਦਿੱਤੇ ਸਨ। ਦੋ ਸੁਹਣੇ ਪ੍ਰੇਮੀਆਂ ਨੂੰ ਪਿਆਰ ਕਰਨ ਦੇ ਦੋਸ਼ ਵਿਚ ਬੇਤਰਸਾਂ ਨੇ ਕਤਲ ਕਰ ਸੁੱਟਿਆ। ਸਾਲੇ ਜ਼ਾਲਮ....ਉਸ ਸੋਚਿਆ, ਕੀ ਸਾਨੂੰ ਵੀ ਕਰਤਾਰੇ ਹੋਰੀਂ.....? ਨਹੀਂ, ਉਹ ਹੱਸ ਪਿਆ। ਜਿਵੇਂ ਕਰਤਾਰੇ ਹੋਰਾਂ ਨੂੰ ਧੌਣੋਂ ਫੜ ਟੱਕਰਾਂ ਮਾਰੇਗਾ। ਮਿਰਜ਼ਾ ਸੂਰਮਾ ਵੀ ਕਦੇ ਆਪਣੇ ਬਲ ਦਾ ਹੰਕਾਰ ਕਰਦਾ ਸੀ। ਓ ਨਹੀਂ, ਉਹ ਸਮੇਂ ਲੱਦ ਗਏ। ਨਾਲੇ ਕਰਤਾਰੇ ਦਾ ਐਨਾ ਹੌਂਸਲਾ ਕਿੱਥੇ? ਹੁਣ ਤਾਂ ਤੀਵੀਂ ਉਸ ਦੀ, ਜਿਸ ਦੇ ਵੱਲ ਏ। ਬਿਗਾਨਿਆਂ ਦਾ ਜ਼ੋਰ ਧਿਗਾਣਾ ਨਹੀਂ ਪੁੱਗਦਾ।

ਉਸ ਨੂੰ ਹਨੇਰੇ ਵਿਚ ਕਿਸੇ ਦੀ ਪੈੜ-ਚਾਲ ਸੁਣਾਈ ਦਿੱਤੀ। ਉਹ ਸਾਰੇ ਖ਼ਿਆਲ ਭੁਲਾ ਕੇ ਚੁਕੰਨਾ ਹੋ ਗਿਆ। ਜਿੱਥੇ ਚੰਨੋ ਦੇ ਮਿਲਣ ਦੀ ਅਸਾਭਵੀਂ ਖ਼ੁਸ਼ੀ ਸੀ, ਓਥੇ ਕਿਸੇ ਓਪਰੇ ਨਾਲ ਮੱਥਾ ਜੁੜ ਜਾਣ ਦਾ ਵੀ ਡਰ ਸੀ। ਰੂਪ ਭਾਵੇਂ ਕਿੰਨਾ ਨਰੋਆ ਸੀ ਅਤੇ ਹਥਿਆਰ ਵੀ ਉਹਦੇ ਕੋਲ ਸਨ, ਪਰ ਉਸ ਦੇ ਦਿਲੋਂ ਬਿਗਾਨੀ ਜੂਹ ਵਿਚ ਰਾਤ ਨੂੰ ਚੋਰ ਹੋਣ ਦਾ ਕੁਦਰਤੀ ਡਰ ਦੂਰ ਨਹੀਂ ਸੀ ਕੀਤਾ ਜਾ ਸਕਦਾ। ਉਸ ਹਨੇਰੇ ਵਿਚ ਇਕ ਮਨੁੱਖ ਨੂੰ ਖੂਹ ਦੀ ਪੈੜ 'ਤੇ ਖਲੋਤਿਆਂ ਤੱਕਿਆ। ਰੂਪ ਨੇ ਜਾਣ ਕੇ ਥੋੜ੍ਹਾ ਸਮਾਂ ਉਸ ਨੂੰ ਨਾ ਬੁਲਾਇਆ, ਤਾਂ ਕਿ ਤਸੱਲੀ ਕਰ ਲਵੇ ਠੀਕ ਚੰਨੋ ਹੀ ਹੈ। ਉਸ ਨੇ ਠਰ੍ਹੰਮੇ ਨਾਲ ਖੰਘੂਰਾ ਮਾਰਿਆ ਅਤੇ ਉੱਠ ਕੇ ਪੈੜ ਵੱਲ ਵਧਿਆ।

"ਕੌਣ ਏ?" ਇੱਕ ਜ਼ਨਾਨੀ ਆਵਾਜ਼ ਵਿਚ ਕਾਹਲੀ ਅਤੇ ਲਰਜ਼ਾ ਦੋਵੇਂ ਘੁਲੇ ਮਿਲੇ ਸਨ।

"ਚੰਨੋ ਏ?" ਰੂਪ ਨੇ ਚੰਨੋ ਨੂੰ ਪਛਾਣਦਿਆਂ ਪੁੱਛਿਆ।

"ਹਾਂ।"

"ਥੋੜ੍ਹਾ ਖੂਹ ਤੋਂ ਪਾਸੇ ਹੋ ਜਾਈਏ, ਉਸ ਫਰਮਾਂਹ ਹੇਠ।"

ਰੂਪ ਦੇ ਪਿੱਛੇ-ਪਿੱਛੇ ਚੰਨੋ ਫਰਮਾਂਹ ਹੇਠ ਆ ਗਈ।

"ਹੁਣ ਤੇਰੀ ਕੀ ਸਲਾਹ ਏ।" ਰੂਪ ਨੇ ਛੇਤੀ ਉਸ ਦੀ ਮਰਜ਼ੀ ਜਾਣਨ ਲਈ ਪੁੱਛਿਆ।

"ਮੇਰੀ ਸਲਾਹ! ਤੇਰੀ ਮੇਰੀ ਸਲਾਹ ਤਾਂ ਰਹੀ ਕੋਈ ਨਾ।" ਚੰਨੋ ਨੇ ਭਰੇ ਮਨ ਨਾਲ ਉੱਤਰ ਦਿੱਤਾ।

"ਇਹ ਤਾਂ ਪਤਾ ਏ, ਪਰ ਤੂੰ ਹੁਣ ਹੌਸਲਾ ਕਰ ਸਕਦੀ ਏਂ?"

"ਹੌਸਲਾ ਕਰ ਕੇ ਵੀ ਕੀ ਕਰਾਂਗੇ, ਜਦ ਕਰਮਾਂ ਨੇ ਈ ਡਾਹ ਨਾ ਦਿੱਤੀ।" ਚੰਨੋ ਸਿਰ ਹਿਲਾ ਕੇ ਝੋਰਾ ਪ੍ਰਗਟ ਕਰ ਰਹੀ ਸੀ।

"ਕਰਮਾਂ ਦੀ ਮਾਂ ਦੀ......! ਤੂੰ ਚੱਲਣ ਵਾਲੀ ਬਣ।"

ਚੰਨੋ ਇਕ ਦਮ ਸਮਝ ਗਈ। ਰੂਪ ਉਸ ਨੂੰ ਨਿਕਲ ਤੁਰਨ ਲਈ ਸਲਾਹ ਪੁੱਛ ਰਿਹਾ ਹੈ। ਉਸਦੀਆਂ ਅੱਖਾਂ ਇੱਕ ਵਾਰ ਹੀ ਚੌੜੀਆਂ ਹੋ ਕੇ ਰਹਿ ਗਈਆਂ। ਨਿਕਲ ਤੁਰਨਾ, ਕਿੰਨਾ ਔਖਾ, ਕੋਈ ਕੀ ਕਹੇਗਾ? ਉੱਧਲ ਕੇ ਆਈ। ਕਪੂਰਿਆਂ ਦੀ ਜੂਹ ਮੁੜ ਕੇ ਨਾ ਵੇਖ ਸਕਾਂਗੀ? ਕਰਤਾਰੇ ਤੇ ਰੂਪ ਦਾ ਸਿਰ ਵੱਢਵਾਂ ਵੈਰ। ਖ਼ੌਰੇ ਕੌਣ ਸਾਲੇ ਭਣਵਈਏ ਵਿਚੋਂ ਮਾਰਿਆ ਜਾਵੇ। ਪੁਲਿਸ, ਕਚਹਿਰੀਆਂ ਵਿਚ ਬਿਆਨ ਅਸਲੋਂ ਖੱਜਲ ਖਵਾਰੀ। ਰੂਪ ਉਸ ਦੇ ਮਨ ਵਿਚ ਬਣਦੇ ਫੈਸਲੇ ਨੂੰ ਉਡੀਕ ਰਿਹਾ ਸੀ, ਜਿਹੜਾ ਉਸ ਲਈ ਜ਼ਿੰਦਗੀ ਮੌਤ ਦਾ ਸੁਨੇਹਾ ਸੀ। ਉਸ ਦੇ ਮਚਲਦੇ ਵਲਵਲੇ ਰਹਿ ਰਹਿ ਕਹਿ ਰਹੇ ਸਨ, ਚੰਨੋ ਉਸ ਨੂੰ ਕਦੇ ਨਿਰਾਸ਼ ਨਹੀਂ ਕਰੇਗੀ। ਪਰ ਚੰਨੋ ਦੇ ਅੰਦਰ ਇਕ ਘੋਲ ਹੋ ਰਿਹਾ ਸੀ—'ਰੂਪ ਦੇ ਪਿਆਰ—ਸਾਥ ਵਿਚ ਮੈਨੂੰ ਸਭ ਕੁਝ ਮਿਲ ਜਾਵੇਗਾ, ਕਿਸੇ ਚੀਜ਼ ਦੀ ਵੀ ਭੁੱਖ ਬਾਕੀ ਨਹੀਂ ਰਹਿ ਜਾਵੇਗੀ। ਪਰ ਮਾਪੇ.....' ਉਹ ਬੜਾ ਕੁਝ ਸੋਚ ਰਹੀ ਸੀ, ਪਰ ਉਸ ਦੇ ਅੱਗੇ ਪਿੱਛੇ, ਅੰਦਰ ਬਾਹਰ ਮੈਹਨੇਰਾ ਹੀ ਹਨੇਰਾ ਸੀ। ਜੀਵਨ ਦੀ ਇਕ ਵੀ ਰਿਸ਼ਮ ਕਿਤੋਂ ਭੁੱਲੀ ਵਿਸਰੀ ਉਸਦੀ ਰਾਹਨੁਮਾਈ ਲਈ ਨਹੀਂ ਸੀ ਬਹੁੜ ਰਹੀ। ਮੁਸੀਬਤ, ਹਰ ਮੁਟਿਆਰ ਕੁੜੀ ਦੇ ਜੀਵਨ ਫੈਸਲੇ ਦੀ ਘੜੀ। ਆਪੀਂ ਪੈਦਾ ਕਰ ਕੇ ਉਭਾਰੇ ਅਰਮਾਨਾਂ ਨੂੰ ਹੱਥੀਂ ਅੱਗ ਲਾਉਣੀ। ਵਰਤਮਾਨ ਦੇ ਬੇਕਦਰੇ ਸਮਾਜ ਵਿਚ ਹਰ ਕੁੜੀ ਇੱਕ ਦੁਖਤ-ਰੋਮਾਂਚ ਅਤੇ ਔਰਤ ਜ਼ਿੰਦਗੀ ਦੀ ਮੁਕੰਮਲ ਸ਼ਿਕੱਸਤ।

"ਬਹੁਤੀਆਂ ਸੋਚਾਂ ਦਾ ਕੀ ਫਾਇਦਾ?" ਰੂਪ ਬਹੁਤ ਕਾਹਲਾ ਸੀ। ਉਹ ਚਾਹੁੰਦਾ ਸੀ, ਚੰਨੋ ਇੱਕ ਵਾਰ 'ਹਾਂ' ਕਹੇ, ਫਿਰ ਪੌਂ ਬਾਰਾਂ।

"ਨਾ ਆ ਈਂ ਰੂਪ, ਇਹ ਨਹੀਂ ਹੋਣਾ, ਮੈਥੋਂ ਨੀਂ ਹੋਣਾ!" ਚੰਨੋ ਹੁਬਕੀਂ ਹੁਬਕੀਂ ਰੋਣ ਲੱਗ ਪਈ।

ਰੂਪ ਨੇ ਉਸ ਦੇ ਜਜ਼ਬਾਤ ਦੀ ਪ੍ਰਵਾਹ ਨਾ ਕਰਦਿਆਂ ਤਾਹਨਾ ਮਾਰਿਆ:

"ਬਸ ਏਹੀ ਪਿਆਰ ਸੀ?"

"ਪਿਆਰ!"...... ਚੰਨੋ ਨੂੰ ਇਉਂ ਪ੍ਰਤੀਤ ਹੋਇਆ, ਜਿਵੇਂ ਕਿਸੇ ਨੇ ਸੜਦੀ ਸੜਦੀ ਛੁਰੀ ਨਾਲ ਉਸਦੀ ਹਿੱਕ ਚੀਰ ਸੁੱਟੀ ਏ। "ਪਿਆਰ ਵੇਖਣਾ ਏ? ਲੈ ਵੇਖ।" ਉਹ ਉਦੋਂ ਹੀ ਪਿਛਾਂਹ ਨੂੰ ਰੋਹ ਨਾਲ ਮੁੜ ਪਈ। ਰੂਪ ਦੇ ਤਾਹਨੇ ਨੇ ਉਸਦੀ ਪਿਆਰ-ਅਣਖ ਨੂੰ ਜ਼ਖ਼ਮੀ ਕਰ ਸੁੱਟਿਆ ਸੀ।

"ਇਹ ਪਿੱਛੇ ਕਿਉਂ ਮੁੜ ਗਈ?" ਰੂਪ ਨੇ ਮਨ ਵਿਚ ਆਖਿਆ। ਫਿਰ ਉਸ ਨੂੰ



ਖ਼ਿਆਲ ਆਇਆ, ਇਹ ਤਾਂ ਖੂਹ ਵਿਚ ਛਾਲ ਮਾਰਨ ਲਈ ਵਗੀ ਜਾ ਰਹੀ ਏ। ਉਹ ਸਿਰਤੋੜ ਭੱਜਿਆ। ਭੱਜੇ ਆਉਂਦੇ ਦਾ ਚਾਦਰਾ ਇੱਕ ਪੈਰ ਹੇਠ ਆ ਗਿਆ। ਉਸਦੇ ਚਾਦਰੇ ਦੀ ਰੀਫ ਖਿਸਕ ਗਈ ਅਤੇ ਡਿੱਗਦੇ ਪਿਸਤੌਲ ਨੂੰ ਉਸ ਮਸਾਂ ਬੋਚਿਆ। ਹਿੰਮਤ ਕਰਕੇ ਉਸ ਖੂਹ ਦੀ ਮੌਣ ਉੱਤੇ ਚੜ੍ਹਦੀ ਚੰਨੋ ਨੂੰ ਬਾਹੋਂ ਜਾ ਫੜਿਆ।

"ਐਨਾ ਕਮਲ!" ਰੂਪ ਨੇ ਉਸ ਨੂੰ ਪਿਛਾਂਹ ਖਿਚਦਿਆਂ ਆਖਿਆ।

"ਨਹੀਂ ਰੂਪ, ਮੈਨੂੰ ਛੱਡ ਦੇ। ਤੈਨੂੰ ਮੇਰੇ ਪਿਆਰ ਦਾ ਯਕੀਨ ਆ ਜੂ ਗਾ, ਨਾਲੇ ਮੇਰੀ ਔਖੀ ਜਾਨ ਦਾ ਕਜ਼ੀਆ ਮੁੱਕੂ।" ਚੰਨੋ ਨੇ ਬਾਂਹ ਛੁਡਾਣ ਦਾ ਯਤਨ ਕਰਦਿਆਂ ਕਿਹਾ। ਰੂਪ ਤੋਂ ਬਾਂਹ ਛੁਡਾਂਦਿਆਂ ਉਸਦਾ ਹੱਥ ਪਿਸਤੌਲ ਨੂੰ ਲੱਗ ਗਿਆ। "ਇਹ ਕੀ? ਪਿਸਤੌਲ, ਬਸ ਮੈਨੂੰ ਗੋਲੀ ਮਾਰ ਦੇ, ਆਪਣੀ ਹੱਥੀਂ ਮੁਕਾ ਦੇ।" ਚੰਨੋ ਮੌਤ ਲਈ ਤਰਲਾ ਕਰ ਰਹੀ ਸੀ। ਪਰ ਉਸ ਦੇ ਬੋਲ ਵਿਚ ਨਿੱਗਰਤਾ ਆ ਗਈ, ਜਿਵੇਂ ਉਸ ਨੂੰ ਦੁਬਿਧਾ ਵਿਚ ਫਸੀ ਨੂੰ ਮਸੀਂ ਰਾਹ ਲੱਭਾ ਸੀ।

ਛਿੱਥਾ ਹੋਇਆ ਰੂਪ ਆਪਣੇ ਆਪ ਉੱਤੇ ਬਹੁਤ ਹੀ ਪਛਤਾਵਾ ਕਰਨ ਲੱਗਾ। ਉਸ ਦਾ ਮਨ ਕਹਿ ਰਿਹਾ ਸੀ, ਇਹ ਬਚਨੋ ਨਹੀਂ ਚੰਨੋ ਹੈ, ਜਿਹੜੀ ਤਿੱਖੀ ਤਲਵਾਰ ਉੱਤੇ ਤੁਰ ਸਕਦੀ ਹੈ। ਬੜਾ ਲੋਹੜਾ ਆਇਆ ਸੀ, ਜੇ ਭੱਜ ਕੇ ਨਾ ਫੜਦਾ। ਚੰਨੋ ਦੀ ਦਲੇਰੀ ਨੇ ਰੂਪ ਦੀ ਜਵਾਨੀ ਨੂੰ ਰੇਤੇ ਦੀ ਪੰਡ ਬਣਾ ਕੇ ਰੱਖ ਦਿੱਤਾ।

"ਬਸ ਚੰਨੋ! ਮੈਂ ਭੁੱਲ ਕੇ ਕਹਿ ਬੈਠਾ। ਜਿਵੇਂ ਤੂੰ ਆਖੇਂਗੀ ਉਸੇ ਤਰ੍ਹਾਂ ਮੰਨਾਂਗਾ।" ਰੂਪ ਦੋਸ਼ੀਆਂ ਦੀ ਹੈਸੀਅਤ ਵਿਚ ਅਸਲੋਂ ਲਜਿਤ ਸੀ।

"ਮੈਂ ਤੈਨੂੰ ਕੀ ਆਖਣਾ ਏ, ਮੈਨੂੰ ਤਾਂ ਰੱਬ ਨੇ ਕੁਝ ਕਹਿਣ ਜੋਗੀ ਛੱਡਿਆ ਈ ਨਹੀਂ। ਉਹ ਕੁਝ ਹੋ ਗਿਆ, ਜਿਸ ਦੀ ਆਸ ਨਹੀਂ ਸੀ। ਇਹ ਨਾ ਤੇਰੇ ਵੱਸ ਦੀ ਗੱਲ ਏ ਨਾ ਮੇਰੇ ਦੀ। ਹਾਂ, ਦਿਲ ਦਾ ਪਿਆਰ ਤੈਨੂੰ ਦਿੱਤਾ ਏ, ਇਹ ਤੇਰੇ ਤੋਂ ਵਾਰ ਦੇਣਾ ਏਂ।" ਚੰਨੋ ਜਿਉਂ ਜਿਉਂ ਬੋਲ ਰਹੀ ਸੀ, ਤਿਉਂ ਤਿਉਂ ਅੰਦਰੋਂ ਵੱਢੀਦੀ ਜਾ ਰਹੀ ਸੀ।

ਰੂਪ ਚੁੱਪ-ਚਾਪ ਸੁਣ ਰਿਹਾ ਸੀ ਅਤੇ ਹੈਰਾਨੀ ਅਨੁਭਵ ਕਰ ਰਿਹਾ ਸੀ ਕਿ ਚੰਨੋ ਵਰਗੀ ਕੁੜੀ ਵਿਚ ਏਨੀ ਦਲੇਰੀ ਕਿੱਥੋਂ ਆ ਗਈ। ਹਰ ਪੇਂਡੂ ਕੁੜੀ ਦੀ ਜਵਾਨੀ ਨੂੰ ਖ਼ਾਮੋਸ਼ ਇਰਾਦੇ ਉਸਾਰਦੇ ਹਨ। ਸਮਾਂ ਆਉਣ 'ਤੇ ਉਹ ਕੁਰਬਾਨੀ ਦੀ ਭੱਠੀ ਵਿਚ ਅਜਿੱਜਕ ਛਾਲ ਮਾਰ ਦੇਂਦੀ ਹੈ। ਪਰ ਔਰਤ ਹੋ ਜਾਣ 'ਤੇ ਬੁੱਝੀ ਸੁਆਹ ਉੱਤੇ ਪੈਰ ਰੱਖਣ ਤੋਂ ਵੀ ਤ੍ਰਭਕਦੀ ਹੈ। ਚੰਨੋ ਨੇ ਰੂਪ ਦੇ ਚਿਹਰੇ ਉੱਤੇ ਅੱਖਾਂ ਗੱਡਦਿਆਂ ਆਖਿਆ:

"ਕੀ ਆਪਾਂ ਹੁਣ ਪਿਆਰ ਨਹੀਂ ਰੱਖ ਸਕਦੇ?"

"ਰੱਖ ਕਿਉਂ ਨਹੀਂ ਸਕਦੇ", ਰੂਪ ਨੇ ਝੱਟ ਹੀ ਬਿਨਾਂ ਚੰਨੋ ਦੇ ਅਸਰ ਹੇਠ ਉੱਤਰ ਦਿੱਤਾ।

"ਰੂਪ, ਮੈਂ ਤੈਨੂੰ ਭੁੱਲ ਨਹੀਂ ਸਕਦੀ। ਇਹ ਪਿਆਰ ਦਰਿਆ ਦਾ ਵਹਿਣ ਐ, ਮੇਰੀ ਵਲੋਂ ਤਾਂ ਜੀਉਂਦੀ ਪ੍ਰਾਣੀ ਮੋੜਿਆ ਨਹੀਂ ਮੁੜਨਾ ਤੇ ਤੇਰੀ ਮੈਨੂੰ ਖ਼ਬਰ ਨੀਂ।" ਚੰਨੋ ਦੀ ਪਿਆਰ-ਵਫ਼ਾ ਆਪਣਾ ਆਪ ਲੂਹ ਰਹੀ ਸੀ।

"ਚੰਨੋ, ਤੂੰ ਸੱਚ ਜਾਣ, ਮੈਂ ਤਾਂ ਭੁੱਲਣ ਜੋਗਾ ਰਿਹਾ ਈ ਨਹੀਂ।"

"ਹੋਣੀ ਦੇ ਧੱਕੇ ਨੇ ਸਾਨੂੰ ਰੋਲਣ ਦੀ ਕਸਰ ਨਹੀਂ ਛੱਡੀ, ਧੱਫਾ!" ਚੰਨੋ ਨੇ ਇਕ

ਲੰਮਾ ਹਉਕਾ ਲਿਆ ਅਤੇ ਕੋਲ ਖਲੋਤੇ ਰੂਪ ਦੀ ਹਿੱਕ ਉੱਤੇ ਸਿਰ ਰੱਖ ਕੇ ਰੋਣ ਲੱਗ ਪਈ। ਐਤਕੀਂ ਰੂਪ ਦੀਆਂ ਅੱਖਾਂ ਵਿਚੋਂ ਵੀ 'ਪਰਲ-ਪਰਲ' ਹੰਝੂ ਵਹਿ ਰਹੇ ਸਨ ਅਤੇ ਉਸ ਦੇ ਬੁੱਲ੍ਹ ਫਰਕ ਰਹੇ ਸਨ। ਉਹ ਸੋਚ ਰਿਹਾ ਸੀ, ਖੌਰੇ ਆਖਰੀ ਮੇਲ ਹੀ ਏ। ਉਹ ਦੁਹਾਈ ਦੇਣਾ ਚਾਹੁੰਦਾ ਸੀ, 'ਓ ਜ਼ਾਲਮੋ! ਸਾਡੀ ਤਰਸਯੋਗ ਹਾਲਤ ਵੱਲ ਧਿਆਨ ਕਰੋ। ਲੋਕੀਂ ਮਿਲ ਕੇ ਗਦ ਗਦ ਪ੍ਰਸੰਨ ਹੁੰਦੇ ਹਨ ਅਤੇ ਅਸੀਂ ਕਿਸੇ ਬੇਦਰਦੀ ਨਾਲ ਮੁੱਕ ਰਹੇ ਹਾਂ। ਗੱਭਰੂ ਮੁਟਿਆਰ ਦਾ ਮੇਲ ਜ਼ਿੰਦਗੀ ਨੂੰ ਜਨਮ ਦੇਂਦਾ ਹੈ, ਪਰ ਅਸੀਂ ਆਪਣੇ ਮਿਲਾਪ ਵਿਚ ਉਹ ਮੌਤ ਪੈਦਾ ਕਰ ਰਹੇ ਹਾਂ, ਜਿਹੜੀ ਝਟ ਪਟ ਖਾਤਮਾ ਨਹੀਂ ਕਰਦੀ, ਸਗੋਂ ਦਿਲ ਦੇ ਅਰਮਾਨਾਂ ਦਾ ਲਹੂ ਚੂਸ ਚੂਸ ਉਸ ਨੂੰ ਤਰਸਾ ਤਰਸਾ ਮਾਰਦੀ ਹੈ। ਇਸ ਤੇ ਵੀ ਰੱਬ ਦਾ ਕਹਿਰ, ਸਮਾਜਕ ਹਾਸੇ ਦੀ ਫਿਟਕਾਰ, ਤੁਰਦੀਆਂ ਫਿਰਦੀਆਂ ਲਾਸ਼ਾਂ ਵਿਚ ਸੇਲੇ ਚੋਭਦੀ ਹੈ।'

ਚੰਨੋ ਨੇ ਭਰਵੀਂ ਅਵਾਜ਼ ਵਿਚ ਜ਼ਿੰਦਗੀ ਦੀ ਹਾਰ ਮੰਨਦਿਆਂ ਕਿਹਾ :

"ਰੂਪ, ਤੂੰ ਜੀਉਂਦਾ ਰਹਿ, ਮੇਰੇ ਲਈ ਏਨਾ ਆਸਰਾ ਈ ਬੜਾ ਏ।"

"ਮੇਰਾ ਇੱਕ ਬਹੁਤ ਹਿੱਤ ਪਿਆਰ ਵਾਲਾ ਦੋਸਤ ਏ, ਉਸ ਸਲਾਹ ਦਿੱਤੀ ਸੀ ਕਿ ਮੈਂ ਕਰਤਾਰੇ ਕੋਲ ਜਾ ਕੇ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕਰਾਂਗਾ।" ਰੂਪ ਨੇ ਗਿਆਨੀ ਦੀ ਦਿੱਤੀ ਸਲਾਹ ਨੂੰ ਪ੍ਰਗਟ ਕੀਤਾ। ਉਂਜ ਉਸ ਦਾ ਦਿਲ ਮੰਨ ਚੁੱਕਾ ਸੀ ਕਿ ਇਹ ਵੀ ਡੁੱਬਦਿਆਂ ਪੰਨੀ ਨੂੰ ਹੱਥ ਪਾਉਣ ਵਾਲੀ ਗੱਲ ਹੈ।

"ਉਹ ਬੜਾ ਜ਼ਿੱਦੀਆ ਏ। ਘੱਲਣ ਨਾਲ ਵੀ ਕੁਛ ਨ੍ਹੀਂ ਫ਼ਰਕ ਪੈਣਾ।"

"ਪਰ ਚੰਨੋ, ਅਸਲ ਗੱਲ ਕੀ ਹੋਈ? ਕਰਤਾਰਾ ਤਾਂ ਸਾਡੇ ਨਾਲ ਪੱਕੀ ਗੱਲ ਕਰ ਕੇ ਹੱਸਦਾ ਖੇਡਦਾ ਆਇਆ ਸੀ।"

"ਓਨੂੰ ਆਪਣੇ ਪਿਆਰ ਦਾ ਪਤਾ ਲੱਗ ਗਿਆ ਸੀ ਅਤੇ ਤੁਹਾਡੇ ਪਿੰਡੋਂ ਇੱਕ ਆਦਮੀ ਨੇ ਤੇਰੀ ਬਾਬਤ ਆ ਕੇ ਆਖਿਆ, ਰੂਪ ਤਾਂ ਬਦਮਾਸ਼ ਐ, ਓਨੂੰ ਮਾਰਨ ਨੂੰ ਫਿਰਦੇ ਐ। ਕੁੱਛ ਮੈਂ ਛੁੱਟ ਪਈ, ਬਈ ਮੇਰਾ ਸਾਕ ਓਥੇ ਈ ਕਰਿਓ। ਏਨੀ ਗੱਲ ਤੋਂ ਈ ਗੁੱਸਾ ਖਾ ਗਿਆ।"

"ਤੂੰ ਕਾਹਨੂੰ ਮੂੰਹੋਂ ਆਖਣਾ ਸੀ", ਰੂਪ ਨੇ ਜ਼ਿੰਦਗੀ ਦੀ ਹਾਰੀ ਬਾਜ਼ੀ 'ਤੇ ਪਛਤਾਵਾ ਕਰਦਿਆਂ ਕਿਹਾ।

"ਬੀਤ ਗਈ ਗੱਲ ਨੂੰ ਘੋੜੇ ਨਹੀਂ ਰਲਦੇ। ਜਿਹੜਾ ਦੁੱਖ ਮੈਨੂੰ ਹੋਇਆ ਏ, ਉਹ ਕਹਿਣ ਸੁਣਨ ਵਾਲਾ ਨਹੀਂ। ਸਾਰੀ ਉਮਰ ਸੂਲਾਂ ਤੇ ਸੌਣਾ ਪੈ ਗਿਆ, ਕਿੱਥੇ ਫੁੱਲਾਂ ਦੀਆਂ ਆਸਾਂ ਸੀ।"

ਰੂਪ ਮੁੜ ਕਹਿਣਾ ਚਾਹੁੰਦਾ ਸੀ, ਤੂੰ ਹੁਣ ਵੀ ਫੁੱਲਾਂ 'ਤੇ ਪੈ ਸਕਦੀ ਏਂ, ਥੋੜ੍ਹਾ ਜੇਰਾ ਕਰ। ਪਰ ਉਹ ਚੰਨੋ ਦੇ ਰੋਹਬ ਅੱਗੇ ਮਾਤ ਪੈ ਗਿਆ। ਚੰਨੋ ਨੇ ਰੂਪ ਦੀ ਉਖੜੀ ਜ਼ਿੰਦਗੀ ਨੂੰ ਮੁੱਖ ਰੱਖਦਿਆਂ ਆਖਿਆ :

"ਹੁਣ ਤੂੰ ਡੋਲਦਾ ਜਿਹਾ ਨਾ ਰਹੀਂ। ਕੋਈ ਚੱਜ ਦਾ ਸਾਕ ਲੈ ਕੇ ਘਰ ਵਸਾਈਂ। ਵਿਆਹ ਕਰਾਏ ਬਿਨਾਂ ਸਰਨਾ ਨ੍ਹੀਂ ਨਾਲੋਂ ਜਿਹੜੇ ਆਦਮੀ ਐ, ਉਹ ਭੜਕਦੇ ਨ੍ਹੀਂ।"

ਚੰਨੋ ਦੇ ਨੇਕ ਇਰਾਦਿਆਂ ਅਤੇ ਖਰੀਆਂ ਖਰੀਆਂ ਨੇ ਰੂਪ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਅਤੇ ਦਿਲ ਦਾ ਗਰਮ ਲਹੂ ਸ਼ਹਿਦ ਬਣਾ ਕੇ ਰੱਖ ਦਿੱਤਾ। ਉਸ ਪਿਆਰ ਉਲਰੇ ਦਿਲ ਨਾਲ ਕਿਹਾ :

"ਭਾਵੇਂ ਲੱਖ ਤਾਰੇ ਚੜ੍ਹ ਪੈਣ, ਪਰ ਚੰਦ ਦੀ ਥਾਂ ਕੋਈ ਨਹੀਂ ਪੂਰੀ ਕਰ ਸਕਦਾ।"

"ਕੋਈ ਨਾ, ਝੋਰਾ ਨਾ ਕਰ, ਆਪਾਂ ਨੂੰ ਕੋਈ ਮਿਲਣੋਂ ਨਹੀਂ ਰੋਕ ਸਕਦਾ ਪਰ ਹੁਣ ਤੂੰ ਵਿਆਹ ਜ਼ਰੂਰ ਕਰਾਈਂ।"

"ਹੁਣ ਤੇ ਵਿਆਹ ਹੋਇਆ ਕਿ ਗਲ ਫਾਹ ਹੋਇਆ, ਇੱਕ ਬਰਾਬਰ ਏ।"

"ਮਰਦਾਂ ਵਰਗਾ ਹੌਂਸਲਾ ਰੱਖ। ਪਿਆਰ ਦੀ ਤਾਰ ਨ੍ਹੀਂ ਟੁੱਟਦੀ, ਹਰ ਸਾਹ ਤੇਰੇ ਨਾਂ ਤੂੰ ਵਾਰ ਕੇ ਲਾਂਗੀ।"

ਚੰਨੋ ਦੀ ਢਾਰਸ ਨੇ ਰੂਪ ਨੂੰ ਹਲੂਣ ਸੁੱਟਿਆ। ਪਰ ਉਸ ਦੇ ਮਨ ਵਿਚੋਂ ਇਹ ਗੱਲ ਨਹੀਂ ਸੀ ਨਿਕਲਦੀ, ਚੰਨੋ ਅਮੋਲ ਮੋਤੀ ਜਾਂ ਮਿਲਦਾ, ਹਾਇ। ਮੈਂ ਬਾਦਸ਼ਾਹੀਆਂ ਮਿੱਧ ਕੇ ਲੰਘ ਜਾਂਦਾ। ਉਸ ਚੰਨੋ ਦੀ ਰਜ਼ਾ ਮੰਨ ਲੈਣ ਵਿਚ ਹੀ ਸੁੱਖ-ਸੁਆਦ ਸਮਝੀ।

"ਤੇਰੀਆਂ ਸਭ ਸਤਿ ਕਰ ਕੇ ਮੰਨਾਂਗਾ। ਜੇ ਯਾਦ ਰੱਖੇਂਗੀ ਤਾਂ ਦਿਨ ਚੰਗੇ ਲੰਘ ਜਾਣਗੇ।"

"ਇਕ ਹੋਰ ਗੱਲ ਮੈਂ ਆਖਦੀ ਆਂ, ਹੁਣ ਤੂੰ ਕਪੂਰੀ ਨਾ ਆਈਂ। ਕਰਤਾਰੇ ਦਾ ਸੁਭਾਅ ਤੈਂਡਾ ਐ। ਮੈਂ ਤੈਨੂੰ ਲੜਦਿਆਂ ਨ੍ਹੀਂ ਵੇਖ ਸਕਦੀ।" ਚੰਨੋ ਨੇ ਚਿਤਾਵਨੀ ਵਜੋਂ ਆਖਿਆ।

"ਮੈਂ ਉੱਕਾ ਈ ਨਹੀਂ ਆਉਂਦਾ", ਰੂਪ ਨੇ ਚੰਨੋ ਦੀ ਤਸੱਲੀ ਕਰਵਾ ਦਿੱਤੀ।

"ਅੱਜ ਤੂੰ ਦਿਆਲੇ ਕੋਲ ਰਹੇਂਗਾ ਕਿ ਦਾਤੇ ਨੂੰ ਜਾਏਂਗਾ?"

"ਜਗੀਰ ਵੀ ਨਾਲ ਏ, ਘੋੜੀ 'ਤੇ ਆਏ ਸੀ। ਜੇ ਦਿਆਲੇ ਨੇ ਜ਼ਿੱਦ ਕੀਤੀ ਤਾਂ ਏਥੇ ਰਹਿ ਪਵਾਂਗੇ ਨਹੀਂ ਦਾਤੇ ਚਲੇ ਜਾਵਾਂਗੇ।"

"ਤੁਸੀਂ ਸਿੱਧੇ ਪਿੰਡ ਜਾਇਓ, ਹੋਰ ਕਿਤੇ ਵੀ ਨਾ ਰਹਿਓ। ਚੰਗਾ ਮੈਂ ਜਾਂਦੀ ਆਂ। ਲੈ ਰੂਪ, ਤੇਰੇ ਮੇਰੇ ਸੰਨੂ ਰੱਬ ਏ, ਭੁੱਲੀਂ ਨਾ। ਮੇਰੇ ਹੱਡਾਂ ਵਿਚੋਂ ਮਰਦੇ ਦਮ ਤਾਈਂ ਤੇਰਾ ਨਾਂ ਨਿਕਲੂ।" ਚੰਨੋ ਨੇ ਆਪਣੀ ਵੱਲੋਂ ਮੁੜ ਤਸੱਲੀ ਦਿੱਤੀ।

"ਮੇਰੇ ਵੀ ਸਾਹਾਂ ਦੇ ਨਾਲ ਈ ਜਾਊ।"

"ਖਾਹ ਸੌਂਹ ਮੇਰੀ!"

"ਮੈਨੂੰ ਤੇਰੀ ਸੌਂਹ ਚੰਨੋ!" ਰੂਪ ਦੀਆਂ ਲੰਮੀਆਂ ਬਾਹਾਂ ਨੇ ਚੰਨੋ ਨੂੰ ਘੁੱਟ ਕੇ ਹਿੱਕ ਨਾਲ ਲਾ ਲਿਆ। ਉਨ੍ਹਾਂ ਦੀਆਂ, ਨੱਕ ਅਤੇ ਮੂੰਹ ਦੇ ਰਾਹ ਪਿਆਰ ਦਾ ਸਾਂਝਾ ਆਲੇ-ਦੁਆਲੇ ਦੀ ਫ਼ਿਜ਼ਾ ਨੂੰ ਸੰਚਾਰ ਰਿਹਾ ਸੀ। ਮੁੜ ਦੋਵੇਂ ਹਨੇਰੇ ਵਿਚ ਭਟਕਣ ਲਈ ਵਿਛੜ ਗਏ।

ਤੈਨੂੰ ਨੱਤੀਆਂ, ਬਹੂ ਨੂੰ ਫੁੱਲ ਪਾਵਾਂ,
ਵਿਆਹ ਕਰਵਾ ਮਿੱਤਰਾ।

## 16

ਪਹਿਲੀ ਰਾਤ ਦੇ ਫੇਰੇ।
ਸੁਹਣੀ ਸੂਰਤ ਦੇ।

ਸਾਕ ਦੇ ਪੱਕਾ ਹੋ ਕੇ ਟੁੱਟ ਜਾਣ ਨਾਲ ਰੂਪ ਦੀ ਇੱਕ ਤਰ੍ਹਾਂ ਪਿੰਡ ਵਿਚ ਹੱਤਕ ਹੋ ਗਈ ਸੀ। ਪਿਆਰ ਦੇ ਮੁਆਮਲੇ ਵਿਚ ਜਿੱਥੇ ਉਸ ਦਾ ਦਿਲ ਚੀਰਿਆ ਗਿਆ ਸੀ, ਓਥੇ

ਦੁਨੀਆਂਦਾਰੀ ਵਿਚ ਉਸ ਦੇ ਸਤਿਕਾਰ ਅਤੇ ਅਣਖ ਨੂੰ ਵੀ ਸੱਟ ਵੱਜੀ ਸੀ। ਉਸ ਦੇ ਸ਼ਰੀਕੇ ਕਬੀਲੇ ਵਿਚੋਂ ਉਸ ਦੀ ਇੱਕ ਤਾਈ ਆਪਣੀ ਭਤੀਜੀ ਦੇ ਸਾਕ ਬਾਰੇ ਰੂਪ ਨੂੰ ਕਈ ਵਾਰ ਪੁੱਛ ਚੁੱਕੀ ਸੀ। ਪਰ ਰੂਪ ਨੇ ਉੱਚੀ ਹਵਾ ਵਿਚ ਉਡਦਿਆਂ ਉਸ ਦੀ ਗੱਲ ਗੌਲੀ ਨਹੀਂ ਸੀ। ਜ਼ਖ਼ਮ ਅੱਲਾ ਵੇਖ ਕੇ ਹੁਸ਼ਿਆਰ ਤਾਈ ਨੇ ਰੂਪ ਨਾਲ ਫਿਰ ਗੱਲ ਤੋਰੀ। ਇਸ ਵਾਰ ਰੂਪ ਨੇ ਇਸ ਨੂੰ ਫੱਟ ਉੱਤੇ ਮਲ੍ਹਮ ਸਮਝਿਆ ਅਤੇ ਰੋਹਬ ਬਣਾਈ ਰੱਖਣ ਲਈ ਆਖਿਆ :

"ਤੇਰੀ ਮਰਜ਼ੀ ਐ ਤਾਈ, ਜੇ ਤੂੰ ਖਹਿੜਾ ਕਰਦੀ ਏਂ।"

"ਬੱਕਰਿਆ, ਕੁੜੀ ਤੇਰੇ ਨਾਲੋਂ ਸੁਹਣੀ ਏਂ, ਤੂੰ ਨੱਕ ਬੁੱਲ੍ਹ ਮਾਰਦਾ ਏਂ ਸਚਿਆਰੀ ਦਾ ਲੇਖਾ ਨੀਂ, ਤੇਰਾ ਘਰ ਭਰ ਜੂ।" ਤਾਈ ਨੇ ਆਪਣੀ ਗੱਲ ਨਾਲ ਰੂਪ ਦੇ ਜਜ਼ਬਾਤ ਛਲਕਾਇ।

"ਕੱਲ੍ਹ ਨੂੰ ਤਾਈ ਤੈਨੂੰ ਸਲਾਹ ਕਰ ਕੇ ਦੱਸ ਦਿਆਂਗਾ।" ਰੂਪ ਨੇ ਜਗੀਰ ਹੋਰਾਂ ਦੀ ਸਲਾਹ ਲਈ ਸਮਾਂ ਮੰਗਦਿਆਂ ਕਿਹਾ।

"ਜੰਮ ਜੰਮ ਕਰ ਬੱਚਾ, ਅਖ਼ੀਰ ਤਾਂ ਤੇਰੀ ਆਪਣੀ ਪੁੱਗਣੀ ਏ।" ਉਹ ਚਲੀ ਗਈ।

ਰੂਪ ਨੇ ਜਗੀਰ ਦੀ ਸਲਾਹ ਪੁੱਛੀ। ਉਸ ਵੀ ਤਤ ਫੱਟ ਸਾਕ ਲੈ ਲੈਣਾ ਚੰਗਾ ਸਮਝਿਆ। ਗਿਆਨੀ ਦੇ ਕੰਨਾਂ ਵਿਚ ਭਿਣਕ ਪਾਈ ਗਈ। ਉਸ ਵੀ ਸਾਰੀ ਗੱਲ ਬਾਤ ਨੂੰ ਸੋਚਦਿਆਂ ਸਾਕ ਲੈਣ ਵਿਚ ਹੀ ਇੱਜ਼ਤ ਸਮਝੀ। ਰੂਪ ਨੂੰ ਚੰਨੋ ਦੇ ਬੋਲ ਵੀ ਚੇਤੇ ਆ ਰਹੇ ਸਨ। ਉਂਜ ਉਸਦਾ ਦਿਲ ਚੰਨੋ ਦਾ ਸਾਕ ਰਹਿ ਜਾਣ ਕਰਕੇ ਖਾਲੀ ਖਾਲੀ ਹੋ ਗਿਆ ਸੀ। ਮਨ ਦੇ ਇਸ ਪੁਲਾੜ ਨੂੰ ਭਰਨ ਦੀ ਖਾਤਰ ਅਤੇ ਲੋਕਾਂ ਦੀ ਦੰਦ-ਕਥਾ ਬੰਦ ਕਰਨ ਲਈ ਰੂਪ ਨੇ ਤਾਈ ਨੂੰ ਹਾਮੀ ਭਰ ਦਿੱਤੀ। ਉਸ ਖ਼ਿਆਲ ਕੀਤਾ, ਇਸੇ ਤਰ੍ਹਾਂ ਲੋਕ ਸਮਝਣਗੇ, ਓਧਰੋਂ ਨਾ ਸਹੀ ਏਧਰੋਂ ਲੈ ਲਿਆ। ਹੁਣ ਅੰਦਰਲਾ ਫੱਟ ਤਾਂ ਸਾਰੀ ਉਮਰ ਭਰਨਾ ਹੀ ਨਹੀਂ।

"ਹੁਣ ਕਿਸੇ ਯਾਰ ਜੁੱਟ ਤੋਂ ਪੁੱਛ ਲੈ", ਤਾਈ ਜਗੀਰ ਵੱਲ ਇਸ਼ਾਰਾ ਕਰ ਕੇ ਬੋਲੀ।

"ਬਸ ਤਾਈ, ਤੂੰ ਵਾਅਖ਼ਰੂ ਬੋਲ ਕੇ ਰੁਪਿਆ ਲਿਆਉਣ ਵਾਲੀ ਗੱਲ ਕਰ", ਜਗੀਰ ਨੇ ਵਿਚੋਂ ਹੀ ਕਾਹਲੀ ਨਾਲ ਉੱਤਰ ਦਿੱਤਾ।

"ਰੁਪਿਆ ਤਾਂ ਮੇਰੇ ਕੋਲ ਏ, ਮੈਂ ਤਾਂ ਏਥੋਂ ਈ ਹੱਥ ਧਰ ਦੇਣਾ ਏਂ।" ਤਾਈ ਸਮਝਦੀ ਸੀ, ਜੇ ਬਹੁਤੇ ਦਿਨ ਪੈ ਗਏ, ਤਦ ਇਹਨਾਂ ਦੀ ਕਿਤੇ ਰਾਏ ਹੀ ਨਾ ਬਦਲ ਜਾਵੇ। ਕੰਮ ਉਹ ਜਿਹੜਾ ਹੋ ਜਾਵੇ।

"ਫੇਰ ਦੇਰ ਕਾਹਦੀ ਏ। ਆਥਣ ਨੂੰ ਪੀਣ ਵਾਲੇ ਬਣੀਏ।" ਜਗੀਰ ਨੇ ਮੁੱਛਾਂ ਉੱਤੋਂ ਏਦਾਂ ਹੱਥ ਫੇਰਿਆ, ਜਿਵੇਂ ਉਸ ਨੂੰ ਪੀਣ ਤੋਂ ਅੱਗੇ ਹੀ ਨਸ਼ਾ ਆ ਗਿਆ ਸੀ।

"ਚੰਗਾ ਜੇ ਹੁਣੇ ਰੁਪਿਆ ਫੜਨਾ ਏਂ, ਤਦ ਚਾਰ ਭਰਾ ਸੱਦ ਲਵੋ।" ਤਾਈ ਨੇ ਕੁਦਰਤੀ ਰਾਸ ਆਉਂਦਾ ਕੰਮ ਵੇਖ ਕੇ ਖ਼ੁਸ਼ੀ ਮਹਿਸੂਸ ਕੀਤੀ।

ਅਗਵਾੜ ਵਿਚ ਰਾਜੀ ਮਰਾਸਣ ਨੇ ਭਾਈਚਾਰੇ ਨੂੰ ਕਹਿਣਾ ਸ਼ੁਰੂ ਕਰ ਦਿੱਤਾ, 'ਜਜਮਾਨ ਜ਼ਰਾ ਰੂਪ ਦੇ ਘਰ ਤੱਕ ਆਉਣਾ, ਓਹਦੇ ਹੱਥ ਰੁਪਿਆ ਰੱਖਣਾ ਏ।' ਅਗਵਾੜ ਵਿਚ ਰੂਪ ਦੇ ਮੰਗਣੇ ਦੀ ਚਰਚਾ ਅੱਗ ਦੇ ਭਬੂਕੇ ਵਾਂਗ ਉੱਠੀ ਅਤੇ ਚੁਫੇਰੇ ਖਿੱਲਰ ਗਈ।



ਰਾਜੀ ਸਾਧੂ ਸਿੰਘ ਨੂੰ ਆਖਣ ਆਈ। ਉਹ ਕੁਦਰਤੀ ਘਰ ਨਹੀਂ ਸੀ। ਬਚਨੋ ਨੇ ਹੈਰਾਨ ਹੁੰਦਿਆਂ ਰਾਜੀ ਤੋਂ ਪੁੱਛਿਆ :

"ਅਨੀ ਰੂਪ ਹੱਥ ਰੁਪਿਆ ?"

"ਹਾਂ ਆਂ ਜਜਮਾਨਣੀ।" ਰਾਜੀ ਨੇ ਮਾਮੂਲੀ ਮੁਸਕਰਾਉਂਦਿਆਂ ਜਵਾਬ ਦਿੱਤਾ।

"ਕਿੱਥੋਂ, ਕਪੂਰਿਆਂ ਤੋਂ ?"

"ਨਹੀਂ, ਰਾਏਕੋਟੋਂ। ਬਿਸ਼ਨੀ ਆਪਣੀ ਭਤੀਜੀ ਦਾ ਸਾਕ ਲਿਆਉਂਦੀ ਐ।"

ਬਚਨੋ ਦਾ ਮੱਥਾ ਠਣਕਿਆ। ਉਸ ਧੜਕਦੇ ਦਿਲ ਨਾਲ ਮਨ ਵਿਚ ਆਖਿਆ, 'ਹੈਂ, ਇਹ ਕੱਛ ਵਿਚੋਂ ਮੂੰਗਲੀ ਕਿਧਰੋਂ ਨਿਕਲ ਆਈ। ਡੰਗ ਵੀ ਮਾਰੇ ਤੇ ਵਿਹੁ ਵੀ ਨਾ ਚੜ੍ਹੀ। ਜਿਹੜੀ ਸੋਚੀ ਸੀ, ਉਹ ਫਿਰ ਵੀ ਉਲਟ ਪੈ ਗਈ। ਹੱਛਾ ਬਿਸ਼ਨੋ ਸ਼ਰੀਕਣੀ ਨੇ ਤਾਂ ਟਾਲਿਆਂ ਟਲਣਾ ਹੀ ਨਹੀਂ ਕਿਵੇਂ ਨਾ ਕਿਵੇਂ ਰੂਪ ਨੂੰ ਉਸਦੀ ਵਹੁਟੀ ਤੋਂ ਪਾੜਾਂਗੀ। ਖ਼ੁਦਗਰਜ਼ ਮਨ, ਵਿਭਚਾਰੀ ਭਾਵਨਾ ਦੇ ਹਥਿਆਰ ਨਾਲ ਜ਼ਿੰਦਗੀ ਦੀ ਤਸੱਲੀ ਜਿੱਤਣਾ ਚਾਹੁੰਦਾ ਹੈ। ਪਰ ਉਲਟੇ ਜ਼ਖ਼ਮ ਆਪ ਨੂੰ ਲੱਗਦੇ ਹਨ, ਜਿਨ੍ਹਾਂ ਦੀ ਪੀੜ ਨਾਲ ਕਰਾਹੁੰਦਾ ਸ਼ਰਮਿੰਦਾ ਨਹੀਂ ਹੁੰਦਾ। ਜਿਉਣੇ ਦੀ ਹਿੱਕ ਤੋਂ ਦੀ ਵੀ ਕਾਲਾ ਨਾਗ ਫੂੰਕਾਰੇ ਮਾਰਦਾ ਲੰਘ ਗਿਆ। ਚੁਗ਼ਲਖ਼ੋਰ ਆਪਣੀ ਜ਼ਮੀਰ ਨਾਲ ਜ਼ਬਰਦਸਤੀ ਕਰ ਕੇ ਕੁਝ ਸਮੇਂ ਲਈ ਭਾਵੇਂ ਖ਼ੁਸ਼ ਹੋ ਜਾਵੇ, ਪਰ ਅਸਲੀਅਤ ਦਾ ਨੰਗਾ ਅਸਰ ਉਸ ਦੀ ਥੋਥੀ ਖ਼ੁਸ਼ੀ ਨੂੰ ਸਦੀਵੀ ਪਛਤਾਵੇ ਵਿਚ ਬਦਲ ਦੇਂਦਾ ਹੈ।

ਜਗੀਰ ਦੀ ਮਾਂ ਨੇ ਰੂਪ ਦੇ ਘਰ ਬੁਹਾਰੀ ਫੇਰੀ ਅਤੇ ਕਾਕੇ ਹੋਰਾਂ ਆਦਮੀਆਂ ਦੇ ਬੈਠਣ ਲਈ ਮੰਜੇ ਡਾਹ ਦਿੱਤੇ। ਹੌਲੀ ਹੌਲੀ ਲੋਕਾਂ ਦੀ ਤਕੜੀ ਭੀੜ ਜੁੜ ਗਈ। ਰੂਪ ਦੇ ਮੂੰਹ-ਮੁਲਾਹਜ਼ੇਦਾਰ ਸਾਰੇ ਆ ਗਏ। ਬਿਸ਼ਨੋ ਦੇ ਮਾਲਕ ਨੇ ਸਾਰਿਆਂ ਸਾਹਮਣੇ ਰੁਪਿਆ ਰੱਖਦਿਆਂ ਆਖਿਆ :

"ਬਸ ਇੱਕ ਕੰਨਿਆ ਦਾ ਈ ਦਾਨ ਐ।"

"ਸ਼ਾਬਾਸ਼ੇ, ਇਹ ਕਿਤੇ ਥੋੜ੍ਹੀ ਨੇਕੀ ਏ।" ਪੰਚਾਇਤ ਵਿਚੋਂ ਇਕ ਬਿਰਧ ਨੇ ਮੋੜ ਦੇਂਦਿਆਂ ਕਿਹਾ।

ਰੂਪ ਦੇ ਮੂੰਹ ਨੂੰ ਸ਼ਗਨ ਵਜੋਂ ਸ਼ੱਕਰ ਦੀ ਰੋੜੀ ਲਾਈ ਅਤੇ ਨਾਈ ਨੇ ਸ਼ੱਕਰ ਵੰਡਣੀ ਸ਼ੁਰੂ ਕਰ ਦਿੱਤੀ। ਯਾਰਾਂ ਜੁਟਾਂ ਰੂਪ ਨੂੰ ਮੁਸਕਾਉਂਦਿਆਂ ਅੱਖਾਂ ਨਾਲ ਵਧਾਈਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਆਂਢਣਾਂ-ਗਵਾਂਢਣਾਂ ਨੇ ਬਿਸ਼ਨੋ ਦੀ ਨੇਕੀ ਦੀ ਪ੍ਰਸੰਸਾ ਕੀਤੀ। ਰੂਪ ਨੇ ਰਾਜੀ ਅਤੇ ਨਾਈ ਨੂੰ ਲਾਗ ਦੇ ਕੇ ਖ਼ੁਸ਼ ਕਰ ਦਿੱਤਾ। ਲੋਕਾਂ ਮਹਿਸੂਸ ਕੀਤਾ, ਰੂਪ ਦੇ ਸਖਣੇ ਘਰ ਦੇ ਮੁੜ ਭਾਗ ਜਾਗ ਪਏ। ਵਹੁਟੀ ਦੀਆਂ ਪਟੜੀਆਂ ਦੀ ਛਣਕਾਰ ਬਿਨਾਂ ਕਿਸੇ ਸੁੱਤੇ ਘਰ ਦੀ ਕਿਸਮਤ ਕਿਵੇਂ ਖੁੱਲ੍ਹ ਸਕਦੀ ਹੈ ? ਉਹਦੀਆਂ ਬਾਂਕਾਂ ਦੀ ਟੁਣਕਾਰ ਚੁੱਲ੍ਹੇ ਚੌਂਕੇ ਦਾ ਸ਼ਿੰਗਾਰ ਬਣ ਜਾਂਦੀ ਹੈ।

ਜਗੀਰ ਨੇ ਖ਼ੁਸ਼ ਹੁੰਦਿਆਂ ਤਾਈ ਬਿਸ਼ਨੋ ਨੂੰ ਆਖਿਆ :

"ਤਾਈ ਹੁਣ ਵਿਆਹ ਵੀ ਦਿਨਾਂ ਦਾ ਈ ਲਿਆ ਦੇ। ਅੱਜ ਸਵੇਰ ਦੇ ਈ ਸ਼ਗਣ ਚੰਗੇ ਹੁੰਦੇ ਐ।"

"ਡੱਡੀਏ, ਤੁਸੀਂ ਆਪਣੀ ਤਿਆਰੀ ਕਰੋ।" ਤਾਈ ਦੇ ਕਣਕ-ਵੰਨੇ ਰੰਗ ਵਿਚ ਖ਼ੁਸ਼ੀ ਚਮਕ ਰਹੀ ਸੀ।

"ਤਿਆਰੀ ਆਲਾ ਤੂੰ ਫ਼ਿਕਰ ਨਾ ਕਰ ਤਾਈ।" ਜਗੀਰ ਦੇ ਮੋਢੇ ਉੱਚੇ ਹੋ ਜਾਂਦੇ ਸਨ।

ਕਾਕੇ ਤੇ ਜੈਲੋ ਨੇ ਠੇਕੇ ਨੂੰ ਘੋੜੇ ਦੀਆਂ ਵਾਗਾਂ ਚੁੱਕ ਦਿੱਤੀਆਂ। ਜਗੀਰ ਹੋਰਾਂ ਬੱਕਰਾ ਝਟਕ ਕੇ ਮਸਾਲਾ ਰਗੜਨਾ ਸ਼ੁਰੂ ਕਰ ਦਿੱਤਾ। ਰੂਪ ਦੇ ਘਰ ਜੱਲੀਆਂ ਪੈਣ ਲੱਗੀਆਂ। ਜਗੀਰ ਦੇ ਘਰੋਂ ਕੋਈ ਚੀਜ਼ ਲੈਣ ਜਾਂਦਿਆਂ ਰੂਪ ਨੂੰ ਬਚਨੋ ਮਿਲ ਪਈ। ਉਸ ਹੱਸਣ ਦੇ ਯਤਨ ਨਾਲ ਕਿਹਾ :

"ਵਧਾਈਆਂ!"

"ਰੱਬ ਤੈਨੂੰ ਵੀ ਵਧਾਵੇ, ਤੇਰਾ ਵੀ ਮੰਗਣਾ ਕਰੇ।"

"ਵਧਾਈਆਂ ਦਿੰਦਿਆਂ ਨੂੰ ਖੇਡਾਂ ਕਰਦਾ ਏਂ ?"

"ਤੇਰੀਆਂ ਵਧਾਈਆਂ ਤਾਂ ਸੀ, ਤੂੰ ਆਪ ਲਿਆ ਕੇ ਸਾਕ ਕਰਾਉਂਦੀ। ਇਨ੍ਹਾਂ ਫੋਕੀਆਂ ਵਧਾਈਆਂ ਦਾ ਕੀ ਆਸਰਾ।" ਕੁਦਰਤੀ ਸੱਚੀ ਗੱਲ ਕਹਿ ਕੇ ਰੂਪ ਅੱਗੇ ਤੁਰ ਗਿਆ, ਬਚਨੋ ਤਲਖ਼ ਹੁੰਦੀ ਹੀ ਰਹਿ ਗਈ।

ਸ਼ਰਾਬ ਆ ਜਾਣ ਤੇ ਪੈੱਗ ਚੱਲ ਪਏ। ਕੱਚ ਦੇ ਗਲਾਸਾਂ ਨਾਲ ਬੋਤਲ ਦੇ ਗਲ ਦਾ ਟਕਰਾ ਅਤੇ ਉਨ੍ਹਾਂ ਦੇ ਹਾਸੇ ਦੀ ਸਾਂਝੀ ਛਣਕਾਰ, ਹੱਸੋ ਚਿਹਰਿਆਂ ਉੱਤੇ ਨਸ਼ੇ ਦੀਆਂ ਸੂਹੀਆਂ ਭੂਕਾਂ ਮਾਰ ਰਹੀ ਸੀ। ਉਨ੍ਹਾਂ ਦੀ ਜੁੜੀ ਢਾਣੀ ਵਿਚ ਗਿਆਨੀ ਵੀ ਆ ਗਿਆ। ਸਾਰਿਆਂ ਉਸ ਨੂੰ ਪੀਣ ਲਈ ਪ੍ਰੇਰਿਆ ਅਤੇ ਰੂਪ ਨੇ ਬੋਤਲ ਤੇ ਗਲਾਸੀ ਉਸ ਦੇ ਅੱਗੇ ਕਰਦਿਆਂ ਆਖਿਆ:

"ਭਾਮੇਂ ਕਤਰਾ ਕੁ ਪੀ ਲੈ।"

"ਪੀਣੀ ਤੇ ਮੈਂ ਹੈ ਈ ਨਹੀਂ, ਜੇ ਤੁਸੀਂ ਜ਼ਿੱਦ ਕਰਦੇ ਹੋ ਤਦ ਸਾਕੀ ਬਣ ਕੇ ਸਾਰਿਆਂ ਨੂੰ ਵਰਤਾਈ ਜਾਂਦਾ ਹਾਂ।"

ਗਿਆਨੀ ਸਾਕੀ ਬਣ ਕੇ ਵਰਤਾਉਂਦਾ ਰਿਹਾ। ਜਵਾਨ ਤੇ ਪਿਆਸੇ ਬੁੱਲ੍ਹ ਸ਼ਰਾਬ ਵਿਚ ਡੁੱਬਦੇ ਰਹੇ ਅਤੇ ਚਿੱਟੀਆਂ ਅੱਖਾਂ ਵਿਚ ਡੋਰੇ ਵਧਦੇ ਗਏ। ਕਾਕੇ ਨੇ ਨਸ਼ਈ ਹੋ ਕੇ ਜੈਲੋ ਨੂੰ ਤਰਖਾਣੀ ਵਾਲੀ ਗੱਲ ਰੜਕਾਉਂਦਿਆਂ ਬੋਲੀ ਪਾਈ:

"ਚੰਦਰੀ ਦੀ ਜਾਤ ਤਖਾਣੀ, ਚੂੜਾ ਪਾ ਕੇ ਸੱਕ ਹੂੰਜਦੀ।"

ਸਾਰੇ ਹੱਸ ਪਏ। ਜੈਲੋ ਝੇਪਰ ਗਿਆ ਅਤੇ ਕਾਕੇ ਦਾ ਨਸ਼ਾ ਆਪਣੀ ਕਾਮਯਾਬੀ ਦੇ ਮਾਣ ਵਿਚ ਤੇਜ਼ ਤੋਂ ਉੱਚਾ ਤੇ ਉੱਚੇ ਤੋਂ ਅਕੜੇਵੇਂ ਵਿਚ ਬਦਲਦਾ ਜਾ ਰਿਹਾ ਸੀ। ਪੂਰੇ ਸਰੂਰ ਵਿਚ ਆ ਜਾਣ ਤੇ, ਰੂਪ ਦੇ ਅੰਦਰ ਕਿਸੇ ਦੀ ਚਾਨਣੀ ਯਾਦ ਦਾ ਚੰਨ ਚੜ੍ਹਿਆ। ਨਸ਼ੇ ਅਤੇ ਯਾਦ ਦਾ ਸੇਕ ਉਸ ਦੇ ਹਿਰਦੇ ਨੂੰ ਪਿਘਲਾਈ ਜਾ ਰਿਹਾ ਸੀ। ਉਸ ਇਕ ਵਾਰ ਹੀ ਗੁੱਸਾ ਉਗਲੱਛਦਿਆਂ ਜਿਉਣੇ ਨੂੰ ਗਾਲ੍ਹ ਕੱਢ ਮਾਰੀ। ਫਿਰ ਸਾਰਿਆਂ ਸਮਝਿਆ। ਗਿਆਨੀ ਨੇ ਉਨ੍ਹਾਂ ਦੇ ਪਾਗਲਪਨ ਨੂੰ ਥੋੜ੍ਹੇ ਗੁੱਸੇ ਵਿਚ ਘੂਰ ਦਿੱਤਾ। ਪਰ ਜਦ ਘਰੋਂ-ਘਰੀਂ ਜਾਣ ਲੱਗੇ, ਤਦ ਕਾਕੇ ਅਤੇ ਜੈਲੋ ਨੂੰ ਰਾਹ ਵਿਚ ਜਿਉਣਾ ਮਿਲ ਪਿਆ। ਕਾਕੇ ਨੇ ਜਾਣ ਕੇ ਉਸ ਦੇ ਮੋਢਾ ਮਾਰਿਆ। ਉਹ ਰੁਕ ਕੇ ਕੁਝ ਕਹਿਣ ਹੀ ਲੱਗਾ ਸੀ ਕਿ ਜੈਲੋ ਨੇ ਉਸ ਦੇ ਵੱਟ ਕੇ ਹੂਰਾ ਮਾਰਿਆ। ਜਿਉਣਾ ਉਨ੍ਹਾਂ ਦੀ ਨੀਅਤ ਬਦਲੀ ਵੇਖ ਕੇ ਪਰੇ ਨੂੰ ਭੱਜ ਗਿਆ। ਉਸ ਕਿਸੇ ਨੂੰ ਵੀ ਨਾ ਦੱਸਿਆ ਕਿ ਕਾਕੇ ਹੋਰਾਂ ਤੋਂ ਮੁੱਕਾ ਖਾ ਕੇ ਆਇਆ ਹਾਂ।



ਰੂਪ ਦੇ ਆਖਣ ਉਤੇ ਵਿਚੋਲਣ ਨੇ ਥੋੜ੍ਹੇ ਦਿਨਾਂ ਦਾ ਵਿਆਹ ਲਿਆ ਦਿੱਤਾ। ਬਿਸ਼ਨੋ ਨੂੰ ਅੰਦਰੋਂ ਇੱਕ ਚਿੰਤਾ ਖਾ ਰਹੀ ਸੀ, ਕਿਤੇ ਰੂਪ ਜਵਾਬ ਦੇ ਕੇ ਹੋਰ ਸਾਕ ਨਾ ਲੈ ਲਵੇ। ਉਹ ਚਾਹੁੰਦੀ ਸੀ, ਕਿਹੜਾ ਵੇਲਾ ਹੋਵੇ, ਜਦ ਰੂਪ ਵਿਆਹਿਆ ਜਾਵੇ। ਜਿਵੇਂ ਉਹ ਆਪਣੀ ਭਤੀਜੀ ਉਸ ਦੇ ਗਲ ਹੀ ਪਾ ਦੇਣੀ ਚਾਹੁੰਦੀ ਸੀ। ਜਿਉਂ ਜਿਉਂ ਵਿਆਹ ਦੇ ਦਿਨ ਨੇੜੇ ਆਉਂਦੇ ਜਾ ਰਹੇ ਸਨ, ਰੂਪ ਨੂੰ ਜ਼ਿੰਮੇਵਾਰੀ ਦਾ ਫ਼ਿਕਰ ਅਨੁਭਵ ਹੋਣ ਲੱਗਾ। ਉਸ ਆਪਣੀ ਭੈਣ ਬਸੰਤ ਕੌਰ ਨੂੰ ਨੱਥੀ ਨਾਈ ਘੱਲ ਕੇ ਮੰਗਵਾ ਲਿਆ। ਭਰਾ ਦਾ ਵਿਆਹ ਸੁਣ ਕੇ ਬਸੰਤ ਕੌਰ ਹਰੀ ਹੋ ਗਈ। ਹਰ ਵਿਆਹੀ ਕੁੜੀ ਨੂੰ ਆਪਣੇ ਮਾਪਿਆਂ ਉੱਤੇ ਨਰੋਆ ਮਾਣ ਹੁੰਦਾ ਹੈ ਅਤੇ ਇਹ ਮਾਣ ਤਦ ਹੀ ਕਾਇਮ ਰਹਿ ਸਕਦਾ ਹੈ ਜੇ ਮਾਪਿਆਂ ਦਾ ਘਰ ਫਲਿਆ ਫੁਲਿਆ ਰਹੇ। ਹਰ ਭੈਣ, ਭਰਾ ਨੂੰ ਆਪਾ ਵਾਰ ਕੇ ਵੀ ਵੱਸਦਾ ਵੇਖਣਾ ਚਾਹੁੰਦੀ ਹੈ। ਜਗੀਰ ਦੀ ਮਾਂ ਅਤੇ ਬਸੰਤ ਕੌਰ ਨੇ ਵਿਆਹ ਦਾ ਸੀਦਾ ਖੰਡ, ਘਿਉ, ਚੌਲ, ਸ਼ੱਕਰ, ਗੁੜ ਅਤੇ ਆਟੇ ਆਦਿ ਦਾ ਲੋੜ ਅਨੁਸਾਰ ਬੰਦੋਬਸਤ ਕੀਤਾ। ਵਿਚੋਲਣ ਦੀ ਰਾਇ ਨਾਲ ਵਰੀ ਖਰੀਦੀ ਗਈ। ਉਹ ਚਾਹੁੰਦੀ ਸੀ, ਘੱਟ ਤੋਂ ਘੱਟ ਪੰਜ ਟੂੰਮਾਂ ਸੋਨੇ ਦੀਆਂ: ਸੱਗੀ ਫੁੱਲ, ਵਾਲੇ, ਬੰਦ, ਸਿੰਗ ਤਵੀਤ ਅਤੇ ਨੱਥ ਜ਼ਰੂਰੀ ਚਾਹੀਦੀਆਂ ਹਨ। ਪੈਰਾਂ ਨੂੰ ਚਾਂਦੀ ਦੀਆਂ ਪਟੜੀਆਂ ਵੀ ਚਾਹੀਦੀਆਂ ਹਨ। ਰੂਪ ਨੇ ਉਸਦੀ ਮੰਗ ਤੋਂ ਦੋ ਟੂੰਮਾਂ ਵੱਧ ਬਣਵਾ ਕੇ ਉਸ ਨੂੰ ਖੁਸ਼ ਕਰ ਦਿੱਤਾ। ਬਸੰਤ ਕੌਰ ਨੇ ਵੀ ਵਾਲਿਆਂ ਦੀ ਥਾਂ ਪਿੱਪਲ ਪੱਤੀਆਂ ਅਤੇ ਨੱਥ ਦੀ ਥਾਂ ਛਾਪ ਕਰਾਉਣ ਲਈ ਜ਼ੋਰ ਦਿੱਤਾ। ਸੁਨਿਆਰੇ ਨੇ ਜੱਟ ਨੂੰ ਸੋਨੇ ਦੀ ਮੁਰਗੀ ਸਮਝ ਕੇ ਬੇਦਰਦੀ ਨਾਲ ਲੁੱਟਿਆ, ਪਰ ਟੂੰਮਾਂ ਬਣਾ ਕੇ ਮੂੰਹੋਂ ਬੁਲਾ ਦਿੱਤੀਆਂ। ਦਰਜ਼ੀ ਨੇ ਵਰੀ ਤਿਆਰ ਕਰਨ ਵਿਚ ਆਪਣੀ ਉਸਤਾਦੀ ਦੇ ਹੱਥ ਵਿਖਾਏ।

ਜਗੀਰ ਹੋਰਾਂ ਨੇ ਰੂਪ ਦੇ ਨਾਂਹ-ਨੁੱਕਰ ਕਰਦਿਆਂ ਵੀ ਜੰਞ ਨਾਲ ਚੱਲਣ ਲਈ ਬੁੱਘੇ ਗਮੰਤਰੀ ਨੂੰ ਸਾਈ ਦੇ ਦਿੱਤੀ ਸੀ। ਜੰਞ ਭਾਵੇਂ ਰਾਏਕੋਟ ਵਾਲਿਆਂ ਬਹੁਤੀ ਨਹੀਂ ਸੱਦੀ ਸੀ। ਫਿਰ ਵੀ ਨਿੱਕੇ ਮੋਟੇ ਗਿਣ ਕੇ ਤੀਹ ਆਦਮੀ ਹੋ ਗਏ ਸਨ।

"ਕਿਸੇ ਗੱਲੋਂ ਰੜਕ ਨਹੀਂ ਰਹਿਣ ਦੇਣੀ", ਹਰ ਗੱਲ ਵਿਚ ਜਗੀਰ ਰੂਪ ਨੂੰ ਆਖਦਾ ਸੀ। ਮਿੱਤਰ ਦੇ ਵਿਆਹ ਦੀ ਖੁਸ਼ੀ ਆਪਣੇ ਵਿਆਹ ਨਾਲੋਂ ਘੱਟ ਨਹੀਂ ਹੁੰਦੀ। ਸਾਰਿਆਂ ਮੁੰਡਿਆਂ ਨੇ ਮੋਚੀਆਂ ਅਤੇ ਦਰਜ਼ੀਆਂ ਨੂੰ ਵਖਤ ਪਾਇਆ ਹੋਇਆ ਸੀ। ਸਾਰੇ ਅਗਵਾੜ ਵਿਚ ਹੀ ਰੂਪ ਦੇ ਵਿਆਹ ਦੀ ਖੁਸ਼ੀ ਵਿਚ ਜਵਾਨੀ ਆਈ ਹੋਈ ਸੀ।

ਬਰਾਤ ਚੜ੍ਹਨ ਤੋਂ ਕੁਝ ਸਮਾਂ ਅੱਗੋਂ ਦਿਆਲਾ ਵੀ ਘੋੜੀ ਉੱਤੇ ਆ ਗਿਆ। ਚੰਨੋ ਨੇ ਸ਼ਾਮੋ ਦੀ ਮਾਰਫਤ ਕੱਪੜੇ ਅਤੇ ਪੰਜ ਰੁਪਏ ਸਲਾਮੀ ਵਜੋਂ ਘੱਲੇ ਸਨ। ਕੱਪੜੇ ਅਤੇ ਰੁਪਏ ਵੇਖ ਕੇ ਰੂਪ ਦਾ ਦਿਲ ਮੁੜ ਹੌਲਾ ਪਿਆ। ਚੰਨੋ ਦੀ ਵਫ਼ਾਦਾਰੀ ਅਤੇ ਪਿਆਰ ਸਿਦਕ ਕਿੰਨਾ ਲੰਮਾ ਹੁੰਦਾ ਜਾ ਰਿਹਾ ਸੀ। ਉਹ ਆਪਣੇ ਪ੍ਰੇਮੀ ਦਾ ਖ਼ਿਆਲ ਰੱਖਦੀ ਸੀ।

"ਕੂੰਜ ਐ ਪਿੱਛਲੇ ਜਨਮ ਦੀ, ਜਾਅ ਸਾਰੀ ਉਮਰ ਕੁਰਲਾਉਂਦੀ ਈ ਰਹੂ।" ਜਗੀਰ ਨੇ ਰੂਪ ਦੇ ਮਨੋਭਾਵਾਂ ਦੀ ਪ੍ਰੋੜ੍ਹਤਾ ਕਰਦਿਆਂ ਆਖਿਆ।

"ਰੋੜ ਠੀਕਰੀਆਂ ਤਾਂ ਜਗੀਰ ਥਾਂ ਥਾਂ ਰੁਲਦੇ ਐ, ਪਰ ਚੰਨੋ ਵਰਗਾ ਮੀਤ ਨਹੀਂ ਕਿਤੋਂ ਲੱਭਣਾ", ਰੂਪ ਦਾ ਅੰਦਰ ਪਿਆਰ ਨਾਲ ਲਰਜ਼ ਰਿਹਾ ਸੀ।

ਦਿਆਲਾ ਵੀ ਜੰਞ ਦੀ ਤਿਆਰੀ ਕਰ ਕੇ ਆਇਆ ਸੀ। ਉਸ ਦੀ ਆਉਂਦੇ ਦੀ ਹੀ ਅਰਜਨ ਨਾਲ ਜੋਟੀ ਜੁੜ ਗਈ। ਉਨ੍ਹਾਂ ਇਕੱਠਿਆਂ ਨੇ ਰੋਟੀ ਖਾਧੀ ਅਤੇ ਆਪਣੀ ਘੋੜੀ ਦੀਆਂ ਗੱਦੀਆਂ ਨੂੰ ਝਾੜ ਸਵਾਰ ਕੇ ਕੱਸਿਆ। ਨੱਥੀ ਨਾਈ ਰੂਪ ਨੂੰ ਵਟਣਾ ਮਲ ਕੇ ਨੁਹਾਉਣ ਲੱਗਾ। ਰਾਜੀ ਖੁਰਲੀ ਉੱਤੇ ਬੈਠੀ, ਢੋਲ ਗਲ ਵਿਚ ਪਾਈ ਵਜਾ ਰਹੀ ਸੀ ਅਤੇ ਉਸ ਦੇ ਗੀਤ ਦੀ ਕਿਸੇ ਨੂੰ ਸਮਝ ਨਹੀਂ ਆ ਰਹੀ ਸੀ। ਕੁੜੀਆਂ ਨੇ ਵਟਣੇ ਦਾ ਗੀਤ ਸ਼ੁਰੂ ਕਰ ਦਿੱਤਾ:

ਵਾਹਵਾ ਕੁ ਵਟਣਾ ਕਟੋਰੇ ਦਾ, ਜਿੰਦੇ ਨੀ ਵਟਣਾ ਕਟੋਰੇ ਦਾ।
ਵਾਹਵਾ ਮਲੇਂਦੀਆਂ ਦੋ ਜਣੀਆਂ, ਜਿੰਦੇ ਨੀ ਮਲੇਂਦੀਆਂ ਦੋ ਜਣੀਆਂ,
ਵਾਹਵਾ ਕੁ ਵਟਣਾ ਕਟੋਰੇ ਦਾ, ਜਿੰਦੇ ਨੀ ਵਟਣਾ ਕਟੋਰੇ ਦਾ।

ਗੱਡਾ ਅਤੇ ਰੱਥ ਸ਼ਿੰਗਾਰ ਕੇ ਬਾਰ ਅੱਗੇ ਲਿਆ ਖਿਲਾਰੇ। ਬਲਦਾਂ ਦੇ ਸਿੰਗ ਚੋਪੜ ਕੇ ਉਨ੍ਹਾਂ ਦੇ ਗਲੀਂ ਘੁੰਗਰਾਲਾਂ ਅਤੇ ਟੱਲੀਆਂ ਪਾਈਆਂ ਅਤੇ ਪੁਰਾਣੇ ਰੱਸੇ ਬਦਲ ਕੇ ਨਵੇਂ ਰੰਗਵੇਂ ਪਾਏ। ਬੋਤੇ ਘੋੜੀਆਂ ਦਸ ਬਾਰਾਂ ਹੋ ਗਏ। ਵਾਜੇ ਵਾਲਿਆਂ ਲੰਮੀਆਂ ਹੇਕਾਂ ਵਜਾਈਆਂ। ਮਰਾਸੀਆਂ ਨੇ ਘੋੜੀਆਂ ਗਾਈਆਂ। ਕੁੜੀਆਂ ਫੁਲਕਾਰੀ ਤਾਣ ਕੇ ਪਹਿਲੋਂ ਰੂਪ ਦਾ ਸਾਈਂ ਦਾਸ ਦੇ ਡੇਰੇ ਮੱਥਾ ਟਿਕਵਾਇਆ। ਸਾਈਂ ਦਾਸ ਨੇ ਆਸ਼ੀਰਵਾਦ ਦਿੱਤੀ। ਮੁੜ ਕੁੜੀਆਂ ਰੂਪ ਨੂੰ ਛੱਪੜ ਤੱਕ ਗਾਉਂਦੀਆਂ ਵਿਦਾ ਕਰਨ ਆਈਆਂ, ਜਿੱਥੇ ਵਿਆਂਦੜ ਨੂੰ ਰੱਥ ਉਡੀਕ ਰਿਹਾ ਸੀ। ਸੌ ਸ਼ਗਨ ਮਨਾ ਕੇ ਅਤੇ ਹਜ਼ਾਰ ਅਸੀਸ ਲੈ ਕੇ ਬਰਾਤ ਪਿੰਡੋਂ ਵਿਦਾ ਹੋਈ। ਰਾਹ ਵਿਚ ਸਵਾਰੀਆਂ ਵਾਲਿਆਂ ਨੇ ਸ਼ਰਤਾਂ ਲਾ ਕੇ ਘੋੜੀਆਂ ਬੋਤੇ ਭਜਾਏ। ਕਈਆਂ ਨੇ ਬੋਤਲਾਂ ਜਿੱਤੀਆਂ। ਸਾਰਿਆਂ ਇੱਕ ਥਾਂ ਟਾਹਲੀ ਦੀ ਸੰਘਣੀ ਛਾਂ ਵੇਖ ਕੇ ਥੋੜ੍ਹਾ ਸਮਾਂ ਆਪ ਆਰਾਮ ਕੀਤਾ ਅਤੇ ਪਸ਼ੂਆਂ ਨੂੰ ਵੀ ਦਮ ਦੁਆ ਕੇ ਪਾਣੀ ਪਿਆਇਆ। ਕਈਆਂ ਕਾਹਲਿਆਂ ਉਥੇ ਈ ਪੀਣੀ ਸ਼ੁਰੂ ਕਰ ਦਿੱਤੀ। ਘੋੜੀਆਂ ਨੂੰ ਚਾਬਕਾਂ ਮਾਰ ਕੇ ਤਿੱਖੀਆਂ ਕੀਤਾ। ਜਗੀਰ ਨੇ ਮੁੱਛਾਂ ਤੋਂ ਹੱਥ ਫੇਰਦਿਆਂ ਆਖਿਆ:

"ਲੈ ਬਾਈ ਸਵਾਰੀਆਂ ਵਾਲਿਓ, ਪਿੰਡ ਵਲਣਾ ਏਂ।"

"ਬਾਈ ਫ਼ਿਕਰ ਕੀ ਕਰਦਾ ਏਂ ਪੈੜਾਂ ਹੁੰਦੀਆਂ ਵੇਖੀਂ।" ਦਿਆਲੇ ਨੇ ਘੋੜੀ ਦੀ ਵਾਂਗ ਚੁੱਕ ਕੇ ਅੱਡੀ ਲਾਉਂਦਿਆਂ ਕਿਹਾ।

"ਮੁੱਛਾਂ ਖੜ੍ਹੀਆਂ ਕਰ ਲੈ ਮੁੱਛਾਂ!" ਰੂਪ ਨੇ ਜਗੀਰ ਨੂੰ ਮਸਖ਼ਰੀ ਕੀਤੀ।

"ਮੂਹਰੇ ਕੁਛ ਦਿਸਦਾ ਨੀ, ਬਾਈ ਨੂੰ ਆਂਹਦਾ ਆਂ, ਜਦੋਂ ਕੁਝ ਦਿਸਿਆ, ਤੂੰ ਮੁੱਛਾਂ ਪੂਛ ਚੁੱਕਦੀਆਂ ਵੇਖੀਂ।"

ਸਾਰੀ ਜੰਞ ਚਖਾਮਖੀ ਕਰਦੀ ਰਾਏਕੋਟ ਦੀ ਨਿਆਈਂ ਵਿਚ ਪੁੱਜ ਗਈ। ਪਿੰਡ ਦੀ ਪੰਚਾਇਤ ਉਨ੍ਹਾਂ ਨੂੰ ਅੱਗੇ ਹੋ ਕੇ ਲੈਣ ਆਈ ਹੋਈ ਸੀ। ਪੰਚਾਇਤ ਫਤਹਿ ਬੁਲਾ ਕੇ ਮਿਲੀ। ਕਾਹਲੇ ਗੱਭਰੂਆਂ ਪਿੰਡ ਦੇ ਉੱਤੋਂ ਦੀ ਘੋੜੀਆਂ ਛੇੜ ਦਿੱਤੀਆਂ। ਕੁਝ ਸਿਆਣੇ ਅਤੇ ਬਿਰਧ ਆਦਮੀ ਪੰਚਾਇਤ ਨਾਲ ਤੁਰ ਪਏ। ਵਾਜੇ ਵਾਲਿਆਂ ਦੀਆਂ ਸੁਰਾਂ ਅਤੇ ਢੋਲ ਦੀ ਡਮ ਡਮਾ ਡਮ ਨੇ ਕੁੜੀਆਂ ਨੂੰ ਬਨੇਰਿਆਂ 'ਤੇ ਲੈ ਆਂਦਾ। ਪਿੰਡ ਦੀ ਸੱਥ ਵਿਚ ਜੈਲੋ ਦੇ ਪਿਉ ਨੇ ਪੈਸੇ ਸੁੱਟੇ। ਉਸ ਪੰਜ ਛੇ ਮੁੱਠਾਂ ਹੀ ਸੁੱਟੀਆਂ ਸਨ ਕਿ ਉਸ ਨੂੰ ਪੰਚਾਇਤ ਦੇ ਇੱਕ ਆਦਮੀ ਨੇ ਬਾਂਹ ਫੜ ਕੇ ਰੋਕ ਦਿੱਤਾ। ਗਲੀਆਂ ਵਿੱਚ ਆ ਕੇ ਬਲਦ ਵੀ ਆਕੜ ਆਕੜ ਕੇ ਤੁਰਨ ਲੱਗੇ। ਉਨ੍ਹਾਂ ਦੀਆਂ ਟੱਲੀਆਂ ਅਤੇ ਘੁੰਗਰਾਲਾਂ ਦੀ ਆਵਾਜ਼ ਆਪ ਮੁਹਾਰੇ ਸ਼ੋਰ ਵਿਚ ਤਾਲ ਦੇ ਰਹੀ ਸੀ।

ਜੰਞ ਨੂੰ ਇਕ ਧਰਮਸ਼ਾਲਾ ਵਿਚ ਉਤਾਰਾ ਦਿੱਤਾ ਗਿਆ ਅਤੇ ਸਵਾਰੀਆਂ ਲਈ ਵੱਖ ਇੱਕ ਖੁੱਲ੍ਹੇ ਵਿਹੜੇ ਵਾਲਾ ਮਕਾਨ ਪਹਿਲੇ ਹੀ ਸੰਵਾਰੀ ਰੱਖਿਆ ਸੀ। ਇਉਂ ਜਾਪਦਾ ਸੀ ਰਾਏਕੋਟ ਦੇ ਖ਼ਾਮੋਸ਼ ਅਤੇ ਸੁੱਤੇ ਪਿੰਡ ਨੂੰ ਜਾਨੀ ਰੂਹਾਂ ਨੇ ਹਲੂਣ ਕੇ ਜਗਾ ਦਿੱਤਾ। ਗਲੀਆਂ ਮੁਹੱਲੇ ਭਰੇ ਭਰੇ ਜਾਪਦੇ ਸਨ। ਜਿਨ੍ਹਾਂ ਕੁੜੀਆਂ ਨੇ ਰੱਥ ਤੋਂ ਉਤਰਦਿਆਂ ਰੂਪ ਨੂੰ ਟਕੂਆ ਫੜੀ ਵੇਖਿਆ, ਉਨ੍ਹਾਂ ਸਾਰੇ ਪਿੰਡ ਵਿਚ ਧੁਮਾਂ ਦਿੱਤਾ ਸੀ ਕਿ 'ਪ੍ਰਾਹੁਣੇ ਤੇ ਕੋਈ ਰੂਪ ਐ, ਜਾਣੀ ਚੰਦ ਅਸਮਾਨੋਂ ਲਹਿ ਪਿਆ ਏ।' ਕੁੜੀਆਂ ਆਨੀਂ-ਬਹਾਨੀਂ ਧਰਮਸ਼ਾਲਾ ਅੱਗੋਂ ਦੀ ਲੰਘਦੀਆਂ ਪ੍ਰਾਹੁਣੇ ਨੂੰ ਖਚਰੀਆਂ ਨਜ਼ਰਾਂ ਨਾਲ ਤੱਕਦੀਆਂ ਸਨ।

ਇਸ਼ਨਾਨ ਕਰਨ ਲਈ ਧਰਮਸ਼ਾਲਾ ਦੀ ਖੂਹੀ ਦੇ ਕੁੰਡ ਭਰੇ ਹੋਏ ਸਨ ਅਤੇ ਇੱਕ ਸੇਵਾਦਾਰ ਡੋਲ ਖਿੱਚ ਰਿਹਾ ਸੀ। ਵਾਰੀ ਵਾਰੀ ਸਾਰੇ ਜਾਂਞੀ ਨਹਾ ਕੇ ਠੰਡੇ ਹੋ ਗਏ। ਫਿਰ ਘਰ ਦਿਆਂ ਨੇ ਸਰਦਾਈ ਵਾਲਾ ਪਾਣੀ ਲੈ ਆਂਦਾ ਅਤੇ ਪਹਿਲਾ ਗਲਾਸ ਸ਼ਗਨ ਵਜੋਂ ਰੂਪ ਨੂੰ ਦਿੱਤਾ। ਕੁਝ ਇੱਕ ਚਾਹ ਦੇ ਪਿਆਕਾਂ ਚਾਹ ਮੰਗਵਾ ਕੇ ਪੀਤੀ। ਇਸ਼ਨਾਨ ਕਰ ਕੇ ਅਤੇ ਪਾਣੀ ਧਾਣੀ ਪੀ ਕੇ ਜੰਞ ਨੇ ਸੁਰਤ ਫੜ ਲਈ। ਗਰਮੀ ਦੀ ਰੁੱਤ ਕਰਕੇ ਸਾਰੇ ਹਾਕਲ ਬਾਕਲ ਹੋਏ ਹੋਏ ਸਨ। ਸੂਰਜ ਡੁੱਬ ਚੁੱਕਾ ਸੀ। ਗੱਭਰੂ ਮੁੰਡਿਆਂ ਬਾਹਰ ਗੇੜਾ ਮਾਰਨ ਲਈ ਸੈਨਤਾਂ ਮਿਲਾਈਆਂ।

"ਅਸੀਂ ਤਾਂ ਘੁੱਟ ਪੀ ਕੇ ਨਿਕਲਾਂਗੇ, ਸੋਫੀਆਂ ਨੂੰ ਤਾਂ ਕੁਝ ਦਿਸਣਾ ਈ ਨ੍ਹੀ।" ਜਗੀਰ ਨੇ ਆਪਣੇ ਟਰੰਕ ਵਿਚੋਂ ਬੋਤਲ ਕੱਢ ਲਈ।

"ਐਥੇ ਆਓ ਜੀਹਨੇ ਸ਼ਰਾਬੀ ਹੋਣਾ ਏ।" ਅਰਜਨ ਨੇ ਗਲੀ ਦਾ ਮੋੜ ਮੁੜਦਿਆਂ ਦੋ ਮੁਟਿਆਰਾਂ ਨੂੰ ਦੇਖ ਕੇ ਆਖਿਆ। ਕੁੜੀਆਂ ਵੀ ਥੋੜ੍ਹੀ ਵਾਟ ਲੰਘ ਕੇ ਮੂੰਹ ਅੱਗੇ ਚੁੰਨੀਆਂ ਦੇ ਪੱਲੇ ਲੈ ਕੇ ਹੱਸ ਪਈਆਂ। ਅਰਜਨ ਨੇ ਮੁੜ ਕੁੜੀਆਂ ਨੂੰ ਸੁਣਾਉਣ ਲਈ ਕਾਨੀ ਮਾਰੀ:

"ਓ ਮੈਂ ਸਦਕੇ ਜਾਵਾਂ ਜੋੜੀ ਦੇ।"

"ਸਾਲਿਆ ਲੰਡੇ ਦਿਆ, ਕਿਉਂ ਏਥੋਂ ਵੀ ਬਿਸਤਰੇ ਗੋਲ ਕਰਾਉਣੇ ਐ? ਅਜੇ ਤਾਂ ਵਛਾਏ ਵੀ ਨ੍ਹੀ।" ਜਗੀਰ ਨੇ ਅਰਜਨ ਦੀ ਗੱਲ ਤੇ ਅੰਦਰੋਂ ਖੁਸ਼, ਪਰ ਬਾਹਰੋਂ ਤਾਹਨਾ ਕਰਦਿਆਂ ਮੋੜ ਦਿੱਤਾ।

ਰੂਪ ਤੋਂ ਬਿਨਾਂ ਸਾਰੀ ਜੰਞ ਰੋਟੀ ਖਾ ਆਈ ਅਤੇ ਉਸਦੀ ਰੋਟੀ ਇਕ ਹੋਰ ਸਾਥੀ ਸਮੇਤ ਧਰਮਸ਼ਾਲਾ ਵਿਚ ਹੀ ਆਈ। ਜਦ ਉਹ ਇਕੱਲਾ ਸੀ, ਤਦ ਕਲਪਨਾ ਉਸ ਨੂੰ ਉਡਾ ਕੇ ਕਪੂਰੀ ਲੈ ਗਈ। ਉਹ ਉਦਾਸ ਚੰਨੋ ਨੂੰ ਤੱਕ ਰਿਹਾ ਸੀ। ਦੋਵੇਂ ਤਰਸ ਤੇ ਹਮਦਰਦੀ ਦੇ ਭੁੱਖੇ, ਇੱਕ ਤਰ੍ਹਾਂ ਰੋਏ ਰੋਏ, ਮਾਯੂਸ ਤੇ ਲਾਚਾਰ ਸਨ। ਪਰ ਜਦ ਸਮਾਜ ਦੀਆਂ ਵਾਗਾਂ ਗਲਤ ਕੀਮਤਾਂ ਨੇ ਖਿੱਚੀਆਂ ਹੋਣ, ਜ਼ਿੰਦਗੀ ਦਾ ਸ਼ਾਹ ਸਵਾਰ ਮਨ ਮਰਜ਼ੀ ਦੀ ਖੁਲ੍ਹੀ ਦੌੜ ਨਹੀਂ ਲੈ ਸਕਦਾ। ਪੁਰਾਣੇ ਅਤੇ ਸੜੇ ਗਲੇ ਸਮਾਜ ਵਿਚ ਪ੍ਰੇਮੀਆਂ ਦੇ ਜੁੜਿਆਂ ਧਰਤੀ ਸੁਕੜਦੀ ਹੈ ਅਤੇ ਆਸਮਾਨ ਪਾਟਦਾ ਹੈ।

ਤੜਕਿਉਂ ਰੂਪ ਨੂੰ ਇਸ਼ਨਾਨ ਕਰਾ ਕੇ ਆਨੰਦ ਕਾਰਜ ਦੀ ਰਸਮ ਲਈ ਘਰ ਵਾਲੇ ਨਾਲ ਲੈ ਗਏ। ਹੋਰ ਜੀਅ ਪੰਜ ਸੱਤ ਸਾਥੀ ਉਸ ਦੇ ਨਾਲ ਸਨ। ਦਿਹਲੀਂ ਪੈਰ ਪਾਉਣ ਤੋਂ ਅੱਗੋਂ ਇਕ ਔਰਤ ਨੇ ਤੇਲ ਚੋਇਆ ਅਤੇ ਸਭ ਤੋਂ ਅੱਗੋਂ ਰੂਪ ਨੂੰ ਅੰਦਰ ਲੰਘਾਇਆ। ਅੱਗੇ ਸਾਜ਼ਾਂ ਨਾਲ ਰਾਗੀ ਆਸਾ ਦੀ ਵਾਰ ਦਾ ਕੀਰਤਨ ਕਰ ਰਹੇ ਸਨ। ਲਾਲਟੈਨ ਦੇ ਸਫ਼ੈਦ

ਚਾਨਣ ਵਿਚ ਰੂਪ ਦਾ ਚਿਹਰਾ ਸੂਹੇ ਗੁਲਾਬ ਵਾਂਗ ਖਿੜਿਆ ਹੋਇਆ ਸੀ। ਹਰ ਕੁੜੀ ਦੇ ਜਜ਼ਬਾਤ ਨੇ ਉਸ ਨੂੰ ਦੇਖ ਕੇ ਧੱਕਾ ਖਾਧਾ, ਕਿਉਂ ਨਾ ਮੈਂ ਵੀ ਅਜਿਹੇ ਸੁਹਣੇ ਅਤੇ ਭਰੇ ਗੱਭਰੂ ਦੀ ਵਹੁਟੀ ਬਣਾਂ। ਕੁੜੀਆਂ ਰੂਪ ਨੂੰ ਦੇਖਣ ਲਈ ਮਜ਼ਬੂਰ ਸਨ। ਅਨੰਦ ਹੁੰਦਾ ਵੇਖ ਕੇ ਰੂਪ ਨੂੰ ਮੁੜ ਕਿਸੇ ਯਾਦ ਨੇ ਆ ਘੇਰਿਆ। ਇਉਂ ਪ੍ਰਤੀਤ ਹੁੰਦਾ ਸੀ, ਜਿਵੇਂ ਉਸ ਦਾ ਬੁੱਤ ਤਾਂ ਅਨੰਦ ਪੜ੍ਹਵਾ ਰਿਹਾ ਹੈ ਅਤੇ ਰੂਹ ਦੂਰ ਕਿਸੇ ਦੀ ਝੋਲੀ ਵਿਚ ਰੋ ਰੋ ਪਨਾਹ ਮੰਗ ਰਹੀ ਹੈ। ਉਸ ਨੂੰ ਪਤਾ ਤੱਕ ਨਾ ਲੱਗਾ, ਉਹ ਕਦੋਂ ਅਨੰਦ ਕਰਵਾ ਕੇ ਧਰਮਸ਼ਾਲਾ ਵਿਚ ਆ ਗਿਆ। ਕੌਣ ਜਾਣੇ ਏਨੇ ਸਮੇਂ ਵਿਚ ਉਸ ਕਿੰਨੇ ਹਉਕਿਆਂ ਨੂੰ ਲਮਕਾ ਲਮਕਾ ਕੇ ਢਿੱਲਿਆਂ ਛੱਡਿਆ ਸੀ।

ਦਿਨ ਢਲਦੇ ਨੂੰ ਸੱਥ ਵਿਚ ਬੋਹੜ ਹੇਠਾਂ ਲੋਕਾਂ ਦੀ ਭੀੜ ਜੁੜਦੀ ਗਈ। ਬੁੱਘੇ ਗਮੰਤਰੀ ਦੇ ਖਾੜੇ ਦੀ ਕਈ ਦਿਨ ਪਹਿਲੋਂ ਨੇੜ ਤੇੜ ਦੇ ਪਿੰਡਾਂ ਵਿਚ ਹਵਾਈ ਉੱਡ ਚੁੱਕੀ ਸੀ। ਜਾਂਞੀਆਂ ਲਈ ਦੋ ਪੱਟੀਆਂ ਵਿਛਾਈਆਂ ਗਈਆਂ। ਸਾਰੰਗੀ ਵਾਲੇ ਨੇ ਕਿੱਲੀਆਂ ਕੱਸ ਕੇ ਅਤੇ ਗਜ਼ ਤੇ ਬਰੋਜ਼ਾ ਫੇਰ ਕੇ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚ ਲਿਆ। ਢੱਡਾਂ ਵਾਲਿਆਂ ਨੇ ਗੱਭਰੂਆਂ ਦੀਆਂ ਧੜਕਣਾਂ ਨੂੰ ਮਚਲਾਇਆ। ਗਮੰਤਰੀ ਦੀਆਂ ਦੁਖੱਲੀਆਂ ਨੋਕਦਾਰ ਜੁੱਤੀਆਂ, ਚਾਦਰਿਆਂ ਵਿਚ ਪੈਂਦੀਆਂ ਵਲਦਾਰ ਲਹਿਰਾਂ ਅਤੇ ਸਰ ਪਾਇਲ–ਪੂੰਜਿਆਂ ਵਿਚ ਪਿੰਡ ਦੇ ਪੰਜਾਬ ਦੀ ਸਦਾ ਜੀਉਂਦੀ ਸਭਿਅਤਾ ਮੂੰਹੋਂ ਬੋਲ ਰਹੀ ਸੀ। ਪੰਜਾਬ ਦਾ ਪਿਆਰ ਨਾਇਕਾ ਹੀਰ ਦੀਆਂ ਸੁਰਾਂ ਸਾਨਗੀ ਵਿਚੋਂ ਵੱਜਦੀਆਂ ਸੁਣ ਕੇ ਸਾਰੇ ਖੇੜੇ ਵਿਚ ਮਸਤੀ ਭਰੀ ਖੁਸ਼ੀ ਖਿੱਲਰ ਗਈ। ਪਾਛ ਮੁੰਡੇ ਨੇ ਦੋਹਰਾ ਲਾਇਆ:

ਪਹਿਲੇ ਸਿਮਰਾਂ ਰੱਬ ਨੂੰ (ਜੀਹਦੇ) ਇਸ਼ਕ ਰਚਾਇਆ ਜੱਗ।
ਦੂਜੇ ਆਸ਼ਕ ਉਪਜਿਆ, ਰੱਬ ਦੇ ਪਿੱਛੇ ਲੱਗ।
ਚਿੱਠੀਆਂ ਲਿਖ ਨਹੋਰੇ ਮਾਰੇ ਹੀਰ ਰੰਝੇਟੇ ਨੂੰ,
ਭੁਲੋਂ ਨਾਜ਼ਕ ਜ਼ਿੰਦਗੀ ਮੈਂ ਸੂਲਾਂ ਤੇ ਟੰਗੀ।
ਸੀਨਾ ਸੱਲਣ ਕੁੜੀਆਂ ਤਾਹਨੇਂ ਦੇ ਵਿਚ ਤ੍ਰਿੰਞਣ ਦੇ, ਰਾਤੀਂ
ਮੰਜੇ ਤੜਫਾਂ ਬਿਰਹੁੰ ਨਾਗ ਦੀ ਡੰਗੀ।
ਨੈਂ ਜੇ ਕੋਲ ਵਗਦੀ ਛਾਲ ਮਾਰ ਕੇ ਡੁੱਬਦੀ ਮੈਂ,
ਮੌਤ ਨ੍ਹੀਂ ਮਿਲਦੀ ਮੂੰਹੋਂ ਰਾਂਝਿਆ ਵੇ ਮੰਗੀ।
ਹੀਰ ਰੰਝੇਟੇ ਦੀ ਸਭ ਆਖਣ ਵਿਚ ਜਹਾਨ ਦੇ,
ਰੱਖ ਹੁਣ ਲਾਜ਼ ਇਸ਼ਕ ਦੀ ਜਾਣ ਨਾ ਮੰਦੀ ਚੰਗੀ।
ਜੋਗੀ ਹੋ ਕੇ ਦਰਸ਼ਨ ਦੇ ਦੇ ਤੂੰ ਪਰਦੇਸਣ ਨੂੰ,
ਚੋਲੀ ਧੁਰ ਦਰਗਾਹ ਦੇ ਇਸ਼ਕ ਨੇ ਮੇਰੀ ਰੰਗੀ।
ਚੰਗਾ ਹੋਵੇ ਸਾਊਆ ਜੇ ਬਹੁੜੇ ਵਿਚ ਰੰਗਪੁਰ ਦੇ,
ਮਰਨੋਂ ਅੱਗੋਂ ਪੈ, ਜੋ ਹੁਸਨ ਇਸ਼ਕ ਦੀ ਕੰਘੀ।

"ਵਾਹ ਬਈ ਵਾਹ! ਅੰਤ ਨ੍ਹੀਂ ਤੇਰੀਆਂ ਕਲੀਆਂ ਦਾ।" ਜਗੀਰ ਨੇ ਰੁਪਿਆ ਦੇਂਦਿਆਂ ਪ੍ਰਸੰਸਾ ਕੀਤੀ। ਹੋਰ ਵੀ ਬਹੁਤ ਲੋਕਾਂ ਨੇ ਰੁਪਏ ਦਿੱਤੇ। ਰੂਪ ਦਾ ਕੋਈ ਮਿੱਤਰ ਕਿਸੇ ਤੋਂ ਘੱਟ ਨਹੀਂ ਰਹਿਣਾ ਚਾਹੁੰਦਾ ਸੀ। ਗਮੰਤਰੀਆਂ ਅਗਲੀ ਕਲੀ ਛੇੜੀ:—

ਇਸ਼ਕ ਕਮਾਉਣਾ ਔਖਾ, ਸੌਂਣਾ ਸੂਲ ਵਛਾਉਣੇ 'ਤੇ,



ਰਾਂਝੇ ਕਮਲੇ ਨੂੰ ਪਏ ਇਸ਼ਕ ਦੁੱਖਾਂ ਦੇ ਘੇਰੇ।
ਚੋਭਾਂ ਹੀਰ ਦੀਆਂ ਨੇ ਸੱਲਿਆ ਰਾਂਝੇ ਚਾਕ ਨੂੰ,
ਵੜਿਆ ਜੋਗ ਦੀ ਖਾਤਰ ਬਾਲ ਨਾਥ ਦੇ ਡੇਰੇ।
"ਤੇਰਾ ਕੁਝ ਨ੍ਹੀਂ ਜਾਣਾ ਨਾਥਾ ਮੁੰਦਰਾਂ ਦਿੰਦੇ ਦਾ,
ਕੰਢੇ ਆਸ਼ਕ ਦੇ ਲੱਗਦੇ ਨੇ ਤਰ ਕੇ ਬੇੜੇ।
ਬਾਰ੍ਹਾਂ ਵਰ੍ਹੇ ਤਪੱਸੀਆ ਕੀਤੀ ਖਾਤਰ ਹੀਰ ਦੀ,
ਜ਼ੋਰ ਜਬਰੀ ਮੈਥੋਂ ਖੋਹ ਕੇ ਲੈ ਗਏ ਖੇੜੇ।"
"ਚੋਰਾਂ ਯਾਰਾਂ ਨੇ ਕਦ ਜੋਗ ਕਮਾਇਆ ਛੋਹਰਾ,
ਮੁੜ ਜਾ ਘਰ ਨੂੰ ਕਮਲਿਆ ਛੱਡ ਕੇ ਝਗੜੇ ਝੇੜੇ।"
"ਤੇਰੀ ਜੀਭ ਹਿੱਲੇ ਪੌਂ ਬਾਰਾਂ ਹੋਣ ਗ਼ਰੀਬ ਦੇ,
ਪੂਰਾ ਗੁਰੂ ਹੀ ਵਿਛੜੇ ਖਿੱਚ ਕੇ ਕਰਦਾ ਨੇੜੇ।"
ਡੇਰਾ ਕਰ ਕੇ ਰਾਂਝੇ ਜੋਗ ਲੈ ਲਿਆ ਨਾਥ ਤੋਂ,
ਪੰਧ ਫਿਰ ਰੰਗਪੁਰ ਵਾਲਾ ਲੰਮੀ ਉਲਾਂਘ ਨਬੇੜੇ।
ਹੀਰ ਬਖ਼ਸ਼ੀਂ ਮੈਨੂੰ ਰਜ਼ਾਂ ਕਰਦਾ ਮੁੜ ਮੁੜ ਕੇ,
ਡੋਰੀ ਕਿਸਮਤ ਦੀ ਹੈ, ਪ੍ਰਭੂ ਹੱਥ ਵਿਚ ਤੇਰੇ।

ਕੋਲ ਬੈਠੇ ਗਿਆਨੀ ਨੇ ਆਪੇ ਨੂੰ ਆਖਿਆ:

"ਜਿੰਨਾ ਚਿਰ ਮਨੁੱਖ ਦੇ ਦਿਮਾਗ ਵਿਚੋਂ ਇਹ ਗਲਤ ਗੱਲ ਨਹੀਂ ਨਿਕਲ ਜਾਂਦੀ ਕਿ ਕਿਸਮਤ ਦੀ ਡੋਰ ਪ੍ਰਭੂ ਦੇ ਹੱਥ ਹੈ, ਓਨਾ ਚਿਰ ਆਪਣੀ ਜ਼ਿੰਦਗੀ ਨੂੰ ਸਫ਼ਲ ਬਣਾਉਣ ਦਾ ਨਾ ਕੋਈ ਇਰਾਦਾ ਬਣਾ ਸਕਦਾ ਹੈ ਅਤੇ ਨਾ ਹੀ ਕਦਮ ਚੁੱਕ ਸਕਦਾ ਹੈ। ਸਾਡੇ ਗਮੰਤਰੀ ਵੀ ਪੁਰਾਣੀ ਲੀਹ ਅਨੁਸਾਰ ਗ਼ਲਤ ਚੀਜ਼ਾਂ ਹੀ ਪ੍ਰਚਾਰੀ ਜਾਂਦੇ ਹਨ।"

ਰੂਪ ਨੂੰ ਵੀ ਅਨੁਭਵ ਹੋ ਰਿਹਾ ਸੀ: ਉਸਦਾ ਪਿਆਰ ਏਸੇ ਕਰਕੇ ਅਧੂਰਾ ਰਹਿ ਗਿਆ। ਰੱਬ ਤੇ ਕਿਸਮਤ ਨੂੰ ਭਲਾ ਇਸ ਵਿਚ ਕੀ ਦਖ਼ਲ ਸੀ ? ਲੋਕਾਚਾਰੀ ਅਤੇ ਸਮਾਜ ਨੇ ਰਲ ਕੇ ਉਸਦੀ ਕਾਮਯਾਬ ਹੁੰਦੀ ਜ਼ਿੰਦਗੀ ਨੂੰ ਮੂਧੇ ਮੂੰਹ ਮਾਰਿਆ। ਹੱਛਾ। ਫਿਰ ਉਸ ਵਿਆਹ ਬਾਰੇ ਸੋਚਦਿਆਂ ਮਨ ਵਿਚ ਆਖਿਆ, 'ਚੰਗਾ ਸਿਰ ਢੱਕਣ ਹੋ ਗਿਆ।'

ਰਾਤ ਦੀ ਰੋਟੀ ਵੇਲੇ ਇਕ ਕੁੜੀ ਨੇ ਲੰਮੀ ਹੇਕ ਨਾਲ ਹੇਰਾ (ਛੰਦ) ਲਾਇਆ, ਜਿਹੜਾ ਸਾਰੇ ਜਾਂਞੀਆਂ ਨੂੰ ਫੱਟ ਗਿਆ—

ਜੀਜਾ ਡੱਬੀ ਮੇਰੀ ਕੱਚ ਦੀ, ਵਿਚ ਸੋਨੇ ਦੀ ਡਲੀ।
ਜੇ ਤੂੰ ਫੁੱਲ ਗੁਲਾਬ ਦਾ, ਭੈਣ ਮੇਰੀ ਚੰਬੇ ਦੀ ਕਲੀ।

ਦੋਹਰੇ ਦੇ ਭਾਵਾਂ ਵਿਚ ਉਤਰ ਕੇ ਰੂਪ ਨੇ ਸਮਝਿਆ, ਉਸ ਦੀ ਸਾਥਣ ਕਾਫੀ ਸੁੰਦਰ ਹੋਵੇਗੀ। ਕੋਈ ਕੁੜੀ ਮਸਖ਼ਰੀ ਵਜੋਂ ਇਸ ਤਰ੍ਹਾਂ ਨਹੀਂ ਗਾ ਸਕਦੀ। ਸਲਾਮੀ ਵੇਲੇ ਰੂਪ ਨੇ ਝਿਜਕਦਿਆਂ ਕੁੜੀਆਂ ਦੇ ਇਕੱਠ ਵਿਚ ਪੁੱਛ ਹੀ ਲਿਆ—

"ਕੱਲ੍ਹ ਡੱਬੀ ਮੇਰੀ ਕੱਚ ਦੀ ਵਾਲਾ ਹੇਰਾ ਕੀਹਨੇ ਲਾਇਆ ਸੀ ?"

"ਤੂੰ ਨਾਮ ਦੇਣਾ ਏ ?" ਇਕ ਚੁਲਬੁਲੀ ਕੁੜੀ ਨੇ ਭੁੜਕਦਿਆਂ ਉੱਤਰ ਦਿੱਤਾ।

"ਇਨਾਮ, ਮੂੰਹੋਂ ਮੰਗਿਆ।"

"ਲਿਆ ਦੇ, ਕੀ ਦਿੰਨਾ ਏਂ ?" ਉਸ ਤਲੀ ਅਗਾਂਹ ਕਰਦਿਆਂ ਕਿਹਾ।

"ਲੈ ਫੜ।" ਕਾਕੇ ਨੇ ਕੋਲੋਂ ਹੀ ਰੋੜ ਉਸ ਦੀ ਤਲੀ ਉੱਤੇ ਰੱਖ ਦਿੱਤੇ, ਜਿਹੜੇ ਉਹ ਬਾਹਰੋਂ ਕੁੜੀਆਂ ਨੂੰ ਮਾਰਨ ਲਈ ਚੁਗ ਕੇ ਲਿਆਇਆ ਸੀ। ਸਾਰਿਆਂ ਵਿੱਚ ਹਾਸੜ ਪੈ ਗਈ। ਸ਼ਰਮਿੰਦੀ ਹੋਈ ਕੁੜੀ ਨੇ ਰੋੜ ਕਾਕੇ ਵੱਲ ਹੀ ਵਗਾਹ ਮਾਰੇ।

"ਸੌਂਹ ਮਾਅਰਾਜ ਦੀ, ਮੈਂ ਸੁਣਿਆ ਸੀ, ਤੈਨੂੰ ਰੋੜ ਚੱਬਣ ਦੀ ਆਦਤ ਏ।"

ਹਾਸੇ ਦੀ ਫਿਰ ਦੋਹਰ ਲੱਗ ਗਈ। ਤਿਆਰੀ ਮੁਕੰਮਲ ਹੋ ਚੁੱਕੀ ਸੀ। ਰੂਪ ਦੀ ਸੱਸ ਨੇ ਬਹੁਤ ਹੀ ਪ੍ਰਸੰਨ ਹੋ ਕੇ ਪਿਆਰ ਦਿੱਤਾ। ਕੁੜੀਆਂ ਰੂਪ ਨੂੰ ਮੁੰਡਿਆਂ ਵਿਚੋਂ ਖੋਹ ਲੈਣਾ ਚਾਹੁੰਦੀਆਂ ਸਨ, ਪਰ ਸਾਰੀਆਂ ਦੇ ਅਰਮਾਨ ਹਰ ਸਮੇਂ ਪਰਵਾਨ ਨਹੀਂ ਚੜ੍ਹ ਸਕਦੇ। ਰੂਪ ਨੇ ਹੱਸਦੇ ਬੁੱਲ੍ਹਾਂ ਅਤੇ ਮੁਸਕਾਂਦੀਆਂ ਅੱਖਾਂ ਨਾਲ ਸ਼ਗਨਾਂ ਦੇ ਪਤਾਸੇ ਆਪਣੀ ਸਾਲੀ ਦੇ ਝੋਲੀ ਵਿਚ ਪਾਏ। ਉਸ ਇੱਕ ਪਤਾਸਾ ਮੂੰਹ ਨੂੰ ਲਾਉਣਾ ਚਾਹਿਆ, ਪਰ ਰੂਪ ਨੇ ਪਤਾਸਾ ਫੜਦਿਆਂ ਉਸ ਦੀ ਉਂਗਲ ਨੂੰ ਮਰੋੜਾ ਦੇ ਦਿੱਤਾ।

"ਊਈਂ।" ਉਹ ਮਾਮੂਲੀ ਚੀਕ ਮਾਰ ਕੇ ਹੱਸ ਪਈ। "ਕਿਤੇ ਬਦਲਾ ਲਊਂ ?"

"ਇਹ ਤਾਂ ਪਿਆਰ ਦੀ ਮਰੋੜ ਸੀ।" ਰੂਪ ਨੇ ਜਾਂਦਿਆਂ ਉੱਤਰ ਦਿੱਤਾ ਅਤੇ ਸਾਰੀਆਂ ਕੁੜੀਆਂ ਨੂੰ ਸਤਿ ਸ੍ਰੀ ਅਕਾਲ ਬੁਲਾਈ।

ਵਹੁਟੀ ਦੇ ਰੱਥ ਉੱਤੋਂ ਦੀ ਪੈਸਿਆਂ ਦੀ ਅੰਨ੍ਹੀ ਸੋਟ ਕੀਤੀ ਗਈ। ਵਿਆਹ, ਆਦਿ ਤੋਂ ਲੈ ਕੇ ਅੰਤ ਤੱਕ ਕਿਸੇ ਵਿਘਨ ਬਿਨਾਂ ਚਾਵਾਂ ਨਾਲ ਸਿਰੇ ਚੜ੍ਹਿਆ। ਭਾਵੇਂ ਇਹ ਰੂਪ ਦੇ ਦਿਲ ਦੀ ਸਹੀ ਭਾਵਨਾ ਨਹੀਂ ਸੀ, ਪਰ ਉਹ ਵੀ ਸਮਝਦਾ ਸੀ ਕਿ ਹੁਣ ਇਸਤੋਂ ਬਿਨਾਂ ਚਾਰਾ ਵੀ ਕੋਈ ਨਹੀਂ ਰਿਹਾ। ਕਾਲੇ ਹਿਰਨ ਵਾਂਗ ਆਜ਼ਾਦ ਚੁੰਗੀਆਂ ਭਰਦਾ, ਉਹ ਲੋਕਾਚਾਰੀ ਦੀ ਡਾਰ ਨਾਲ ਆ ਰਲਿਆ। ਪਰ ਲੋਕਾਚਾਰੀ ਦੇ ਵਰਤਾਰੇ ਅਤੇ ਸੰਬੰਧਾਂ ਬਾਰੇ ਉਹ ਅਮਿੱਟ ਨਫ਼ਰਤ ਨਾਲ ਕੁੜ੍ਹ ਗਿਆ।

ਘੋੜੀਆਂ ਵਾਲਿਆਂ ਅੱਗੋਂ ਹੀ ਘਰ ਆ ਖ਼ਬਰ ਕੀਤੀ। ਵਹੁਟੀ ਦੇ ਰੱਥ ਦੀ ਉਡੀਕ ਹੋਣ ਲੱਗ ਪਈ। ਰੱਥ ਤੇ ਗੱਡੇ ਦੀ ਉਡਦੀ ਧੂੜ ਰੂਪ ਦੇ ਬਾਰ ਅੱਗੇ ਆ ਕੇ ਖਤਮ ਹੋ ਗਈ। ਕੁੜੀਆਂ ਦੇ ਗੀਤ ਅਤੇ ਰੌਲਾ ਆਪੋ ਵਿਚੀ ਧੱਕਮ-ਧੱਕਾ ਸਨ। ਬਸੰਤ ਕੌਰ ਨੇ ਰੱਥ ਵਿਚ ਬੈਠੀ ਵਹੁਟੀ ਦਾ ਚੌਲਾਂ ਨਾਲ ਮੂੰਹ ਜੁਠਲਾਇਆ ਤੇਲ ਚੋਅ ਕੇ ਵਹੁਟੀ ਗੱਭਰੂ ਨੂੰ ਬਰਾਬਰ ਬਰਾਬਰ ਤੋਰ ਕੇ ਅੰਦਰ ਸਵਾਤ ਵਿਚ ਲੈ ਆਂਦਾ ਗਿਆ। ਵਹੁਟੀ ਦੇ ਸਿਰ ਤੋਂ ਦੀ ਪਾਣੀ ਵਾਰਿਆ ਅਤੇ ਇਕ ਰੁਪਿਆ ਬਸੰਤ ਕੌਰ ਨੇ ਆਪਣੀ ਮਾਂ ਦੀ ਥਾਂ ਪੂਰਦਿਆਂ ਵਹੁਟੀ ਦੀ ਝੋਲੀ ਪਾ ਕੇ ਘੁੰਡ ਚੁਕਿਆ। ਵਹੁਟੀ ਸਾਰਿਆਂ ਦੀ ਆਸ ਤੋਂ ਸੁਹਣੀ ਸੀ। ਠੀਕ ਹੀ ਉਹ ਗੁਲਾਬ ਦੇ ਫੁੱਲ ਬਰਾਬਰ ਚੰਬੇ ਦੀ ਕਲੀ ਸੀ। ਬਚਨੋ ਦੇ ਮੱਥੇ ਵਹੁਟੀ ਵੇਖ ਤੇ ਤ੍ਰੇੜ ਆ ਗਈ। ਵਿਚੋਲਣ ਨੂੰ ਸਾਰਿਆਂ ਪ੍ਰਸੰਸਾ ਵਜੋਂ ਸ਼ਾਬਾਸ਼ ਦਿੱਤੀ। ਪੂਰੇ ਇੱਕ ਸਾਲ ਤੋਂ ਪਤਝੜ ਵਰਗੇ ਸੱਖਣੇ ਘਰ ਨੂੰ ਬਹਾਰ ਦੇ ਖੇੜੇ ਨੇ ਭਰ ਦਿੱਤਾ।

ਚਿੱਟੇ ਚੌਲ ਜਿਨ੍ਹਾਂ ਨੇ ਪੁੰਨ ਕੀਤੇ,<br>ਰੱਬ ਨੇ ਬਣਾਈਆਂ ਜੋੜੀਆਂ।



## 17

ਮੁੰਡਾ ਰੋਹੀ ਦੀ ਕਿੱਕਰ ਦਾ ਜਾਤੂ,<br>ਵਿਆਹ ਕੇ ਲੈ ਗਿਆ ਤੂਤ ਦੀ ਛਿੱਟੀ।

ਚੰਨੋ ਦੇ ਵਿਆਹ ਉੱਤੇ ਨਾਨਕੇ ਮੇਲ ਨੇ ਰਾਤ ਨੂੰ ਜਾਗੋ ਬਣਾਉਣੀ ਸ਼ੁਰੂ ਕਰ ਦਿੱਤੀ। ਆਟੇ ਦੇ ਦੀਵੇ ਵਲਟੋਹੀ ਦੇ ਪਾਸੀਂ ਅਤੇ ਸਿਰ ਉੱਤੇ ਚਮੋੜੇ ਜਾ ਰਹੇ ਸਨ। ਮੇਲਣਾਂ ਦੀਵਿਆਂ ਲਈ ਬੱਤੀਆਂ ਵੱਟ ਰਹੀਆਂ ਸਨ। ਉਨ੍ਹਾਂ ਨੂੰ ਦੇਖ ਦੇਖ ਚੰਨੋ ਦਾ ਦਿਲ ਵਟਣੇ ਖਾ ਰਿਹਾ ਸੀ। ਕੁੜੀਆਂ ਨੇ ਉਸ ਨੂੰ ਦੱਸ ਦਿੱਤਾ ਸੀ ਕਿ ਪ੍ਰਾਹੁਣਾ ਰੰਗ ਦਾ ਕਾਲਾ ਅਤੇ ਸਿੱਧਾ ਸਾਦਾ ਜੱਟ ਮੁੰਡਾ ਹੈ। ਕੋਈ ਹੰਸ ਪਰ ਝਾੜਦਾ, ਉਸ ਦੀ ਯਾਦ-ਵਾੜੀ ਵਿਚ-ਦੀ ਲੰਘ ਗਿਆ। ਜਿਸ ਅੰਬੀ ਦੇ ਬੂਟੇ ਉੱਤੇ ਮੋਰ ਨੇ ਬਹਿਣਾ ਸੀ ਉਹਦੀ ਟੀਸੀ ਉੱਤੇ ਕੰਡਿਆਲੇ ਡੱਕਿਆਂ ਨਾਲ ਕਾਂ ਆਲ੍ਹਣਾ ਬਣਾ ਰਿਹਾ ਸੀ।

ਉਸ ਨੂੰ ਇਹ ਵੀ ਪਤਾ ਲੱਗ ਚੁੱਕਾ ਸੀ ਕਿ ਕਰਤਾਰਾ ਭਾਵੇਂ ਲੱਖ ਗੁੱਸੇ ਹੋ ਗਿਆ ਸੀ, ਪਰ ਉਹ ਚੰਨੋ ਦਾ ਸਾਕ ਰੰਗ ਦੇ ਕਾਲੇ ਮੁੰਡੇ ਨੂੰ ਨਹੀਂ ਕਰਨਾ ਚਾਹੁੰਦਾ ਸੀ। ਉਹ ਸਮਝਦਾ ਸੀ, ਆਖਣਗੇ, ਰੂਪ ਵਰਗੇ ਗੱਭਰੂ ਨੂੰ ਛੱਡ ਕੇ ਆਹ ਮੇਲ ਕਿੱਥੋਂ ਸਹੇੜ ਲਈ। ਕੁੜੀ ਅਸਲੋਂ ਖੂਹ ਵਿਚ ਸੁੱਟ ਦਿੱਤੀ। ਪਰ ਉਸ ਦੇ ਮਾਮੇ ਨੇ ਇੱਕ ਨਹੀਂ ਮੰਨੀ ਸੀ। ਕਰਤਾਰੇ ਨੂੰ ਸਾਕ ਕਰਨ ਦਾ ਕੋਈ ਤਜਰਬਾ ਨਹੀਂ ਸੀ ਅਤੇ ਅਜਿਹੇ ਮੁਆਮਲਿਆਂ ਵਿਚ ਉਹ ਹਾਲੇ ਮੁੰਡਾ ਹੀ ਸੀ। ਉਸ ਦੇ ਮਾਮੇ ਨੇ, ਉਸ ਤੋਂ ਵੱਖ, ਚੋਰੀ ਰੁਪਈਏ ਲੈਣੇ ਕਰ ਲਏ ਸਨ। ਮੁੰਡੇ ਨੂੰ ਸਾਕ ਹੋਣ ਦੀ ਆਸ ਨਹੀਂ ਸੀ। ਘਰ ਚੋਖੀ ਬਰਕਤ ਵਾਲਾ ਨਹੀਂ ਸੀ ਅਤੇ ਜ਼ਮੀਨ ਕੁਲ ਚਾਰ ਘੁਮਾਂ ਸੀ। ਮੁੰਡੇ ਦੇ ਪਿਉ ਨੇ ਵੀ ਘੁੱਗੀ ਨੱਪ ਲੈਣੀ ਚੰਗੀ ਸਮਝੀ। ਕਰਤਾਰੇ ਦੇ ਨਾਂਹ-ਨੁੱਕਰ ਕਰਨ ਦੇ ਬਾਵਜੂਦ ਉਸ ਦੇ ਮਾਮੇ ਨੇ ਮੁੰਡੇ ਦੇ ਹੱਥ ਰੁਪਿਆ ਰੱਖ ਦਿੱਤਾ। ਮਾਮੇ ਦੀ ਚੋਰ-ਚਾਲਾਕੀ ਦਾ ਵਿਆਹ ਵਿਚ ਭਾਂਡਾ ਭੱਜ ਗਿਆ। ਜੇ ਉਸ ਵੇਲੇ ਰੌਲਾ ਪਾਉਂਦਾ ਸੀ, ਤਦ ਆਪਣੀ ਭੰਡੀ ਹੁੰਦੀ ਸੀ ਅਤੇ ਸਾਰਿਆਂ ਉਸ ਨੂੰ ਹੀ ਮੂਰਖ ਆਖਣਾ ਸੀ। ਉਹ ਅੰਦਰ ਗੁੱਸਾ ਪੀ ਕੇ ਰਹਿ ਗਿਆ।

ਗੱਲ ਵਿਰਲਾਂ ਵਿਚ ਦੀ ਸੁੰਦ੍ਰਕਦੀ ਭਜਨੋ ਅਤੇ ਚੰਨੋ ਕੋਲ ਵੀ ਪਹੁੰਚ ਗਈ। ਭਜਨੋ ਸੜ ਕੇ ਸੁਆਹ ਹੋ ਗਈ ਕਿਉਂਕਿ ਮੁਫ਼ਤ ਦੀ ਬਦਨਾਮੀ ਅਤੇ ਸਾਰੀ ਉਮਰ ਦਾ ਕੋਹੜ ਪੱਲੇ ਪੈ ਗਿਆ ਸੀ। ਚੰਨੋ ਸੱਟ ਖਾਧੀ ਸੱਪਣੀ ਵਾਂਗ ਵਲ੍ਹੇਟਣੀਆਂ ਖਾ ਰਹੀ ਸੀ। ਉਸ ਦਾ ਅੰਦਰ ਉਬਾਲੇ ਖਾਣ ਲੱਗਾ ਅਤੇ ਜਿਨ੍ਹਾਂ ਭਾਵਾਂ ਨੂੰ ਉਹ ਅੰਦਰ ਗਾਲ ਸੁੱਟਣਾ ਚਾਹੁੰਦੀ ਸੀ, ਉਹ ਕੋਰੜੂ ਮੋਠ ਬਣ ਗਏ ਸਨ। ਵਲਟੋਹੀ ਉੱਤੇ ਜੜੇ ਦੀਵੇ ਸੜ ਰਹੇ ਸਨ। ਚਾਨਣ ਨਾਲ ਘਰ ਭਰਿਆ ਪਿਆ ਸੀ, ਜਿਹੜਾ ਚੰਨੋ ਦੀ ਰੂਪ-ਕੋਮਲਤਾ ਨੂੰ ਲਾਟਾਂ ਬਣ ਕੇ ਲੂਹ ਰਿਹਾ ਸੀ।

ਕੁੜੀ ਜਦ ਪੈਦਾ ਹੁੰਦੀ ਹੈ, ਉਸ ਨੂੰ ਸਿਰ ਪੱਥਰ ਵੱਜਾ ਸਮਝਿਆ ਜਾਂਦਾ ਹੈ। ਉਸ ਦੀ ਖ਼ੁਰਾਕ ਅਤੇ ਪਾਲਣਾ ਮੁੰਡੇ ਨਾਲੋਂ ਭੈੜੀ ਤੇ ਤ੍ਰਿਸਕਾਰ ਨਾਲ ਹੁੰਦੀ ਹੈ। ਇੱਕ ਕੁੜੀ ਤੋਂ ਵਹੁਟੀ ਅਤੇ ਵਹੁਟੀ ਤੋਂ ਔਰਤ ਬਣਨ ਤੱਕ ਮਰਦ ਦਾ ਮੁੜ ਦਾਬਾ ਉਸ ਦੇ ਸਿਰ ਮੱਲੋ-ਜ਼ੋਰੀ

ਲਾਗੂ ਕੀਤਾ ਜਾਂਦਾ ਹੈ। ਕਈ ਵਾਰ ਇਹ ਜਬਰ ਐਨਾ ਲੰਮਾ ਹੋ ਜਾਂਦਾ ਹੈ ਕਿ ਇਸਤਰੀ ਵਿਚੋਂ ਅਹਿਸਾਸ ਤੱਕ ਮਾਰ ਸੁੱਟਦਾ ਹੈ ਅਤੇ ਉਸ ਨੂੰ ਪਸ਼ੂ ਸਮਾਨ ਬਣਾ ਕੇ ਰੱਖ ਦੇਂਦਾ ਹੈ। ਅਜਿਹੇ ਨਿਕੰਮੇ ਸਮਾਜ ਵਿਚ ਕੁੜੀ ਮਜਬੂਰੀ ਅਤੇ ਔਰਤਾਂ ਹੰਝੂਆਂ ਹਉਕਿਆਂ ਖਿੱਚੀ ਬੇਬਸੀ ਹੋ ਕੇ ਰਹਿ ਜਾਂਦੀਆਂ ਹਨ। ਚੰਨੋ ਦਾ ਅਹਿਸਸ ਜੀਉਂਦਾ ਸੀ, ਏਸੇ ਲਈ ਉਸ ਦੇ ਦਿਲ 'ਤੇ ਇੱਕ ਉਤਰਦੀ ਤੇ ਇਕ ਚੜ੍ਹਦੀ ਸੀ। ਉਹ ਸੋਚ ਰਹੀ ਸੀ, ਜ਼ਬਾਨ ਹੁੰਦਿਆਂ ਵੀ ਉਹ ਆਪਾ ਕਿਉਂ ਨਹੀਂ ਪ੍ਰਗਟ ਕਰ ਸਕਦੀ ? ਉਹ ਆਪਣੇ ਆਪ ਨੂੰ ਨੀਲਾਮੀ ਦਾ ਮਾਲ ਸਮਝ ਰਹੀ ਸੀ, ਅਤੇ ਸਾਰੇ ਰਲ ਜੁੜ ਕੇ ਉਸ ਦਾ ਤਮਾਸ਼ਾ ਵੇਖ ਰਹੇ ਸਨ। ਉਸ ਨੂੰ ਆਪਣੇ ਵਿਆਹ ਨਾਲ ਭੋਰਾ ਦਿਲਚਸਪੀ ਨਹੀਂ ਸੀ, ਸਗੋਂ ਵਿਰੋਧ ਵਿੱਚ ਧੁਖਦੀ ਸੋਚ ਰਹੀ ਸੀ। ਇਨ੍ਹਾਂ ਮੇਰੇ ਨਾਲ ਕਿਉਂ ਕੀਤੀ ਏ, ਮੈਂ ਵੀ ਕੁਝ ਕਰਕੇ ਵਿਖਾ ਦੇਵਾਂ! ਮੈਂ ਰੂਪ ਨੂੰ ਖਾਲੀ ਘੋੜੀ ਕਾਹਨੂੰ ਮੋੜਨਾ ਸੀ। ਇਨ੍ਹਾਂ ਨੂੰ ਵੀ ਪਤਾ ਲੱਗ ਜਾਂਦਾ, ਕਿਵੇਂ ਕਿਸੇ ਨੂੰ ਤਬਾਹ ਕਰੀਦਾ ਹੈ। ਮੈਂ ਇਹ ਕੁਝ ਹੁਣ ਵੀ ਕਰ ਕੇ ਵਿਖਾ ਸਕਦੀ ਹਾਂ। ਰੋਹ ਵਿਚ ਉਸ ਦੀ ਹਿੱਕ ਸਾਹ ਦੇ ਚੜ੍ਹਾ ਨਾਲ ਉੱਭਰ-ਉੱਭਰ ਜਾਂਦੀ ਸੀ ਅਤੇ ਲਾਲ ਗੁਸੈਲੀਆਂ ਅੱਖਾਂ ਆਪਣੇ ਸਮਾਜਿਕ ਮਾਹੌਲ ਨੂੰ ਅੱਗ ਲਾ ਕੇ ਸੁਆਹ ਕਰ ਦੇਣਾ ਚਾਹੁੰਦੀਆਂ ਸਨ।

ਬਲ ਰਹੀ ਜਾਗੋ ਤੋਂ ਉੱਠ ਕੇ ਸ਼ਾਮੋ ਉਸ ਦੇ ਕੋਲ ਆਈ। ਦਿਲਾਸੇ ਅਤੇ ਹਮਦਰਦੀ ਵਜੋਂ, ਉਸ ਚੰਨੋ ਨੂੰ ਘੁੱਟ ਲਿਆ। ਸ਼ਾਮੋ ਹੈਰਾਨ ਸੀ ਕਿ ਉਹ ਗੁੰਮ ਕਿਉਂ ਹੈ, ਰੋਂਦੀ ਕਿਉਂ ਨਹੀਂ ? ਪਰ ਚੰਨੋ ਦੇ ਅੰਦਰੋਂ ਉਠੇ ਸਭ ਵਿਰੋਧੀ ਖਿਆਲ ਅਤੇ ਬਦਲਾ ਲਊ ਹੁੰਗਾਰ ਮਨ ਦੀਆਂ ਅਚੇਤ ਤਹਿਆਂ ਵਿਚ ਜੰਮਦੇ ਜਾ ਰਹੇ ਸਨ।

ਜਾਗੋ ਦੀ ਤਿਆਰੀ ਮੁਕੰਮਲ ਹੋ ਜਾਣ ਤੇ ਸ਼ੌਕੀਨ ਮੇਲਣਾ ਨੇ ਘੱਗਰੇ ਪਾਏ ਅਤੇ ਜਿਨ੍ਹਾਂ ਜਿਨ੍ਹਾਂ ਦੇ ਬੋਲ ਇੱਕੋ ਜਿਹੇ ਮਿਲਦੇ ਸਨ, ਉਨ੍ਹਾਂ ਜੋਟੀਆਂ ਬੰਨ੍ਹ ਲਈਆਂ। ਇੱਕ ਚੰਨ੍ਹ ਵਰਗੀ ਨਰੋਈ ਮੁਟਿਆਰ ਨੇ ਜਾਗੋ ਸਿਰ ਉੱਤੇ ਟਿਕਾ ਲਈ ਅਤੇ ਕੁੜੀਆਂ ਅਤੇ ਬੁੜ੍ਹੀਆਂ ਦਾ ਤਕੜਾ ਵਹੀਰ ਉਸ ਦੇ ਪਿੱਛੇ ਹੋ ਤੁਰਿਆ। ਘਰ ਦੇ ਬਾਰੋਂ ਨਿਕਲਦਿਆਂ ਹੀ ਉਨ੍ਹਾਂ ਗੀਤ ਛੋਹ ਦਿੱਤਾ :

'ਚੌਕੀ ਹਾਕਮਾਂ ਦੀ ਆਈ, ਖ਼ਬਰਦਾਰ ਰਹਿਣਾ ਜੀ।'

ਜਾਗੋ ਦੇ ਚਾਨਣ ਨਾਲ ਗਲੀ ਦੂਰ ਤੱਕ ਰੌਸ਼ਨ ਹੋ ਗਈ। ਮੁਟਿਆਰ ਕੁੜੀਆਂ ਦੇ ਗੀਤਾਂ ਤੋਂ ਪ੍ਰਭਾਵਿਤ ਹੋ ਕੇ ਗੱਭਰੂ ਮੁੰਡਿਆਂ ਦਾ ਰੌਲਾ ਜਾਗੋ ਦੇ ਚਾਨਣ ਨੂੰ ਧੱਕੇ ਮਾਰ ਰਿਹਾ ਸੀ। ਧਰਮਸ਼ਾਲਾ ਦੇ ਕੋਲੋਂ ਲੰਘਦੀਆਂ ਕੁੜੀਆਂ ਨੇ ਪ੍ਰਾਹੁਣੇ ਦਾ ਨਾਂ ਲੈ ਕੇ ਗਾਉਣਾ ਸ਼ੁਰੂ ਕਰ ਦਿੱਤਾ :

ਕਰਮਿਆਂ ਭੈਣਾਂ ਜਗਾ ਲੈ ਵੇ, ਜਾਗੋ ਆਈ ਆ।
ਚੁਪ ਕਰ ਬੀਬੀ ਮਸਾਂ ਸਮਾਈ ਐ,
ਲੋਗੀ ਦੇ ਕੇ ਪਾਈ ਐ, ਅੜੀ ਕਰੂਗੀ।

ਪਿੰਡ ਦੇ ਆਲੇ-ਦੁਆਲੇ ਚੱਕਰ ਲਾ ਅਤੇ ਕਈ ਨਿਕਟ ਸਨੇਹੀਆਂ ਦੇ ਘਰ ਜਾ ਕੇ ਜਾਗੋ ਮੁੜ ਵਿਆਹ ਵਾਲੇ ਵਿਹੜੇ ਵਿਚ ਆ ਗਈ। ਮੁਟਿਆਰ ਕੁੜੀਆਂ ਅਤੇ ਵਹੁਟੀਆਂ ਨੇ ਗਿੱਧਾ ਪਾਉਣ ਲਈ ਘੇਰਾ ਘੱਤ ਲਿਆ। ਕੁਝ ਇੱਕ ਜ਼ਿੰਦਾ-ਦਿਲ ਅੱਧਖੜ ਔਰਤਾਂ ਦੇ ਜਜ਼ਬਾਤ ਵੀ ਉਛਾਲਾ ਖਾ ਗਏ ਅਤੇ ਉਹ ਆਪਣੇ ਧੌਲਿਆਂ ਦਾ ਖਿਆਲ ਭੁਲਾ ਕੇ ਗਿੱਧੇ



ਵਿਚ ਆ ਜੁੜੀਆਂ। ਮੁਟਿਆਰਾਂ ਦੀਆਂ ਅੱਡੀਆਂ ਅਤੇ ਪੱਬੀਆਂ ਨਾਲ ਖੁਲ੍ਹੇ ਵਿਹੜੇ ਵਿਚ ਧਮਾਲਾਂ ਪੈਣ ਲੱਗੀਆਂ। ਇੱਕ ਕੁੜੀ ਨੇ ਪਹਿਲ ਕਰਦਿਆਂ ਬੋਲੀ ਪਾਈ:

ਗਿੱਧਾ ਗਿੱਧਾ ਕਰੇਂ ਮੇਲਣੇ, ਗਿੱਧਾ ਪਊ ਬਥੇਰਾ,
ਲੱਕ ਘਰਾਂ ਤੋਂ ਜੁੜ ਕੇ ਆਗੇ, ਲਾ ਬੁਢਲਾ ਲਾ ਠੇਰਾ,
ਝਾਤੀ ਮਾਰ ਕੇ ਵੇਖ ਉਤਾਂਹ ਨੂੰ, ਭਰਿਆ ਪਿਆ ਬਨੇਰਾ,
ਤੈਨੂੰ ਧੁੱਪ ਲਗਦੀ, ਸੜੇ ਕਾਲਜਾ ਮੇਰਾ।

ਸੱਚੀ ਮੁੱਚੀ ਗਿੱਧਾ ਵੇਖਣ ਵਾਲਿਆਂ ਨਾਲ ਬਨੇਰੇ ਭਰੇ ਪਏ ਸਨ। ਗਿੱਧੇ ਦੀਆਂ ਤਾੜੀਆਂ ਅਤੇ ਗੀਤਾਂ ਦੀਆਂ ਰੰਗਲੀਆਂ ਹੇਕਾਂ ਨੇ ਨੇੜ ਤੇੜ ਦੇ ਗੱਭਰੂਆਂ ਦੀ ਨੀਂਦ ਉਚਾਟ ਕਰ ਦਿੱਤੀ। ਉਹ ਗਿੱਧਾ ਵੇਖਣ ਲਈ ਮਜਬੂਰ ਹੋ ਗਏ। ਕਈ ਇੱਕ ਪੌੜੀ ਤੋਂ ਦੀ ਤਿਲ੍ਹਕਦੇ ਥੱਲੇ ਖੁਰਲੀਆਂ 'ਤੇ ਆ ਬੈਠੇ। ਜਾਗੋ ਚੁੱਕਣ ਵਾਲੀ ਕੁੜੀ ਨੇ ਕਮਾਲ ਕਰ ਦਿੱਤੀ ਸੀ। ਉਸ ਦੀਆਂ ਫ਼ਿਜ਼ਾ ਵਿਚ ਖੁਲ੍ਹੀਆਂ ਅਤੇ ਵਲ ਖਾ ਖਾ ਮੁੜਦੀਆਂ ਬਾਹਾਂ ਜ਼ਿੰਦਗੀ ਨੂੰ ਕਲਾਵੇ ਵਿਚ ਮਦਹੋਸ਼ ਕਰ ਰਹੀਆਂ ਸਨ। ਰੂੰ ਪਿੰਜਦੀਆਂ ਦੇ ਅੱਗੋਂ ਆਏ ਪੱਲੇ ਇਉਂ ਉਡ ਰਹੇ ਸਨ, ਜਿਵੇਂ ਤੇਲੀ ਦੇ ਤਾੜੇ ਅੱਗੇ ਰੂੰ। ਸ਼ਾਮੋ ਨੂੰ ਟੋਕ ਮਾਰਨ ਲਈ ਕੁੜੀ ਨੇ ਬੋਲੀ ਦਾ ਮੋੜ ਦਿੱਤਾ:

ਬੱਡੀ ਭੱਗੀ ਕਣਕ ਦੇ ਮੰਡੇ ਪਕਾਉਨੀ ਆਂ,
ਛਾਵੇਂ ਬਹਿ ਕੇ ਖਾਵਾਂਗੇ,
ਚਿੱਤ ਕਰੂੰ ਮੁਕਲਾਵੇ ਜਾਵਾਂਗੇ।

ਮੇਲਣਾਂ ਨੇ ਮੁੰਡਿਆਂ ਨੂੰ ਕਾਨੀਆਂ ਮਾਰੀਆਂ, ਏਥੇ ਤਾਂ ਸਾਰੇ ਭੁੱਝੂ ਹੀ ਹਨ। ਮੁੰਡਿਆਂ ਨੂੰ ਗੁੱਸਾ ਆ ਗਿਆ ਅਤੇ ਸਾਰਿਆਂ ਸਮਝਿਆ, ਹੁਣ ਤਾਂ ਵਾਰੀ ਲੈਣੀ ਪਵੇਗੀ। ਮਾਲ ਚਾਰਨ ਵਾਲੇ ਮੁੰਡੇ ਨੇ ਜਿਗਰਾ ਕਰ ਕੇ ਪਟਵਾਰਨ ਦੀ ਬੋਲੀ ਪਾਈ, ਜਿਵੇਂ ਉਹ ਉਸ ਤੇ ਆਸ਼ਕ ਸੀ :

ਅੱਖ ਪਟਵਾਰਨ ਦੀ, ਇੱਲ ਦੇ ਆਲ੍ਹਣੇ ਆਂਡਾ।

ਬੋਲੀ ਦੀ ਹੇਕ ਟੁੱਟਣ 'ਤੇ ਹੀ ਮੁੰਡੇ ਨੇ ਫਿਰ ਚੁੱਕ ਲਈ:

ਨਵੀਂ ਬਹੂ ਮੁਕਲਾਵੇ ਆਈ, ਸੱਸ ਧਰਤੀ ਪੈਰ ਨਾ ਲਾਵੇ।
ਲੈ ਨੀ ਨੋਹੇਂ ਰੋਟੀ ਖਾ ਲੈ, ਨੋਂਹ ਸੁੰਦੀ ਨਾ ਖਾਵੇ।
ਪਿਛਲੇ ਯਾਰ ਦਾ ਕਰਦੀ ਹੇਰਵਾ, ਕਿਨੂੰ ਆਖ ਸੁਣਾਵੇ।
ਰੋਂਦੀ ਭਾਬੋ ਦੇ ਨਣਦ ਬੁਰਕੀਆਂ ਪਾਵੇ।

ਸ਼ਾਮੋ ਨੂੰ ਬੋਲੀ ਕਾਟ ਕਰ ਗਈ। ਉਸ ਆਪਣੇ ਤਲਖ ਉਭਰਦੇ ਅੰਦਰ ਨੂੰ ਠਾਰਨ ਲਈ ਵਾਰੀ ਲਈ, ਜਿਸ ਨੂੰ ਮੁੰਡਿਆਂ ਇੱਕ ਦੂਜੇ ਦੇ ਕੂਹਣੀਆਂ ਮਾਰਦਿਆਂ ਸੁਣਿਆ:

ਇਸ਼ਕ ਤੰਦੂਰ ਹੱਡਾਂ ਦਾ ਬਾਲਣ, ਦੋਜ਼ਖਾਂ ਨਾਲ ਤਪਾਵਾਂ।
ਕੱਢ ਕੇ ਕਲੇਜਾ ਕਰ ਲਾਂ ਪੇੜੇ, ਹੁਸਨ ਪਲੇਥਣ ਲਾਵਾਂ।
ਮਿੱਤਰ ਮੁੜ ਪਓ ਵੇ, ਰੋਜ਼ ਔਸੀਆਂ ਪਾਵਾਂ।

ਇੱਕ ਹੋਰ ਮੁੰਡੇ ਨੇ ਖੁਰਲੀ ਤੋਂ ਉੱਤਰ ਕੇ ਨੇੜੇ ਹੁੰਦਿਆਂ ਹਮਦਰਦੀ ਜ਼ਾਹਰ ਕੀਤੀ:

ਪਿੰਡ ਵਿਚੋਂ ਪਿੰਡ ਸੁਣੀਂਦਾ, ਪਿੰਡ ਸੁਣੀਂਦਾ ਰੂੜਾ।
ਰੂੜੇ ਦੀ ਇੱਕ ਨਾਰ ਸੁਣੀਂਦੀ, ਕਰਦੀ ਗੋਹਾ ਕੂੜਾ।

ਹੱਥੀਂ ਉਹਦੇ ਛੱਲੇ ਛਾਪਾਂ, ਬਾਹੀਂ ਉਹਦੇ ਚੂੜਾ।
ਰਾਤੀਂ ਰੋਂਦੀ ਦਾ ਭਿੱਜ ਗਿਆ ਲਾਲ ਪੰਘੂੜਾ।

ਇੱਕ ਵਹੁਟੀ ਨੇ ਆਪਣੇ ਸ਼ਰਾਬੀ ਮਾਲਕ ਦੀ ਸਹੇੜ ਨੂੰ ਮਾਪਿਆਂ ਦੇ ਦੇਸ਼ ਵਜੋਂ ਨਿੰਦਿਆ :

ਸੁਣ ਵੇ ਤਾਇਆ, ਸੁਣ ਵੇ ਚਾਚਾ,
ਸੁਣ ਵੇ ਬਾਬਲਾ ਲੋਭੀ,
ਦਾਰੂ ਪੀਣੇ ਨੂੰ, ਮੈਂ ਵੇ ਕੂੰਜ ਕਿਉਂ ਡੋਬੀ।

ਅੱਧੀ ਰਾਤ ਤੱਕ ਗਿੱਧੇ ਦੀ ਧਮਕਾਰ ਪੈਂਦੀ ਰਹੀ। ਜ਼ਿੰਦਗੀ ਦੇ ਵਗਦੇ ਦਰਿਆ ਉੱਤੋਂ ਦੀ ਲੋਕ-ਗੀਤਾਂ ਦੇ ਰੋਮਾਂਚ-ਪੁਲ ਬੱਝਦੇ ਰਹੇ। ਰੂੰ ਦੇ ਗੋਹੜੇ ਉੱਡਦੇ ਰਹੇ, ਲੱਕ ਲਚਕਾਰੇ ਖਾਂਦਾ ਰਿਹਾ ਅਤੇ ਅਰਮਾਨ ਧੜਕਦੇ ਰਹੇ। ਏਥੋਂ ਤੱਕ ਕਿ ਸਾਰੀਆਂ ਮੇਲਣਾਂ ਹੰਭ ਹੁੱਟ ਕੇ ਡਿੱਗ ਨਾ ਪਈਆਂ। ਨਾਨਕੇ ਮੇਲ ਨੇ ਕੋਠੇ ਚੜ੍ਹ ਕੇ ਛੱਜ ਕੁਟਿਆ ਅਤੇ ਮੁੜ ਸਾਰੀਆਂ ਥਾਂ-ਪਰ-ਥਾਂ ਮੰਜਿਆਂ 'ਤੇ ਪੈ ਗਈਆਂ।

ਇਹ ਸਾਰੀਆਂ ਖੇਡਾਂ ਚੰਨੋ ਦੇ ਸਾਹਮਣੇ ਹੋਈਆਂ ਸਨ। ਉਸ ਦੀਆਂ ਅੱਖਾਂ ਨੇ ਦੇਖੀਆਂ ਅਤੇ ਕੰਨਾਂ ਨੇ ਸੁਣੀਆਂ ਸਨ। ਪਰ ਉਸ ਦੇ ਕੰਨ ਅਤੇ ਨੈਣ ਇੱਕ ਬੁੱਤ ਦੇ ਸਨ, ਜਿਹੜੇ ਕਿਸੇ ਜੁਆਲਾ-ਮੁਖੀ ਪਹਾੜ ਵਿਚੋਂ ਕੱਟ ਕੇ ਸਾਕਾਰ ਕੀਤਾ ਗਿਆ ਸੀ। ਉਸ ਦੇ ਅਰਮਾਨ ਅਸਲੋਂ ਸੜ ਗਏ ਸਨ। ਜਿਵੇਂ ਜੇਠ-ਹਾੜ ਦੀ ਤੱਤੀ ਲੋਅ ਕੋਮਲ ਫੁੱਲਾਂ ਦੀਆਂ ਪੱਤੀਆਂ ਨੂੰ ਲੂਹ ਕੇ ਝੜ ਜਾਣ ਲਈ ਮਜਬੂਰ ਕਰ ਦੇਂਦੀ ਹੈ। ਉਸ ਦੀ ਭਾਬੀ ਨੂੰ ਦਿਲੀ ਹਮਦਰਦੀ ਸੀ। ਪਰ ਨਿਰੀ ਸ਼ਬਦ-ਹਮਦਰਦੀ ਫੱਟੜ ਜ਼ਿੰਦਗੀ ਲਈ ਕੁਝ ਨਹੀਂ ਦੇ ਸਮਾਨ ਹੈ। ਸ਼ਹਿਦ ਦਾ ਸ਼ਬਦ ਮਿੱਠਾ ਨਹੀਂ? ਸਗੋਂ ਉਸ ਦਾ ਤੱਤ ਰੂਪ ਹੀ ਸਹੀ ਅਹਿਸਾਸ ਅੰਮ੍ਰਿਤ ਹੈ। ਸਗੋਂ ਬਹੁਤੀ ਵਾਰ ਚੰਗੇ ਤੇ ਰਸਿਕ ਸ਼ਬਦਾਂ ਦਾ ਭਾਵ ਰਸ਼ਕ ਭਰਿਆ ਅਹਿਸਾਸ ਜਗਾ ਦੇਂਦਾ ਹੈ ਅਤੇ ਯਾਦ ਉਗਾਰ ਵਿਚੋਂ ਦਰਦ ਦੀਆਂ ਧਾਰਾਂ ਫੁੱਟ ਪੈਂਦੀਆਂ ਹਨ। ਕਰਤਾਰਾ ਵੀ ਅੰਦਰ ਪਛਤਾਵੇ ਵਿਚ ਨਿਘਰਦਾ ਜਾ ਰਿਹਾ ਸੀ, ਪਰ ਆਪਣੀ ਗ਼ਲਤੀ ਦੇ ਇਕਬਾਲ ਕਰਨ ਨੂੰ ਹਾਲੇ ਵੀ ਉਹ ਹੀਣਾ ਹੋਣਾ ਹੀ ਸਮਝਦਾ ਸੀ।

ਚੰਨੋ ਨੂੰ ਉਹ ਖਿਆਲ ਵੀ ਆਇਆ, ਜਿਹੜਾ ਮੁਸੀਬਤ ਵਿਚ ਫਸੀ ਹਰ ਕੁੜੀ ਨੂੰ ਆਤਮਘਾਤ ਲਈ ਗ਼ਲਤ ਉਭਾਰ ਦੇਂਦਾ ਹੈ। ਮੈਂ ਫਰਮਾਹਾਂ ਵਾਲੇ ਖੂਹ ਵਿਚ ਛਾਲ ਮਾਰ ਕੇ ਕਿਉਂ ਨਾ ਸਭ ਦੇ ਕੀਤੇ ਕਰਾਏ 'ਤੇ ਪਾਣੀ ਫੇਰ ਦੇਵਾਂ? ਪਰ ਕੌਣ ਮੇਰੀ ਮਣ ਉੱਤੇ ਚੜ੍ਹਦੀ ਦੀ ਬਾਂਹ ਫੜ ਕੇ ਆਖੇਗਾ, "ਚੰਨੋ ਐਡਾ ਕਮਲ!" 'ਗੱਲਾਂ ਤੇਰੀਆਂ ਉੱਠਣ ਮਰੋੜੇ, ਢਿੱਡ ਵਿਚ ਲੈ ਲੈ ਮੁੱਕੀਆਂ' ਇਸ ਅਹਿਸਾਸ ਨੂੰ ਉਸ ਅੱਖਾਂ ਮੀਟਦਿਆਂ ਪੀ ਲਿਆ।

ਪਿਆਰੇ ਦੀ ਯਾਦ ਅਤੇ ਹਰ ਕੋਮਲ ਆਸ ਜ਼ਿੰਦਗੀ ਦੀ ਆਵਸ਼ਕਤਾ ਬਣਾਈ ਰੱਖਦੀ ਹੈ। ਪਿਆਰ ਸਦਾ ਜੀਊਂਦੀ ਲਗਨ ਹੈ, ਜਿਹੜੀ ਵਿਛੋੜੇ ਵਿਚ ਜੀਉਣ ਦੀਆਂ ਰੁਚੀਆਂ ਨੂੰ ਮਰਦਿਆਂ ਮਰਨ ਨਹੀਂ ਦੇਂਦੀ। ਅਤਿ ਮੁਸ਼ਕਿਲ ਵਿਚ ਜਿਵੇਂ ਮਨੁੱਖ ਦੀ ਸੋਚ ਉਸ ਨੂੰ ਕਈ ਵਾਰ ਮਾਰਦੀ ਹੈ, ਪਰ ਨਤੀਜੇ ਭੁਗਤਣ ਲਈ ਉਹ ਜ਼ਿੰਦਾ ਹੁੰਦਾ ਹੈ। ਇਸ ਤਰ੍ਹਾਂ ਦੇ ਖਿਆਲ ਵਿਚ ਭੌਂ ਰਹੀ ਚੰਨੋ ਨੂੰ ਕਿਸੇ ਤਾਂਘ ਦੀ ਚੂੰਢੀ, ਜੀਵਨ ਦਾ ਅਹਿਸਾਸ ਕਰਾ ਜਾਂਦੀ ਸੀ। ਮੈਂ ਕਿਵੇਂ ਮਰ ਸਕਦੀ ਹਾਂ? ਵਾਸਤਵ ਵਿਚ ਜ਼ਿੰਦਗੀ ਦੀ ਭੁੱਖ ਕੁਦਰਤੀ ਭੁੱਖ ਹੈ। ਆਪਣੇ



...ਰਸ਼-ਆਦਰਸ਼ ਨੂੰ ਪਾਏ ਬਿਨਾਂ ਕਿਸੇ ਜਵਾਨੀ ਲਈ ਮਰਨਾ ਮੁਸ਼ਕਿਲ ਹੀ ਨਹੀਂ, ਅਸੰਭਵ ਵੀ ਹੈ। ਆਤਮਘਾਤ ਕਰ ਜਾਣ ਵਾਲੇ ਵਿਚ ਜ਼ਿੰਦਗੀ ਦੀਆਂ ਰੁਚੀਆਂ ਬਲਵਾਨ ਨਹੀਂ ਹੋਈਆਂ ਹੁੰਦੀਆਂ ਅਤੇ ਇੱਕ ਕਾਹਲਾ ਅਤੇ ਗ਼ਲਤ ਇਰਾਦਾ ਫੌਰੀ ਅਮਲ ਵਿਚ ਕਿਸੇ ਪਰਭਾਤ-ਮੁਖੜੇ ਉੱਤੇ ਰਾਤ ਪਾ ਜਾਂਦਾ ਹੈ। ਚੰਨੋ ਨੇ ਸਾਰੀਆਂ ਔਕੜਾਂ ਦਾ ਮੁਕਾਬਲਾ ਕਰਨ ਲਈ ਮਨ ਬਣਾ ਲਿਆ। ਔਕੜਾਂ ਸਦਾ ਔਕੜਾਂ ਨਹੀਂ ਰਹਿੰਦੀਆਂ। ਭਵਿੱਖ ਅਜਿਹਾ ਰੰਗਲਾ ਸਹਾਰਾ ਹੈ, ਜਿਸ ਦੇ ਆਸ-ਉਤਸ਼ਾਹ ਵਰਤਮਾਨ ਦੇ ਸਿੱਟਿਆਂ ਲਈ ਸਾਹਸ ਦੇਈ ਰੱਖਦੇ ਹਨ।

ਉਸ ਦੀਆਂ ਪਥਰਾਈਆਂ ਅੱਖਾਂ ਹੱਥਾਂ-ਪੈਰਾਂ ਉੱਤੇ ਮਹਿੰਦੀ ਦਾ ਲੇਪ ਦੇਖ ਰਹੀਆਂ ਸਨ। ਉਸ ਨੂੰ ਇਉਂ ਅਨੁਭਵ ਹੁੰਦਾ ਸੀ, ਜਿਵੇਂ ਹੱਥ ਪੈਰ ਵੀ ਉਸ ਦੇ ਅੰਦਰ ਵਾਂਗ ਸਾੜੇ ਵਿਚ ਛਾਲੇ ਉੱਛਲ ਰਹੇ ਹਨ। ਨਾਇਣ ਨੇ ਉਸ ਦੇ ਕੇਸ ਵਾਹੇ ਅਤੇ ਸਹੁਰਿਆਂ ਦੇ ਢੋਏ ਸੱਗੀ ਫੁੱਲ ਡੋਰੀ ਸਮੇਤ ਗੁੰਦ ਦਿੱਤੇ। ਉਹ ਖ਼ਾਮੋਸ਼ ਸਾਰਾ ਤਮਾਸ਼ਾ ਦੇਖ ਰਹੀ ਸੀ। ਸ਼ਾਮੋ ਬੁੱਕਲ ਵਿਚ ਕੱਪੜੇ ਲੁਕਾ ਕੇ ਲਿਆਈ। ਦੋਵੇਂ ਸਹੇਲੀਆਂ ਅਗਲੇ ਅੰਦਰ ਇੱਕ ਮੰਜੇ ਉੱਤੇ ਜਾ ਬੈਠੀਆਂ। ਸ਼ਾਮੋ ਨੇ ਕਪੜੇ ਉਸ ਦੇ ਪੱਟਾਂ ਤੇ ਖੋਲ੍ਹ ਦਿੱਤੇ ਅਤੇ ਜੇਬ ਵਿਚੋਂ ਸੋਨੇ ਦੀ ਛਾਪ ਉਸਦੀ ਮਹਿੰਦੀ ਭਰੀ ਤਲੀ ਤੇ ਰੱਖ ਦਿੱਤੀ। ਚੰਨੋ ਝਟ ਸਮਝ ਗਈ, ਉਸ ਨੂੰ ਕਿਸ ਯਾਦ ਕੀਤਾ ਹੈ। ਉਸ ਸ਼ਾਮੋ ਵੱਲ ਪੂਰੀਆਂ ਅੱਖਾਂ ਖੋਲ੍ਹਦਿਆਂ ਪੁੱਛਿਆ:

"ਕੌਣ ਲਿਆਇਆ ਸੀ?"

"ਕੱਲ ਆਥਣੇ ਕੋਈ ਮੁੰਡਾ ਦਿਆਲੇ ਕੋਲ ਬੋਤੇ 'ਤੇ ਆਇਆ ਸੀ।"

ਚੰਨੋ ਨੇ ਛਾਪ ਨੂੰ ਉਲਟਾ ਕੇ ਵੇਖਿਆ। ਉਸ ਉੱਤੇ ਪਾਨ-ਪੱਤਾ ਬਣਿਆ ਹੋਇਆ ਸੀ, ਜਿਸਦੇ ਵਿਚਕਾਰ ਅਨਜਾਣ ਸੁਨਿਆਰੇ ਤੋਂ ਲੀਕ ਉਕਰ ਗਈ ਸੀ।

'ਛਾਪ ਉਸ ਕਾਹਨੂੰ ਘੱਲਣੀ ਸੀ, ਲੀੜੇ ਥੋੜ੍ਹੇ ਸਨ?' ਚੰਨੋ ਨੇ ਮਨ ਵਿਚ ਆਖਿਆ। ਇੱਕ ਵਾਰ ਹੀ ਉਸ ਦੇ ਬੁੱਲ੍ਹਾਂ ਵਿਚ ਵੈਰਾਗਮਈ ਲਰਜ਼ਾ ਆ ਗਿਆ। ਹਿਰਦੇ ਦੀਆਂ ਕੋਮਲ-ਰਸ ਸਿੰਚਰੀਆਂ ਡੂੰਘਾਣਾਂ ਵਿਚੋਂ ਇੱਕ ਲੰਮਾ ਹਉਂਕਾ ਉੱਠਿਆ ਅਤੇ ਉਹ ਪਿਆਰ ਦਾ ਘੁੱਟ ਭਰ ਕੇ ਰਹਿ ਗਈ। ਜਿਨ੍ਹਾਂ ਹੰਝੂਆਂ ਨੂੰ ਉਹ ਚਿਰ ਤੋਂ ਬੰਨ ਮਾਰੀ ਰੋਕੀ ਬੈਠੀ ਸੀ, ਆਪ... ...ਰੇ ਤ੍ਰਿਪ ਤ੍ਰਿਪ ਚੋਣ ਲੱਗ ਪਏ। ਉਸ ਉੱਤੇ ਲਏ ਸੁੱਬਰ ਦੇ ਲੜ ਭਿੱਜਦੇ ਹੀ ਗਏ। ਸ਼ਾਮੋ ਨੂੰ ...ਝ ਔੜ ਨਹੀਂ ਰਿਹਾ ਸੀ, ਉਹ ਚੰਨੋ ਨੂੰ ਕਿਵੇਂ ਦਿਲਾਸਾ ਅਤੇ ਧੀਰਜ ਦੇਵੇ, ਪਰ ਚੰਨੋ ਧੀਰਜ ਦਿਲਬਰਜੀਆਂ ਤੋਂ ਉੱਚੀ ਅਤੇ ਨਰੋਈ ਹੋ ਚੁੱਕੀ ਸੀ। ਜ਼ਿੰਦਗੀ ਦੀ ਲਾਲਸਾ ਮਰਦੀ ਨਹੀਂ, ਗਲਤ ਸਮੇਂ ਦੀ ਧੁੱਪ ਨਾਲ ਕੁਮਲਾ ਜ਼ਰੂਰ ਜਾਂਦੀ ਹੈ। ਤਰੇਲ-ਭਿੱਜੀ ਹਵਾ ਦਾ ਕੋਈ ਪਰਭਾਤ-ਫਰਾਟਾ; ਖੁਸ਼ਕ ਹੁੰਦੀਆਂ ਜਾ ਰਹੀਆਂ ਪੱਤੀਆਂ ਵਿਚ ਖੇੜੇ ਦਾ ਰਸ਼ਕ- ਭਰਿਆ ਤਰਸੇਵਾਂ ਫੂਕ ਸਕਦਾ ਹੈ।

ਉਸ ਖਿਆਲ ਕੀਤਾ ਕਿ ਐਨੀ ਕੀਮਤੀ ਨਿਸ਼ਾਨੀ ਮੋੜ ਦੇਵਾਂ। ਪਰ ਉਹ ਰੂਪ ਦੀਆਂ ਚੀਜ਼ਾਂ ਨੂੰ ਪਹਿਨਣ ਲਈ ਤਰਸ ਗਈ। ਉਸ ਖੱਬੇ ਹੱਥ ਦੀ ਚੀਚੀ ਨਾਲ ਦੀ ਉਂਗਲ ਵਿਚ ਛਾਪ ਪਾ ਲਈ ਅਤੇ ਪ੍ਰੇਮੀ ਵੱਲੋਂ ਆਏ ਰੁਮਾਲ ਨਾਲ ਅੱਖਾਂ ਪੂੰਝ ਲਈਆਂ। ਬਾਰਸ਼ ਹੋ ਰਹੀ ਸੀ। ਧੁੱਪ ਨੂੰ ਰੋਕਣ ਲਈ ਜਿਹੜੀ ਚਾਨਣੀ ਤਾਣੀ ਹੋਈ ਸੀ, ਚੋਣ ਲੱਗ ਪਈ। ਕੱਚੇ ਰੰਗ ਕਾਰਨ ਉਸ ਵਿਚ ਥਾਂ ਥਾਂ ਡੱਬ ਪੈ ਗਏ। ਪਿੰਡ ਦੀਆਂ ਕੁੜੀਆਂ ਹੈਰਾਨ ਸਨ ਕਿ ਚੰਨੋ

ਆਮ ਕੁੜੀਆਂ ਵਾਂਗ ਰੱਬ ਵਿਚ ਪੈਂਦੀ ਭੁੱਬੀਂ ਕਿਉਂ ਨਹੀਂ ਰੋਈ। ਉਸ ਆਪਣੇ ਭਰੇ ਮਨ ਨੂੰ ਜ਼ਬਰਦਸਤੀ ਰੋਕਿਆ ਹੋਇਆ ਸੀ। ਉਹ ਚੰਗੀ ਤਰ੍ਹਾਂ ਸਮਝਦੀ ਸੀ, ਇੱਕ ਕੁੜੀ ਦੀ ਫ਼ਰਿਆਦ ਪਥਰੀਲੇ ਸਮਾਜ ਨੂੰ ਕੀ ਮੋਮ ਕਰ ਸਕਦੀ ਹੈ। ਕੋਈ ਬਘਿਆੜ ਬੱਕਰੀ ਦੇ ਘਘਿਆਣ ਤੇ ਵੀ ਉਸ ਨੂੰ ਆਜ਼ਾਦ ਨਹੀਂ ਕਰਦਾ। ਜ਼ਿੰਦਗੀ ਦਾ ਸੱਜਰਾ ਉਤਸ਼ਾਹ ਅਤੇ ਮਿੱਠਾ ਪਿਆਰ ਗ਼ਮ ਦੀਆਂ ਹੁੰਗਾਰਵੀਆਂ ਗੰਢਾਂ ਬਣ ਕੇ ਮਨ ਦੇ ਪਿਛਵਾੜੇ ਜੰਮ ਰਿਹਾ ਸੀ। ਹਮਦਰਦ ਸਾਥੀ ਬੇਵੱਸ ਸਨ। ਜ਼ਿੰਦਗੀ ਕੁਰਲਾ ਰਹੀ ਸੀ ਅਤੇ ਸਮਾਜ ਖਰ੍ਹਵੇ ਹਾਸੇ ਵਿਚ ਚੰਗਾਰ ਰਿਹਾ ਸੀ। ਪਿੰਡਾਂ ਦੇ ਲੋਕਾਂ ਅੱਗੇ ਆਏ ਦਿਨ ਅਜਿਹੇ ਵਿਆਹ ਹੁੰਦੇ ਹੀ ਰਹਿੰਦੇ ਹਨ। ਕਿਸੇ ਦਾ ਬਣ ਜਾਣਾ ਅਤੇ ਕਿਸੇ ਦਾ ਵਿਗੜ ਜਾਣਾ ਉਨ੍ਹਾਂ ਲਈ ਖ਼ਾਸ ਅਹਿਮੀਅਤ ਨਹੀਂ ਰੱਖਦਾ ਸੀ। ਨਾ ਉਨ੍ਹਾਂ ਕਦੇ ਜ਼ਿੰਦਗੀ ਨੂੰ ਮਾਣ ਕੇ ਸਹੀ ਸੁੱਖ-ਸੁਆਦ ਲਿਆ ਸੀ ਅਤੇ ਨਾ ਹੀ ਕਦੇ ਅਹਿਸਾਸ ਨੇ ਛਲਕਾਇਆ ਸੀ। ਅਜੇਹੇ ਮਾਹੌਲ ਵਿਚ ਚੰਨੋ ਵਰਗੀ ਪਿਆਰ ਸਿੰਚਰੀ ਕੁੜੀ ਦੁਖਾਂਤ ਦੇ ਮੂੰਹ ਪੈਣੋਂ ਕਿਵੇਂ ਬਚ ਸਕਦੀ ਸੀ? ਚੰਨ ਬੱਦਲਾਂ ਹੇਠ ਆ ਗਿਆ ਅਤੇ ਉਸ ਦੀ ਰੂਪ ਕਲਾ ਦਮ ਘੁੱਟ ਕੇ ਰਹਿ ਗਈ।

ਬਰਾਤ ਵਾਪਸ ਚਲੀ ਗਈ ਅਤੇ ਨਾਲ ਹੀ ਕਪੂਰਿਆਂ ਦਾ ਚੰਨਣ ਰੁੱਖ ਵੀ ਖੁਗ ਕੇ ਲੈ ਗਈ। ਬਾਰਸ਼ ਖ਼ਤਮ ਹੋ ਜਾਣ ਪਿੱਛੋਂ ਲੋਹੜੇ ਦਾ ਵੱਟ ਹੋ ਗਿਆ ਅਤੇ ਸੂਰਜ ਦੀਆਂ ਤਿੱਖੀਆਂ ਤੱਤੀਆਂ ਕਿਰਨਾਂ ਨੇ ਕੱਚੀਆਂ ਕੰਧਾਂ ਦੇ ਲਿਓੜ ਪਾੜ ਸੁੱਟੇ। ਸਾੜਵੀਂ ਧੁੱਪ ਸਾਰੇ ਪਿੰਡ ਨੂੰ ਘੂਰ ਰਹੀ ਸੀ, ਜਿਵੇਂ ਪਿੰਡ ਤੋਂ ਬਹੁਤ ਵੱਡੀ ਅਵੱਗਿਆ ਹੋ ਗਈ ਹੋਵੇ। ਹਰ ਮੁਟਿਆਰ ਕੁੜੀ ਨੇ ਚੰਨੋ ਦੀ ਕਿਸਮਤ ਤੇ ਹਉਂਕਾ ਭਰਿਆ ਅਤੇ ਗੱਭਰੂ ਮੁੰਡਿਆਂ ਨੇ ਸ਼ਾਕ ਕਰਨ ਵਾਲਿਆਂ ਨੂੰ ਗਾਲ੍ਹਾਂ ਦਿੱਤੀਆਂ। ਪਰ ਕਿਸੇ ਗੱਭਰੂ ਮੁਟਿਆਰ ਨੇ ਇਹ ਨਹੀਂ ਸੋਚਿਆ ਸੀ, ਗਾਲ੍ਹਾਂ ਅਤੇ ਹਉਂਕੇ ਧੁਰ ਤੋਂ ਚੰਦਰੇ ਸਮਾਜ ਦਾ ਕੁਝ ਨਹੀਂ ਵਿਗਾੜ ਸਕੇ। ਮੁੰਡੇ, ਖ਼ਾਸ ਕਰ ਕੁੜੀ ਦਾ ਵਿਆਹ ਇੱਕ ਤਮਾਸ਼ਾ ਹੁੰਦਾ ਹੈ, ਜਿਸ ਨੂੰ ਵੇਖ ਕੇ ਲੋਕ ਘਰੋਂ ਘਰੀਂ ਚਲੇ ਜਾਂਦੇ ਹਨ। ਦਰਸ਼ਕ ਏਨੀ ਹਮਦਰਦੀ ਵੀ ਭੁੱਲ ਜਾਂਦੇ ਹਨ ਕਿ ਨਾਟਕ ਦੇ ਪਾਤਰਾਂ ਨੇ ਉਨ੍ਹਾਂ ਦੇ ਸਾਹਮਣੇ ਹਕੀਕਤ ਦੀਆਂ ਤਲਵਾਰਾਂ ਨਾਲ ਲਹੂ-ਭਰੇ ਅਰਮਾਨਾਂ ਨੂੰ ਕਤਲ ਕੀਤਾ ਹੈ।

ਅਗਲੇ ਦਿਨ, ਪਿੰਡ ਦੀ ਫਿਰਨੀ ਨਾਨਕਾ ਮੇਲ ਗਾਉਂਦਾ ਵਾਪਸ ਜਾ ਰਿਹਾ ਸੀ।

ਮੇਰਾ ਤਾਰਾ ਮੀਰਾ ਗਾਹੀਦਾ ਭੈਣੇਂ।
ਗੰਢਾਂ ਦੇ ਕੇ ਮੇਲ ਸਦਾਇਆ,
ਹੁਣ ਕਿਉਂ ਮੇਲ ਟਾਹੀ ਦਾ ਭੈਣੇਂ।
ਮੇਰਾ ਤਾਰਾ ਮੀਰਾ.............।

## 18

ਘੁੰਡ ਕੱਢਣਾ ਮੜ੍ਹਕ 'ਨ ਤੁਰਨਾ,
ਸਾਹੁਰੀਂ ਜਾ ਕੇ ਦੋ ਦੋ ਪਿੱਟਨੇ।

ਵਿਆਹ ਤੋਂ ਥੋੜ੍ਹੇ ਸਮੇਂ ਪਿੱਛੋਂ ਹੀ ਚੰਨੋ ਦਾ ਮੁਕਲਾਵਾ ਵੀ ਦੇ ਦਿੱਤਾ ਸੀ। ਉਸ ਓਪਰੇ ਪਰਿਵਾਰ ਨੂੰ ਘੁੰਡ-ਕੱਢੀਆਂ ਨਜ਼ਰਾਂ ਨਾਲ ਖਾਮੋਸ਼ ਸਮਝਣ ਦਾ ਯਤਨ ਕੀਤਾ। ਉਸ



ਦੀ ਸੱਸ ਤਿੱਖੀ ਤੇ ਕਾਂਟੀ ਸੀ। ਸਰਸਰੀ ਗੱਲ ਵੀ ਉਹ ਚੂਭ ਕੇ ਕਰਦੀ ਸੀ। ਕੁਆਰੀ ਨਨਾਣ ਉੱਤੇ ਮਾਂ ਦਾ ਖ਼ਾਸ ਅਸਰ ਸੀ ਅਤੇ ਆਪਣੀ ਉਮਰ ਤੋਂ ਕੁਝ ਵਧੇਰੇ ਹੀ ਸ਼ੋਖ਼ ਹੁੰਦੀ ਜਾ ਰਹੀ ਸੀ। ਸਹੁਰਾ ਆਪ ਮਤੇ ਸੁਭਾਅ ਦਾ ਸੀ। ਬਹੁਤਾ ਬਾਹਰਲੇ ਘਰ ਛੱਪੜ-ਕੰਢੇ ਰਹਿੰਦਾ ਸੀ। ਪਸ਼ੂਆਂ ਨੂੰ ਪੱਠੇ ਪਾਉਂਦਾ ਅਤੇ ਦੋ ਵੇਲੇ ਛੱਪੜ ਤੋਂ ਪਾਣੀ ਪਿਆਂਦਾ। ਕੁਝ ਆਪਣੀ ਘਰ ਵਾਲੀ ਦੇ ਤਿੱਖੇ ਸੁਭਾਅ ਤੋਂ ਕੰਨ ਭੰਨਦਾ ਵੀ ਵਸੋਂ ਵਾਲੇ ਘਰ ਘੱਟ ਆਉਂਦਾ ਸੀ। ਚੰਨੋ ਦਾ ਮਾਲਕ ਕਰਮ ਸਿੰਘ ਕਿਰਤੀ ਜੱਟ ਮੁੰਡਾ ਸੀ। ਉਸ ਨੂੰ ਕਿਸੇ ਤਰ੍ਹਾਂ ਦਾ ਵੀ ਵੈਲ ਨਹੀਂ ਸੀ। ਉਹ ਹਮੇਸ਼ਾ ਆਪਣੇ ਕੰਮ-ਕਾਜ ਵਿਚ ਜੁੱਟਿਆ ਰਹਿੰਦਾ। ਉਸ ਹੁਸ਼ਿਆਰ ਹੁੰਦਿਆਂ ਹੀ ਹਲ ਫੜ ਲਿਆ ਸੀ ਅਤੇ ਬਿਰਧ ਪਿਉ ਨੂੰ ਨਿੱਕੇ ਮੋਟੇ ਕੰਮ ਲਈ ਵਿਹਲਾ ਕਰ ਦਿੱਤਾ ਸੀ। ਸੁਭਾਅ ਦਾ ਨਰਮ ਜ਼ਰੂਰ ਸੀ, ਪਰ ਉਸ ਦੇ ਬੋਲ ਵਿੱਚ ਰੁੱਖਾ-ਪਣ ਸੀ। ਉਹ ਐਨਾ ਸਿੱਧਾ ਸੀ ਕਿ ਕਿਸੇ ਨੂੰ ਮਖੌਲ ਕਰਨਾ ਤਾਂ ਵੱਖ, ਕਿਸੇ ਦੀ ਮਸਖਰੀ ਦਾ ਉੱਤਰ ਵੀ ਨਹੀਂ ਦੇ ਸਕਦਾ ਸੀ। ਪਰ ਸਿਫ਼ਤ ਇਹ ਕਿ ਗੁੱਸਾ ਕਰਨਾ ਹੀ ਨਹੀਂ ਜਾਣਦਾ ਸੀ।

ਚੰਦ ਵਰਗੀ ਵਹੁਟੀ ਘਰ ਆ ਜਾਣ ਨਾਲ, ਉਸ ਦੇ ਸਾਥੀਆਂ ਵਿਚ ਬੁਪਾਹਰਿਆ ਹੋ ਗਈ ਅਤੇ ਸਾਰੇ ਉਸਦੀ ਕਿਸਮਤ ਉੱਤੇ ਰਸ਼ਕ ਕਰਨ ਲੱਗ ਪਏ। ਜਿਹੜੇ ਸ਼ੌਕੀਨ ਗੱਭਰੂ ਅੱਗੇ ਕਰਮੇ ਨਾਲ ਗੱਲ ਨਹੀਂ ਕਰਨਾ ਚਾਹੁੰਦੇ ਸਨ, ਹੁਣ ਉਹ ਉਸ ਨੂੰ ਖਲ੍ਹਾਰ ਖਲ੍ਹਾਰ ਹਾਲ ਪੁੱਛਦੇ ਸਨ। ਆਂਢਣਾਂ-ਗੁਵਾਂਢਣਾਂ ਵੀ ਆਖਦੀਆਂ ਸਨ, ਵਹੁਟੀ ਕਾਹਦੀ ਏ ਵੀਹੀ ਦਾ ਸ਼ਿੰਗਾਰ ਏ। ਕਰਮੇ ਦੇ ਹਨੇਰੇ ਘਰ ਨੂੰ ਵਹੁਟੀ ਨੇ ਚਾਨਣ ਨਾਲ ਭਰ ਦਿੱਤਾ। ਸਹਿਜ-ਸੁਭਾਅ ਤੁਰਦਿਆਂ ਚੰਨੋ ਦੀ ਜਵਾਨ ਮੜ੍ਹਕ ਦੇਖਣ ਵਾਲਿਆਂ ਦੇ ਸਾਹ ਖਿੱਚ ਲੈਂਦੀ। ਉਸ ਦੀਆਂ ਹਰਨੌਟੀਆਂ ਜਿਸ ਨੂੰ ਵੀ ਪਲਕਾਂ ਚੁੱਕ ਦੇਖਦੀਆਂ ਬਿਨਾਂ ਮੁੱਲੋਂ ਖ਼ਰੀਦ ਲੈਂਦੀਆਂ। ਰੂਪ-ਕਲਾ ਅਵਿੱਦਤ ਅਤੇ ਮੁੜ ਮਨਾਂ ਨੂੰ ਵੀ ਖਿੱਚ ਕੇ ਬਉਰਾ ਕਰ ਦੇਂਦੀ ਹੈ।

ਅੱਧਾ ਚੰਨ ਆਸਮਾਨ ਚੀਰ ਰਿਹਾ ਸੀ ਅਤੇ ਲਹਿੰਦੀ ਵਲੋਂ ਬੱਦਲ ਉੱਚਾ ਹੁੰਦਾ ਆ ਰਿਹਾ ਸੀ। ਕੋਠੇ ਉੱਤੇ ਚੜ੍ਹਦਾ ਕਰਮਾ ਧੜਕ ਰਿਹਾ ਸੀ। ਹਰ ਆਦਮੀ ਜ਼ਿੰਦਗੀ ਵਿਚ ਦਾਖ਼ਲ ਹੁੰਦਾ ਝਿਜਕਦਾ ਅਤੇ ਲਰਜ਼ਦਾ ਹੈ। ਪਰ ਕਰਮੇ ਨੂੰ ਮਾਨਸਿਕ ਕਮਜ਼ੋਰੀ ਦਾ ਧੜਕਾ ਵੀ ਖਾ ਰਿਹਾ ਸੀ। ਉਹ ਆਪਣੇ ਆਪ ਨੂੰ ਚੰਨੋ ਅੱਗੇ ਕਿਵੇਂ ਲੈ ਕੇ ਜਾਵੇ ਜਿਸਦੇ ਹੁਸਨ ਦੀ ਸਿਫ਼ਤ ਉਹ ਮੂੰਹੋਂ-ਮੂੰਹੀ ਸੁਣ ਚੁੱਕਾ ਸੀ। ਆਪਣੇ ਆਪ ਨੂੰ ਤੱਕ ਕੇ ਉਸ ਦਾ ਅੰਦਰ ਛਹਿੰਦਾ ਜਾ ਰਿਹਾ ਸੀ। ਭਾਵੇਂ ਉਹ ਜੱਟ ਜ਼ਹਿਨੀਅਤ ਵਿਚ ਗੁੰਨ੍ਹਿਆ ਪਿਆ ਸੀ, ਪਰ ਪਿਆਰ ਦੀ ਪ੍ਰੀਖਿਆ ਇੱਕ ਪਾਗਲ ਅਤੇ ਅੱਖੜ ਸੁਭਾਅ ਵੀ ਸੰਗ, ਝਿਜਕ ਵਿਚ ਸੋਚਣ ਲਈ ਨਰਮ ਕਰ ਦੇਂਦੀ ਹੈ। ਚੰਨੋ ਮੰਜੇ ਤੇ ਅਹਿੱਲ ਪਈ ਸੀ। ਖਿਆਲਾਂ ਅਤੇ ਸੋਚਾਂ ਵਿਚ ਭੌਣਾ ਉਸ ਛੱਡ ਦਿੱਤਾ ਸੀ, ਕਿਉਂਕਿ ਉਹ ਸਮਝਦੀ ਸੀ, ਫੂਕਾਂ ਮਾਰਿਆਂ ਕੋਈ ਅੱਗ ਨਹੀਂ ਬੁਝਦੀ।

"ਚੰਨੋ!" ਕਰਮਾ ਉਸ ਦਾ ਪਹਿਲੀ ਵਾਰ ਨਾਂ ਲੈ ਕੇ ਤ੍ਰਭਕ ਗਿਆ। ਚੰਨੋ ਨੇ ਕੋਈ ਉੱਤਰ ਦਿੱਤੇ ਬਿਨਾਂ ਉਠ ਕਰਮੇ ਦੇ ਪੈਰੀਂ ਹੱਥ ਲਾਇਆ। ਇਸ ਦਾ ਭਾਵ ਸੀ ਮੈਂ ਤੇਰੀ ਪਨਾਹ ਵਿਚ ਹਾਂ ਅਤੇ ਤੈਨੂੰ ਹੀ ਆਪਣਾ ਸਭ ਕੁਝ ਮੰਨਦੀ ਹਾਂ। ਪਰ ਅਸਲੀਅਤ ਇਹ ਸੀ, ਸਮਾਜ ਨੇ ਜ਼ਿੰਦਗੀ ਦੇ ਸਾਰੇ ਕੁਦਰਤੀ ਰਾਹ ਬੰਦ ਕਰਕੇ ਉਸ ਨੂੰ ਮਰਦ ਦੇ ਪੈਰਾਂ ਵਿਚ ਡਿੱਗਣ ਲਈ ਮਜਬੂਰ ਕਰ ਦਿੱਤਾ ਸੀ। ਕਰਮੇ ਨੇ ਚੰਨੋ ਦਾ ਹੱਥ ਫੜ ਕੇ ਉਸ ਨੂੰ ਮੰਜੇ ਤੇ ਬਹਾ ਲਿਆ ਅਤੇ ਬੂਟੀਆਂ ਵਾਲੇ ਰੁਮਾਲ ਵਿਚੋਂ ਸ਼ਗਨਾਂ ਦੇ ਪਤਾਸੇ ਉਸ ਦੀ ਝੋਲੀ ਵਿਚ ਪਾ ਦਿੱਤੇ। ਜ਼ਿੰਦਗੀ ਦੇ

ਕੌੜੇ ਕੁਸੈਲੇ ਮੂੰਹ ਨੂੰ ਪਤਾਸੇ ਕਿੰਨਾ ਕੁ ਮਿੱਠਾ ਕਰ ਸਕਦੇ ਹਨ? ਬੱਦਲ ਕਾਫ਼ੀ ਉੱਚਾ ਚੜ੍ਹ ਆਇਆ ਸੀ ਅਤੇ ਮਿੰਨ੍ਹਾ-ਮਿੰਨ੍ਹਾ ਗੱਜਣ ਵੀ ਲੱਗ ਪਿਆ ਸੀ। ਕਰਮੇ ਨੇ ਇੱਕ ਪਤਾਸਾ ਚੁੱਕ ਕੇ ਮੂੰਹ ਨੂੰ ਲਾਉਣਾ ਚਾਹਿਆ, ਪਰ ਚੰਨੋ ਨੇ ਰਾਹ ਵਿਚੋਂ ਹੀ ਫੜ ਲਿਆ। ਫਿਰ ਕਰਮੇ ਨੇ ਬੁਲਾਉਣ ਦੇ ਯਤਨ ਨਾਲ ਪੁੱਛਿਆ:

"ਕੀ ਹਾਲ ਹੈ ਚੰਨੋ?"

"ਥੋੜਾ ਹਾਲ ਚੰਗਾ ਚਾਹੀਦਾ ਏ।" ਉਹ ਸਮਝਦੀ ਸੀ, ਮੇਰਾ ਤਾਂ ਕੋਈ ਹਾਲ ਨਹੀਂ, ਮਜਬੂਰ ਤੇਰੇ ਹਾਲ ਨੂੰ ਹੀ ਹੁਣ ਆਪਣਾ ਬਣਾਉਣਾ ਹੋਵੇਗਾ।

"ਹੁਣ ਘੁੰਡ ਨਹੀਂ ਚੁੱਕਣਾ?"

".....!" ਚੰਨੋ ਨੇ ਕੋਈ ਉੱਤਰ ਨਾ ਦਿੱਤਾ। ਉਸ ਦੀਆਂ ਘੁੰਡ ਵਿਚ ਡੱਕੀਆਂ ਅੱਖਾਂ ਘੁੰਡ ਨੂੰ ਚੁਕਦਿਆਂ ਹੀ, ਪਾਟਦਿਆਂ ਵੇਖ ਰਹੀਆਂ ਸਨ। ਵਲਵਲਿਆਂ-ਭਰੀ ਮੁਟਿਆਰ ਜਾਣਦੀ ਹੈ, ਘੁੰਡ ਦੇ ਪਾਟਣ ਅਤੇ ਚੁਕਿਆ ਜਾਣ ਵਿਚ ਕਿੰਨਾ ਫਰਕ ਹੈ। ਤਕਦੀਰਾਂ ਭਾਗਾਂ ਅਤੇ ਧਰਮਾਂ ਦੇ ਮਰਦ-ਸਮਾਜ ਅੱਗੇ ਹੋਰ ਜਿੰਦਾ ਦਿਲ ਕੁੜੀ ਮਿੱਟੀ ਦੀ ਲਾਸ਼ ਬਣਾ ਕੇ ਰੱਖ ਦਿੱਤੀ ਜਾਂਦੀ ਹੈ। ਉਸ ਦੇ ਅਹਿਸਾਸ ਨੂੰ ਦੀਵੇ ਦੇ ਤੇਲ ਵਾਂਗ ਹੌਲੀ ਹੌਲੀ ਮੱਚਣ ਦੀ ਖੁੱਲ੍ਹੀ ਛੁੱਟੀ ਦੇ ਦਿੱਤੀ ਜਾਂਦੀ ਹੈ। ਕਰਮੇ ਨੇ ਹੱਥ ਵਧਾ ਕੇ ਚੰਨੋ ਦਾ ਪੱਲਾ ਉਲਟਾ ਦਿੱਤਾ। ਆਸਮਾਨ ਦੇ ਅੱਧ ਵਿਚਕਾਰ ਨੇੜੇ ਆਏ ਬੱਦਲ ਦੀਆਂ ਕੰਨੀਆਂ ਚਮਕ ਪਈਆਂ।

"ਸੰਜੋਗਾਂ ਦੀ ਗੱਲ ਐ, ਤੇਰੇ ਵਰਗੀ ਲਾਲ ਪਰੀ ਮੇਰੇ ਵਰਗੇ ਕਾਲੇ ਭੌਂਦੂ ਨੂੰ ਵਿਆਹੀ ਗਈ।"

ਉਹ ਫਿਰ ਵੀ ਨਾ ਬੋਲੀ। ਪਰ ਉਸਦਾ ਅੰਦਰ ਕਹਿ ਰਿਹਾ ਸੀ, ਮੈਂ ਵਿਆਹੀ ਨਹੀਂ ਫਾਹੀ ਗਈ ਹਾਂ। ਇਹ ਸੰਜੋਗ ਨਹੀਂ, ਅਸਲ ਵਿਚ ਵਿਯੋਗ ਏ। ਕਰਮੇ ਉਸਦੀ ਧੌਣ ਤੇ ਬਾਂਹ ਰੱਖਦਿਆਂ ਮੁੜ ਕਿਹਾ:

"ਤੂੰ ਲਾਲ ਏਂ ਲਾਲ!"

"ਲਾਲ ਮੁੱਲ ਨਹੀਂ ਵਿਕਦੇ, ਮੈਂ ਤਾਂ ਘੋਗਾ ਹਾਂ।" ਚੰਨੋ ਨੂੰ ਪਤਾ ਤੱਕ ਨਾ ਲੱਗਾ, ਕਦੋਂ ਉਸਦਾ ਭਰਿਆ ਮਨ ਉਛਾਲਾ ਖਾ ਗਿਆ।

ਕਰਮਾ ਨਹੀਂ ਚਾਹੁੰਦਾ ਸੀ ਉਸ ਦੇ ਪੈਸਿਆਂ ਦੀ ਗੱਲ ਦਾ ਚੰਨੋ ਨੂੰ ਪਤਾ ਲੱਗੇ। ਪੈਸਿਆਂ ਨੂੰ ਉਹ ਉਸਦੇ ਮੁਕਾਬਲੇ ਵਿਚ ਤੁੱਛ ਸਮਝਦਾ ਸੀ। ਰੰਗ ਰੂਪ ਤੋਂ ਬਿਨਾਂ ਉਹ ਆਪਣੇ ਆਪ ਨੂੰ ਉਸ ਨਾਲੋਂ ਮਾਨਸਿਕ ਤੌਰ ਤੇ ਵੀ ਨੀਵਾਂ ਸਮਝਦਾ ਸੀ। ਚੰਨੋ ਦੇ ਮੂੰਹੋਂ ਪੈਸਿਆਂ ਦੀ ਗੱਲ ਸੁਣ ਕੇ ਇੱਕ ਵਾਰ ਹੀ ਉਸਦਾ ਹੱਥ ਧੌਣ ਤੋਂ ਲਹਿ ਗਿਆ। ਉਸ ਦੇ ਯਤਨ ਕਰਨ ਤੇ ਵੀ ਕੋਈ ਉੱਤਰ ਨਾ ਔੜਿਆ ਅਤੇ ਮੂੰਹ ਆਇਆ ਹੀ ਬੋਲ ਪਿਆ:

"ਆਪਾਂ ਨੂੰ ਇਨ੍ਹਾਂ ਗੱਲਾਂ ਨਾਲ ਕੀ?"

"ਥੋਨੂੰ ਤਾਂ ਨਹੀਂ, ਮੈਨੂੰ ਤਾਂ ਸਾਰਾ ਜਹਾਨ ਕਹੂਗਾ, ਮੁੱਲ ਖਰੀਦ ਕੇ ਲਿਆਂਦੀ।"

"ਨਹੀਂ ਚੰਨੋ, ਤੈਨੂੰ ਕੋਈ ਨ੍ਹੀ ਆਖਦਾ, ਨਾਲੇ ਮੇਰਾ ਕੀ ਕਸੂਰ ਏ?"

ਸੱਚਮੁੱਚ ਕਰਮਾ ਉਸਦੇ ਸਾਹਮਣੇ ਮਾਯੂਸ ਬੈਠਾ ਸੀ। ਚੰਨੋ ਆਪ ਤਰਸ ਅਤੇ ਹਮਦਰਦੀ ਦੀ ਭੁੱਖੀ ਸੀ, ਪਰ ਉਸ ਨੂੰ ਬੇਕਸੂਰ ਕਰਮੇ ਉੱਤੇ ਤਰਸ ਆ ਗਿਆ। ਕਰਮੇ ਦੀ ਸਪੱਸ਼ਟ ਅਤੇ ਸੁਭਾਵਿਕ ਸਰਲਤਾ ਉਸਦੇ ਅੰਦਰਲੇ ਵਿਰੋਧ ਨੂੰ ਥੋੜ੍ਹਾ ਨਰਮ ਕਰ ਗਈ। ਉਸ ਸੋਚਿਆ, ਮੈਨੂੰ ਪਹਿਲੀ ਵਾਰ ਹੀ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਫਿਰ ਵਧਦੇ ਬੱਦਲ ਨੇ ਸਾਰੇ ਚੰਨ ਨੂੰ ਢੱਕ ਲਿਆ ਅਤੇ ਕੋਠਿਆਂ ਉੱਤੇ ਹਨੇਰਾ ਪੈ ਗਿਆ।

ਮੁਕਲਾਵੇ ਪਿੱਛੋਂ ਜਦ ਮੁੜ ਚੰਨੋ ਆਈ, ਉਸ ਸਾਰੇ ਘਰ ਨੂੰ ਅੰਦਰੋਂ ਬਾਹਰੋਂ ਚੰਗੀ ਤਰ੍ਹਾਂ ਝਾੜਿਆ। ਉਹ ਖਿਆਲ ਕਰ ਰਹੀ ਸੀ, ਹੁਣ ਮੈਂ ਇਸ ਵਿਚ ਵਸਣਾ ਏਂ, ਮਜਬੂਰ ਵਸਣਾ ਏਂ। ਕੱਚੇ ਆਲੇ, ਭੜੋਲੀਆਂ ਖੱਲ ਖੂੰਜੇ ਨਿਕੰਮੀਆਂ ਫਾਲਤੂ ਚੀਜ਼ਾਂ ਨਾਲ ਭਰੇ ਪਏ ਸਨ। ਸੱਸ ਦੇ ਕੁਝ ਆਖਣ ਤੋਂ ਬਿਨਾਂ ਹੀ ਉਸ ਨੇ ਘਰ ਨੂੰ ਝਾੜਨਾ ਸੰਵਾਰਨਾ ਸ਼ੁਰੂ ਕਰ ਦਿੱਤਾ। ਲੰਮਾ ਕਾਨਾ ਲੈ ਕੇ ਸਾਰੀਆਂ ਛੱਤਾਂ ਦੇ ਗਿੱਠ ਗਿੱਠ ਲਮਕਦੇ ਜਾਲੇ ਲਾਹੇ। ਫਿਰ ਮੂੰਹ ਬੰਨ੍ਹ ਕੇ ਬਾਹਰ ਬੁਹਾਰੀ ਫੇਰੀ। ਫਿੱਟੇ ਕੱਪੜਿਆਂ 'ਚੋਂ ਕੰਮ ਆ ਸਕਣ ਵਾਲਿਆਂ ਨੂੰ ਵੱਖ ਕਰ ਲਿਆ ਅਤੇ ਪਾਟੀਆਂ ਲੀਰਾਂ ਕੂੜੇ ਵਿਚ ਵਗਾਹ ਮਾਰੀਆਂ।

ਜਦ ਕਰਮਾ ਦੁਪਹਿਰੇ ਰੋਟੀ ਖਾਣ ਆਇਆ, ਘਰ ਦਾ ਨਕਸ਼ਾ ਬਦਲਿਆ ਵੇਖ ਕੇ ਪ੍ਰਸੰਨ ਹੋਣੋਂ ਨਾ ਰਹਿ ਸਕਿਆ। ਉਸ ਝਟ ਸਮਝ ਲਿਆ, ਚੰਨੋ ਬਿਨਾਂ ਕਿਸ ਐਨੀ ਹਿੰਮਤ ਕਰਨੀ ਸੀ। ਚੰਨੋ ਨੇ ਉਸ ਨੂੰ ਰੋਟੀ ਫੜਾਉਂਦਿਆਂ ਆਖਿਆ:

"ਪੀਲੀ ਮਿੱਟੀ ਦਾ ਇੱਕ ਗੱਡਾ ਲਿਆ ਦੇ ਅੱਜ ਆਥਣੇ।"

"ਤੈਨੂੰ ਐਨੀ ਕੀ ਕਾਹਲੀ ਐ?" ਕਰਮੇ ਦੀ ਭੁੱਖ ਚੰਨੋ ਨੂੰ ਦੇਖ ਦੇਖ ਮਿੱਟਦੀ ਜਾ ਰਹੀ ਸੀ।

"ਲਿਪੇ ਪੋਚੇ ਬਿਨਾਂ ਘਰ ਸੁਹਣਾ ਨਹੀਂ ਲੱਗਦਾ।"

ਕਰਮੇ ਦੇ ਚਿਹਰੇ ਦਾ ਖੇੜਾ ਉਸ ਨੂੰ ਤੱਕ ਤੱਕ ਵੱਧਦਾ ਜਾ ਰਿਹਾ ਸੀ। ਖੇਤਾਂ ਵਿਚ ਕੰਮ ਕਰਦਿਆਂ ਉਸ ਨੂੰ ਵਹੁਟੀ ਦਾ ਐਨਾ ਨਸ਼ਾ ਰਹਿੰਦਾ ਸੀ ਕਿ ਥਕੇਵਾਂ ਉਸ ਦੇ ਨੇੜੇ ਨਹੀਂ ਆਉਂਦਾ ਸੀ। ਉਹ ਚਾਹੁੰਦਾ ਸੀ, ਚੰਨੋ ਚੁੱਲ੍ਹੇ ਚੌਂਕੇ ਦੇ ਕੰਮ ਤੋਂ ਬਿਨਾਂ ਹਾਲੇ ਕੁਝ ਨਾ ਕਰੇ। ਪਰ ਚੰਨੋ ਨੇ ਥੋੜ੍ਹੀਆਂ ਗੱਲਾਂ ਵਿਚ ਆਪਣੀ ਸੱਸ ਦਾ ਸੁਭਾਅ ਤਾੜ ਲਿਆ ਸੀ। ਉਹ ਉਸ ਦੇ ਮੂੰਹੋਂ ਕੁਝ ਵੀ ਨਹੀਂ ਅਖਵਾਉਣਾ ਚਾਹੁੰਦੀ ਸੀ ਅਤੇ ਹਰ ਕੰਮ ਨੂੰ ਇਸ਼ਾਰੇ ਤੋਂ ਅੱਗੇ ਫੜ ਲੈਣਾ ਚਾਹੁੰਦੀ ਸੀ। ਕਰਮੇ ਨੇ ਉਸ ਮਿੱਟੀ ਦਾ ਗੱਡਾ ਲਿਆ ਦਿੱਤਾ ਅਤੇ ਅਗਲੇ ਦਿਨ ਉਸ ਨੇ ਸਾਰੇ ਘਰ ਵਿਚ ਪੀਲੀ ਮਿੱਟੀ ਦੀਆਂ ਤੋਈਆਂ ਦੇ ਕੇ ਉਸ ਨੂੰ ਬੰਗਲੇ ਵਾਂਗ ਸਜਾ ਦਿੱਤਾ। ਉਹ ਹਾਲੇ ਮਿੱਟੀ ਫੇਰ ਕੇ ਹਟੀ ਸੀ ਕਿ ਉਸ ਦਾ ਸਹੁਰਾ ਬਾਹਰਲੇ ਘਰੋਂ ਆ ਗਿਆ। ਪਹਿਲੀ ਵਾਰ ਆਈ ਵਹੁਟੀ ਦੇ ਹੱਥ ਅਤੇ ਕੱਪੜੇ ਮਿੱਟੀ ਗਾਰੇ ਨਾਲ ਲਿਬੜੇ ਦੇਖ ਕੇ ਬੜਾ ਹੈਰਾਨ ਹੋਇਆ। ਉਸ ਗੁੱਸੇ ਹੁੰਦਿਆਂ ਕਰਮੇ ਦੀ ਮਾਂ ਤੋਂ ਪੁੱਛਿਆ:

"ਬਹੂ ਨੂੰ ਮਿੱਟੀ ਲਾਉਣ ਤੂੰ ਲਾਇਆ ਏ?"

"ਕਿਉਂ ਕਿਸੇ ਦਾ ਘਰ ਲਿੱਪਦੀ ਐ।" ਨਿਹਾਲੋ ਨੇ ਕਾਅੜ ਕਰਦਾ ਜਵਾਬ ਦੇ ਮਾਰਿਆ। ਚੰਨੋ ਆਪ ਹੈਰਾਨ ਸੀ, ਸੱਸ ਸਹੁਰੇ ਦੀਆਂ ਤੱਤੀਆਂ ਠੰਡੀਆਂ ਵਿਚ ਕੀ ਦਖਲ ਦੇਵੇ।

"ਪਰ ਤੂੰ ਲਾਇਆ ਕਾਹਤੋਂ ਏ ਕੁੱਤੀਏ। ਤੇਰੇ ਹੱਥ ਟੁੱਟੇ ਸੀ?"

"ਚੌਲੇ ਸਾਂਭ ਮੂਰਿਆ! ਹੋਰ ਏਨ੍ਹੂੰ ਰਾਜ ਦੀ ਗੱਦੀ 'ਤੇ ਬਿਠਾ ਦੇਂਦੀ, ਪਸੇਰੀ ਰੁਪਈਆਂ ਦੀ ਲਾ ਕੇ।"

ਏਨੀ ਗੱਲ ਸੁਣਦਿਆਂ ਹੀ ਚੰਨੋ ਦੇ ਹਿਰਦੇ ਵਿਚ ਛੁਰੀਆਂ ਖੁੱਭ ਗਈਆਂ। ਪੀੜ

ਨਾਲ ਇਕੱਠੀ ਹੋਈ ਉਹ ਚੁੱਪ-ਚਾਪ ਅੰਦਰ ਚਲੀ ਗਈ ਅਤੇ ਆਪਣੇ ਸੰਦੂਕ ਨਾਲ ਢੋਅ ਲਾ ਕੇ ਖਲੋ ਗਈ। ਉਸ ਦੇ ਸੰਦੂਕ ਦੁਆਲੇ ਪਿੱਤਲ ਕੱਟ ਕੇ ਵੇਲ ਬਣਾਈ ਸੀ। ਦੋ ਤਿੰਨ ਮਹੀਨੇ ਵਿਚ ਹੀ ਵੇਲ ਗਰਦੇ ਨਾਲ ਭਰ ਗਈ ਸੀ। ਅੱਜ ਉਸ ਸੋਚਿਆ ਸੀ ਕਿ ਕੰਮ ਧੰਦੇ ਵਿਹਲੀ ਹੋ ਕੇ ਸਾਰੇ ਸੰਦੂਕ ਨੂੰ ਝਾੜੇਗੀ ਤੇ ਤੇਲ ਲਾਵੇਗੀ। ਪਰ ਸੱਸ ਦੀ ਸੱਜਰੀ ਬਰਛੀ ਖਾ ਕੇ ਉਸਦਾ ਬਣਦਾ ਉਤਸ਼ਾਹ ਅਸਲੋਂ ਮਿੱਧਿਆ ਗਿਆ। ਉਹ ਕੱਧੋਂ ਹੌਲੀ ਹੋ ਕੇ ਰਹਿ ਗਈ। ਭਰ ਆਏ ਮਨ ਵਿਚ ਰੂਪ ਦੀ ਯਾਦ ਵਾਟਾਂ ਚੀਰ ਕੇ ਉੱਭਰ ਆਈ। ਉਹ ਚਾਹੁੰਦੀ ਸੀ, ਕਿੱਧਰੋਂ ਭੁਲਿਆ ਵਿਸਰਿਆ ਰੂਪ ਆ ਜਾਵੇ ਅਤੇ ਉਹ ਭੁੱਬਾਂ ਮਾਰ ਮਾਰ ਕੇ ਉਸਦੇ ਗਲ ਨੂੰ ਲਮਕ ਜਾਵੇ। ਲੈ ਦੇ ਕੇ ਉਹੀ ਉਸ ਦੀ ਪੀੜ ਵੰਡਾਣ ਵਾਲਾ ਸੱਚਾ ਦਰਦੀ ਸੀ, ਜਿਸ ਉੱਤੇ ਉਹ ਰੱਬ ਵਰਗਾ ਵਿਸ਼ਵਾਸ ਕਰ ਸਕਦੀ ਸੀ। ਚੰਨੋ ਨੇ ਆਪਣੀ ਬਾਕੀ ਉਮਰ ਵੱਲ ਧਿਆਨ ਮਾਰਿਆ, ਸੇਲੇ ਦੀ ਨੋਕ ਉੱਤੇ ਦਿਲ ਰੱਖ ਕੇ ਹੁਣ ਦਿਨ ਕੱਟਣੇ ਪੈਣਗੇ।

ਕੁਝ ਦਿਨ ਹੋਰ ਬੀਤ ਜਾਣ ਬਾਅਦ ਨਿਹਾਲੋ ਨੇ ਧੀ ਨੂੰ ਸਿਖਾਉਣਾ ਸ਼ੁਰੂ ਕਰ ਦਿੱਤਾ ਕਿ ਤੂੰ ਗੋਹਾ ਕੂੜਾ ਵੇਲੇ ਕੁਵੇਲੇ ਕਰਿਆ ਕਰ। ਕੁੜੀ ਮਾਂ ਨੂੰ ਵੀ ਅਜਿਹੀਆਂ ਘੁਦਿਤਾਂ ਵਿਚ ਦੋ ਕਦਮਾਂ ਪਿਛਾਂਹ ਸੁੱਟਦੀ ਸੀ। ਨਿਹਾਲੋ ਸੱਸ ਦੀ ਹੈਸੀਅਤ ਵਿਚ ਚਾਹੁੰਦੀ ਸੀ, ਨੂੰਹ ਨੂੰ ਚੰਗੀ ਤਰ੍ਹਾਂ ਤਹਿ ਕਰ ਲਵਾਂ, ਤਾਂਕਿ ਅੱਖ ਵਿਚ ਪਾਈ ਨਾ ਰੜਕੇ। ਅਗਲੇ ਦਿਨ ਗੋਹਾ ਕੂੜਾ ਦੁਪਹਿਰ ਤੱਕ ਪਿਆ ਰਿਹਾ। ਚੰਨੋ ਕੁੜੀ ਨੂੰ ਟੋਕਰੇ ਭਰ ਭਰ ਚੁਕਾਇਆ ਕਰਦੀ ਸੀ। ਉਸ ਮੁੜ ਮੁੜ 'ਬੀਬੀ ਬੀਬੀ' ਆਖ ਪੁਕਾਰਿਆ, ਪਰ ਉੱਤਰ 'ਆਉਂ ਗਉਂ'। ਚੰਨੋ ਨੇ ਸਾਰੀ ਗੱਲ ਸਮਝ ਲਈ ਅਤੇ ਹਰੀ ਛੈਲ ਦਾ ਘੱਗਰਾ ਪਾ ਲਿਆ। ਇਕੱਲੀ ਗੋਹੇ ਦਾ ਟੋਕਰਾ ਚੁੱਕ ਕੇ ਬਾਹਰ ਨੂੰ ਤੁਰ ਪਈ। ਬਾਹਰਲੇ ਘਰ ਦੇ ਨੇੜੇ ਹੀ ਉਨ੍ਹਾਂ ਦੀ ਰੂੜੀ ਸੀ। ਉਸ ਦੇ ਸਹੁਰੇ ਨੇ ਰੂੜੀ ਉੱਤੇ ਟੋਕਰਾ ਸੁਟਦਿਆਂ ਉਸ ਨੂੰ ਵੇਖ ਲਿਆ। ਉਹ ਸੜ ਬਲ ਕੇ ਰਹਿ ਗਿਆ ਅਤੇ ਘਰ ਆ ਕੇ ਨਿਹਾਲੋ ਦੀ ਉਸ ਲਾਹ ਪਾਹ ਕੀਤੀ। ਨਿਹਾਲੋ ਸਾਰੀ ਉਮਰ ਆਪਣੇ ਮਾਲਕ ਨੂੰ ਠਠ ਵਿਖਾਂਦੀ ਰਹੀ ਸੀ। ਪਲ ਦੀ ਪਲ ਉਸ ਦੀਆਂ ਹੌਲੀਆਂ ਭਾਰੀਆਂ ਨੂੰ ਕੀ ਸਮਝਦੀ ਸੀ। ਜਦ ਬਿਰਧ ਦੋ ਚਾਰ ਠੰਡੀਆਂ ਤੱਤੀਆਂ ਸੁਣਾ ਕੇ ਚਲਿਆ ਗਿਆ, ਨਿਹਾਲੋ ਚੰਨੋ ਦੇ ਪਿੱਛੇ ਪੈ ਗਈ:

"ਕਿਉਂ ਨੀ ਧਗੜੇ ਨੂੰ ਸਖਾ ਕੇ ਲਿਆਂਦੀ ਸੀ, ਹੁਣ ਮੇਰੀ ਬਾਂਹ ਭੱਜ ਗਈ।"

"ਅੰਮਾਂ, ਮੈਨੂੰ ਤਾਂ ਬੀਰ ਦੀ ਸੌਂਹ ਏਂ, ਜੇ ਕਦੇ ਬਾਬੇ ਨੂੰ ਬੁਲਾਇਆ ਵੀ ਏ।"

"ਮੈਂ ਤੇਰੀਆਂ ਖਚਰੀਆਂ ਸਭ ਜਾਣਦੀ ਆਂ।"

ਚੰਨੋ ਨੇ ਉੱਤਰ ਨਾ ਦੇਣ ਵਿਚ ਭਲਾ ਸਮਝਿਆ। ਘਰ ਆਏ ਕਰਮੇ ਨੂੰ ਉਸ ਇਸ ਲਈ ਕੁਝ ਨਾ ਦੱਸਿਆ, ਮਤੇ ਕਲੇਸ਼ ਹੋਰ ਵੱਧ ਜਾਵੇ। ਕਰਮੇ ਨੂੰ ਉਸ ਦੀ ਮਾਂ ਜਦ ਵੀ ਮੌਕਾ ਮਿਲਦਾ, ਸਿਖਾਉਂਦੀ ਰਹਿੰਦੀ ਸੀ। ਕਰਮਾ ਉਸ ਦੀਆਂ ਗੱਲਾਂ, ਮਾਂ ਹੋਣ ਕਰਕੇ ਸੁਣ ਤਾਂ ਜ਼ਰੂਰ ਲੈਂਦਾ, ਪਰ ਉਨ੍ਹਾਂ ਨੂੰ ਕਦੇ ਗੌਲਦਾ ਨਾ ਕਿਉਂਕਿ ਉਹ ਆਪਣੀ ਮਾਂ ਦੇ ਸੁਭਾਅ ਤੋਂ ਚੰਗੀ ਤਰ੍ਹਾਂ ਜਾਣੂ ਸੀ ਅਤੇ ਉਸ ਲਈ ਚੰਨੋ ਨੂੰ ਕੁਝ ਆਖਣਾ ਅਸੰਭਵ ਸੀ। ਚੰਨੋ ਦੇ ਅਤਿ ਚੰਗੇ ਹੋਣ ਦਾ ਪ੍ਰਭਾਵ ਉਸ ਦੇ ਮਨ ਤੋਂ ਚੁਕਿਆ ਨਹੀਂ ਜਾਂਦਾ ਸੀ। ਨੂੰਹ ਲਈ ਸੱਸ ਦੀ ਆਗਿਆਕਾਰ ਹੋਣਾ ਜ਼ਰੂਰੀ ਹੈ। ਸਭ ਕੁਝ ਠੀਕ, ਚੰਗਾ ਅਤੇ ਵੇਲੇ ਸਿਰ ਕੰਮ ਕਰਦੀ ਨੂੰਹ ਨੂੰ ਵੀ ਜੇ ਸੱਸ ਆਖ ਦੇਵੇ, ਤੂੰ ਕੁਝ ਨਹੀਂ ਕੀਤਾ, ਤਦ ਨੂੰਹ ਲਈ 'ਸਤ' ਕਰ ਕੇ ਮੰਨਣਾ ਲੋੜ ਤੋਂ ਵੱਧ ਜ਼ਰੂਰੀ

ਹੈ। ਇਹ ਉਸ ਸਮਾਜ ਦੇ ਜ਼ਬਰਦਸਤੀ ਠੋਸੇ ਹੁਕਮ ਹਨ, ਜਿਸ ਦੀਆਂ ਗਲਤੀਆਂ, ਸਹੀ ਬਣ ਕੇ ਨਵੀਂ ਜ਼ਿੰਦਗੀ 'ਤੇ ਲਾਗੂ ਹੋ ਰਹੀਆਂ ਹਨ। ਚੰਨੋ ਜੱਟੀਆਂ ਵਾਲਾ ਜਿਗਰਾ ਅਤੇ ਬਲ ਰੱਖਦੀ ਸੀ ਅਤੇ ਘਰ ਦੇ ਕੰਮਾਂ ਨੂੰ ਕੁਝ ਵੀ ਨਹੀਂ ਸਮਝਦੀ ਸੀ। ਪਰ ਸੱਸ ਦੀਆਂ ਅਣਹੋਣੀਆਂ ਨੇ ਉਸ ਦੀ ਰੱਤ ਸੁਕਾਉਣੀ ਸ਼ੁਰੂ ਕਰ ਦਿੱਤੀ।

ਨਹੀਂ ਬਾਪੂ ਮੈਂ ਮਰ ਜਾਂ,
ਨਹੀਂ ਮਰ ਜੇ ਕੁੜਮਣੀ ਤੇਰੀ।

## 19

ਤੇਰੇ ਰੰਗ ਤੋਂ ਤੇਜ਼ ਰੰਗ ਮੇਰਾ, ਸ਼ੀਸ਼ਾ ਵੇਖ ਮੁੰਡਿਆ।

ਪਿਆਰ ਅਤੇ ਹੁਸਨ ਜ਼ਿੰਦਗੀ ਦੇ ਪਰ ਹਨ, ਜਿਨ੍ਹਾਂ ਦਾ ਅਹਿਸਾਸ ਪਰਵਾਜ਼ ਸਿਖਾਉਂਦਾ ਹੈ। ਰੂਪ ਦੀ ਆਰਥਿਕ ਹਾਲਤ ਐਨੀ ਕਮਜ਼ੋਰ ਨਹੀਂ ਸੀ ਕਿ ਉਸ ਨੂੰ ਕਬੀਲਦਾਰੀ ਦੇ ਫ਼ਿਕਰ ਤੋੜ ਤੋੜ ਖਾਂਦੇ। ਉਹ ਆਪਣੀ ਸੁੰਦਰ ਵਹੁਟੀ ਨਾਲ ਇੱਕ ਤਰ੍ਹਾਂ ਘੁਲ ਮਿਲ ਗਿਆ। ਉਸ ਦਾ ਚੰਨੋ ਨਾਲ ਪਿਆਰ ਥੋੜ੍ਹਾ ਨਹੀਂ ਹੋਇਆ ਸੀ, ਸਗੋਂ ਉਸ ਦੀ ਹਾਰ ਦਾ ਪ੍ਰਤਿਕਰਮ ਪ੍ਰਸਿੰਨੀ ਵਿਚ ਜ਼ਿੰਦਗੀ ਸਮਝਣ ਲੱਗ ਪਿਆ ਸੀ। ਬਚਨੋ ਨਾਲ ਹੁੰਦੀ ਜਾ ਰਹੀ ਨਫ਼ਰਤ ਅਤੇ ਚੰਨੋ ਦੇ ਪਿਆਰ-ਹਾਰ ਦੀ ਦੋਹਰੀ ਸੱਟ ਨੇ ਝੰਜੋੜ ਕੇ ਉਸ ਨੂੰ ਪ੍ਰਸਿੰਨੀ ਦੀ ਹਿੱਕ ਨਾਲ ਮਾਰਿਆ ਸੀ। ਫ਼ਿਤਰਤ ਦੇ ਗਿਆਨ ਤੋਂ ਅਨਜਾਣ ਰੂਪ ਦੇ ਦਰਦ-ਜ਼ਖ਼ਮ ਉੱਤੇ ਅੰਗੂਰ ਆਉਣਾ ਸ਼ੁਰੂ ਹੋ ਗਿਆ। ਅਜਿਹੀ ਅਵਸਥਾ ਵਿਚ ਫੱਟੜ ਆਤਮਾ ਦੀ ਜਿਹੜਾ ਵੀ ਹਮਦਰਦੀ ਜਿੱਤ ਲਵੇ, ਕੁਦਰਤੀ ਕ੍ਰਿਤਗਤਾ ਵਿਚ ਉਸ ਦਾ ਦਿਲ ਅਹਿਸਾਸ ਵਾਲੇ ਵੱਲ ਖਿੱਚਿਆ ਜਾਂਦਾ ਹੈ। ਪ੍ਰਸਿੰਨੀ ਦੇ ਹੁਸਨ ਤੇ ਪਿਆਰ ਨੇ ਰੂਪ ਦੇ ਦਿਲ ਤੇ ਆਤਮਾ ਨੂੰ ਧੀਰੇ ਧੀਰੇ ਮੱਲਣਾ ਸ਼ੁਰੂ ਕਰ ਦਿੱਤਾ, ਜਿਵੇਂ ਉਹ ਉਸ ਨੂੰ ਆਪਣੀ ਮਲਕੀਅਤ ਸਮਝਦੀ ਸੀ। ਉਸ ਦੇ ਕਰੀਰ ਬਾਟੇ ਵਰਗੇ ਮਿੱਠੇ ਸੂਹੇ ਬੁੱਲਾਂ ਵਿਚੋਂ ਸਫੈਦ ਮੋਤੀਆਂ ਵਰਗੇ ਦੰਦ ਚਮਕਦੇ, ਤਦ ਗੁਲਾਬ ਦੇ ਫੁੱਲਾਂ ਕੋਲ ਚੰਬੇ ਦੀਆਂ ਕਲੀਆਂ ਖਿੜਦੀਆਂ ਜਾਪਦੀਆਂ। ਉਹ ਸ਼ੀਸ਼ਾ ਅੱਗੇ ਰੱਖ ਕੇ ਸੁਰਮਾ ਪਾ ਰਹੀ ਸੀ, ਅਚਾਨਕ ਰੂਪ ਆ ਗਿਆ। ਉਸ ਪਿਆਰ ਨਾਲ ਪੁੱਛਿਆ:

"ਕੀ ਕਰਦੀ ਐ ਮੇਰੀ ਫਿੰਨੋ।"

"ਕੁਛ ਵੀ ਨੀਂ।" ਸੰਗਦੀ ਮੁਸਕਾਣ ਵਿਚ ਪ੍ਰਸਿੰਨੀ ਰੂਪ ਦੇ ਨਾਲ ਲੱਗ ਗਈ।

ਜਦ ਪ੍ਰਕ੍ਰਿਤੀ ਦੀ ਹਿੱਕ ਲਰਜ਼ ਦੀ ਕਾਇਆ ਨਾਲ ਜੁੜਦੀ ਹੈ, ਰੂਹਾਂ ਦੀ ਭਟਕਣਾ ਖਤਮ ਹੁੰਦੀ ਹੈ, ਪਿਆਰ ਅਤੇ ਹੁਸਨ ਦਾ ਸਹਿਜ-ਸੁਭਾਅ ਅਨਮੋਲ ਜ਼ਿੰਦਗੀ ਨੂੰ ਜਨਮ ਦੇਂਦਾ ਹੈ। ਸਾਗਰ ਵਿਚ ਲਹਿਰਾਂ ਕਈ ਵਾਰ ਮੋਤੀ ਭਰੀ ਸਿੱਪੀ ਨੂੰ ਕਿਨਾਰੇ ਲੈ ਆਉਂਦੀਆਂ ਹਨ।

ਬਚਨੋ ਬਾਰੇ ਰੂਪ ਦੇ ਸ਼ੱਕ ਅਤੇ ਭੁਲੇਖੇ ਸੱਚੇ ਹੋ ਗਏ ਸਨ। ਰੂਪ ਦੀ ਗੈਰ-ਹਾਜ਼ਰੀ ਵਿਚ ਜੋ ਕੁਝ ਵੀ ਉਹ ਪ੍ਰਸਿੰਨੀ ਨੂੰ ਸਿਖਾਉਂਦੀ, ਉਹ ਸਭ ਕੁਝ ਰਾਤ ਨੂੰ ਰੂਪ ਨੂੰ ਕਹਿ ਸੁਣਾਉਂਦੀ। ਰੂਪ ਨੇ ਵੀ ਪ੍ਰਸਿੰਨੀ ਨੂੰ ਚਿਤਾਵਨੀ ਦੇ ਦਿੱਤੀ ਸੀ ਕਿ ਬਚਨੋ ਦੀ ਕਿਸੇ ਵੀ ਗੱਲ ਦਾ ਖ਼ਿਆਲ ਨਾ ਕਰੀਂ। ਇਸ ਨੂੰ ਲਾਉਣ-ਬੁਝਾਉਣ ਦੀ ਆਦਤ ਹੈ। ਪ੍ਰਸਿੰਨੀ ਨੇ ਬਚਨੋ

ਦੀਆਂ ਪੋਚਵੀਆਂ ਅਤੇ ਮਿੱਠੀਆਂ ਗੱਲਾਂ ਵੱਲ ਉੱਕਾ ਹੀ ਧਿਆਨ ਨਾ ਦਿੱਤਾ, ਸਗੋਂ ਉਹ ਕਈ ਵਾਰ ਆਪਣੇ ਸੋਨੇ ਵਰਗੇ ਮਾਲਕ ਦੇ ਖ਼ਿਲਾਫ਼ ਕੁਝ ਸੁਣ ਕੇ ਤਲਖ਼ ਹੋ ਜਾਂਦੀ। ਬਚਨੋ ਨੇ ਸਮਝ ਲਿਆ ਸੀ, ਉਸ ਦੇ ਸਾਰੇ ਅਣਿਆਲੇ ਤੀਰ ਤੁਕੇ ਹੋ ਕੇ ਰਹਿ ਗਏ। ਉਹ ਆਪਣੇ ਆਪ ਵਿਚ ਬੁਰੀ ਤਰ੍ਹਾਂ ਬੇਕਰਾਰ ਤੇ ਪ੍ਰੇਸ਼ਾਨ ਸੀ। ਇੱਕ ਦਿਨ ਉਸ ਨੰਦੋ ਦੇ ਹਿੱਕ ਥਾਪੜਦਿਆਂ ਆਖਿਆ:

"ਪ੍ਰਸਿੰਨੀ ਜ਼ੋਰ ਲਾ ਲਵੇ, ਮੈਂ ਉਸ ਨੂੰ ਰੂਪ ਦੇ ਵਸਣ ਨਹੀਂ ਦੇਣਾ।"

ਗੱਲ ਮੂੰਹੋ-ਮੂੰਹ ਹੁੰਦੀ ਪ੍ਰਸਿੰਨੀ ਕੋਲ ਵੀ ਪਹੁੰਚ ਗਈ। ਉਸ ਨੰਦੋ ਨੂੰ ਘਰ ਸੱਦ ਕੇ ਪੁੱਛਿਆ:

"ਭੈਣ, ਇੱਕ ਗੱਲ ਪੁਛਦੀ ਆਂ, ਜੇ ਸੱਚ ਦਸੇਂਗੀ ?"

"ਲੈ ਭਾਵੇਂ ਤੂੰ ਸੌ ਪੁੱਛ, ਦੱਸਣ ਨੂੰ ਕੀ ਏ।" ਨੰਦੋ ਬਹੁਤੀ ਤਿੱਖੀ ਨਹੀਂ ਸੀ। ਉਸ ਆਪਣੀ ਸੁਭਾਵਿਕਤਾ ਵਿਚੋਂ ਉੱਤਰ ਦਿੱਤਾ।

"ਕੱਲ੍ਹ ਬਚਨੋ ਤੈਨੂੰ ਹਿੱਕ ਥਾਪੜ ਕੇ ਕੀ ਆਖਦੀ ਸੀ।"

ਨੰਦੋ ਬਚਨੋ ਦੀ ਥੋੜ੍ਹੀ ਬਹੁਤ ਸਹੇਲੀ ਸੀ। ਸ਼ਾਇਦ ਵਿੰਗ ਵਲ ਪਾ ਕੇ ਪ੍ਰਸਿੰਨੀ ਪੁੱਛਦੀ, ਤਦ ਉਹ ਦੱਸ ਹੀ ਦੇਂਦੀ। ਪਰ ਇਸ ਤਰ੍ਹਾਂ ਮੂੰਹ 'ਤੇ ਪੁੱਛੀ ਗੱਲ ਸੁਣ ਕੇ ਦੜ ਵੱਟ ਗਈ। ਉਹ ਪ੍ਰਸਿੰਨੀ ਨੂੰ ਟਾਲ ਦੇਣਾ ਚਾਹੁੰਦੀ ਸੀ, ਪਰ ਪ੍ਰਸਿੰਨੀ ਗੱਲ ਨਿਤਾਰਨ 'ਤੇ ਤੁਲੀ ਹੋਈ ਸੀ। ਉਸ ਦੀ ਸ਼ੱਕ ਨੰਦੋ ਦਾ ਚਿਹਰਾ ਅਤੇ ਥਿੜਕਦੇ ਬੋਲ ਤਾੜ ਕੇ ਵਿਸ਼ਵਾਸ ਵਿਚ ਬਦਲ ਗਈ। ਪ੍ਰਸਿੰਨੀ ਨੂੰ ਰੂਪ ਅਤੇ ਬਚਨੋ ਦੀ ਗੱਲ-ਬਾਤ ਦਾ ਪਤਾ ਲੱਗ ਚੁੱਕਾ ਸੀ। ਉਸ ਕਦੇ ਰੂਪ ਨੂੰ ਬਚਨੋ ਦਾ ਤਾਹਨਾ-ਮਿਹਣਾ ਨਹੀਂ ਮਾਰਿਆ ਸੀ। ਆਪਣੀ ਭੂਆ ਬਿਸ਼ਨੋ ਦੀ ਤਿੱਖੀ ਸਿੱਖਿਆ ਵਿਚੋਂ ਉਸ ਸਮਝ ਲਿਆ ਸੀ ਕਿ ਕਈ ਵਾਰ ਮਰਦ ਉੱਤੇ ਸਿੱਧੇ ਮਿਹਣੇ ਦਾ ਉਲਟਾ ਅਸਰ ਵੀ ਹੋ ਜਾਂਦਾ ਹੈ। ਰੂਪ ਦਾ ਆਪਣੇ ਕੋਲੋਂ ਪਰੇ ਹੋ ਜਾਣਾ ਜਾਂ ਗੁੱਸੇ ਹੋਣਾ ਉਹ ਸੁਪਨੇ ਵਿਚ ਵੀ ਨਹੀਂ ਸਹਾਰ ਸਕਦੀ ਸੀ। ਰੂਪ ਬਾਰੇ ਹੋਈਆਂ ਸਾਰੀਆਂ ਗੱਲਾਂ ਉਹ ਪੀ ਗਈ, ਪਰ ਨੰਦੋ ਕੋਲ ਆਖੀ ਗੱਲ ਉਸ ਨੂੰ ਅੱਗ ਲਾ ਕੇ ਸੁੱਟ ਗਈ। ਉਸ ਆਪਣੀ ਸੁੰਦਰਤਾ ਨੂੰ ਮੁੱਖ ਰੱਖਦਿਆਂ ਮਨ ਵਿਚ ਆਖਿਆ, 'ਇਹ ਹੈ ਕੀ, ਮਖਿਆਲੀ ਜਿਹੀ, ਮੂੰਹ ਨਾ ਮੱਥਾ, ਜਿੰਨ ਪਹਾੜੋਂ ਲੱਥਾ ਅਤੇ ਆਖਦੀ ਹੈ, ਪ੍ਰਸਿੰਨੀ ਨੂੰ ਵਸਣ ਨਹੀਂ ਦੇਵਾਂਗੀ।'

ਰਾਤ ਨੂੰ ਉਸ ਰੂਪ ਕੋਲ ਗੱਲ ਤੋਰੀ। ਰੋਹ ਅਤੇ ਗੁੱਸੇ ਨੂੰ ਉਸ ਅੰਦਰ ਜਜ਼ਬ ਕਰ ਲਿਆ। ਉਸ ਦੀਆਂ ਅੱਖਾਂ ਵਿਚ ਹੰਝੂ ਅਟਕੇ ਹੋਏ ਸਨ। ਇਉਂ ਜਾਪਦਾ ਸੀ ਜਿਵੇਂ ਉਸ ਦੀ ਭੱਰਾਈ ਆਵਾਜ਼ ਹਰ ਰੋਮ ਵਿਚ ਸਿਸਕੀਆਂ ਲੈ ਰਹੀ ਹੈ।

"ਸਰਦਾਰ ਜੀ...."

"ਹਾਂ, ਕੀ ਗੱਲ ਏ ਫਿਨੋ। ਤੈਨੂੰ ਕੀ ਹੋਇਆ ਏ ?" ਰੂਪ ਨੇ ਉਸ ਦਾ ਸਿਰ ਆਪਣੀ ਹਿੱਕ ਉੱਤੇ ਟਿਕਾ ਲਿਆ ਅਤੇ ਹਮਦਰਦੀ ਨਾਲ ਉਸ ਨੂੰ ਪੋਲੇ ਪੋਲੇ ਥਾਪੜ ਰਿਹਾ ਸੀ।

"ਕੱਲ ਬਚਨੋ ਹਿੱਕ ਥਾਪੜਦੀ ਸੀ।" ਉਸ ਹੁਬਕੀ ਖਿੱਚਦਿਆਂ ਕਿਹਾ।

"ਕੀ, ਕਿਉਂ ?" ਰੂਪ ਨੇ ਕਾਹਲੀ ਪਕੜਦੇ ਦਿਲ ਨਾਲ ਪੁੱਛਿਆ। ਉਹ ਦੋਸ਼ੀ ਅਤੇ ਸ਼ਰਮਿੰਦਾ ਵੀ ਹੱਦੋਂ ਵੱਧ ਸੀ, ਉਹ ਚਾਹੁੰਦਾ ਸੀ, ਬਚਨੋ ਦੀ ਗੱਲ ਉਸ ਵਿਚਕਾਰ ਨਾ ਛਿੜੇ। ਉਹ ਉਸ ਦੇ ਖ਼ਿਆਲ ਤੱਕ ਨੂੰ ਭੁੱਲ ਜਾਣਾ ਚਾਹੁੰਦਾ ਸੀ, ਜਿਵੇਂ ਕੁਝ ਵੀ ਨਾ ਹੋਇਆ ਹੋਵੇ।



"ਆਖਦੀ ਸੀ, ਪ੍ਰਸਿੰਨੀ ਨੂੰ ਥੋੜੇ ਘਰ ਵਸਣ ਨਹੀਂ ਦੇਣਾ।" ਏਨੀ ਕਹਿ ਕੇ ਉਹ ਹੁਬਕੀਂ ਹੁਬਕੀਂ ਰੋਣ ਲੱਗ ਪਈ।

"ਓਹਦੀ ਮਾਂ ਦੀ.....ਲੁੱਚੀ! ਇਉਂ ਕਹਿੰਦੀ ਸੀ, ਮੈਨੂੰ ਮਿਲ ਲੈਣ ਦੇ ਸਵੇਰੇ।" ਰੂਪ ਗੁੱਸੇ ਵਿਚ ਭੱਖ ਉਠਿਆ। ਉਸ ਪ੍ਰਸਿੰਨੀ ਨੂੰ ਘੁੱਟ ਕੇ ਆਪਣੀ ਹਿੱਕ ਨਾਲ ਲਾ ਲਿਆ ਅਤੇ ਦਿਲਾਸੇ ਨਾਲ ਹੱਥ ਫੇਰਦਿਆਂ ਉਸ ਨੂੰ ਚੁੱਪ ਕਰਾਇਆ।

"ਨਾ ਸਰਦਾਰ ਜੀ! ਤੁਸੀਂ ਉਸ ਨੂੰ ਕੁਛ ਨਾ ਆਖਿਓ। ਪਈ ਭੌਂਕੀ ਜਾਵੇ।" ਪ੍ਰਸਿੰਨੀ ਦਾ ਸ਼ੱਕ ਵਿਚ ਫਿਰ ਦਿਲ ਧੜਕ ਗਿਆ। ਉਹ ਰੂਪ ਨੂੰ ਉਸ ਤੋਂ ਲੁਕਾਈ ਰੱਖਣਾ ਚਾਹੁੰਦੀ ਸੀ।

"ਆਖਣਾ ਕਿਉਂ ਨਹੀਂ, ਉਹ ਤਾਂ ਕੱਲ ਨੂੰ ਕੁਛ ਹੋਰ ਆਖੂਗੀ।"

"ਨਾ ਸਰਦਾਰ ਜੀ, ਮੈਂ ਹੱਥ ਜੋੜਦੀ ਆਂ। ਉਸ ਚੰਦਰੀ ਤੋਂ ਦੂਰ ਈ ਚੰਗੇ ਆਂ।"

"ਤੂੰ ਮੇਰੇ ਕੋਲ ਕੁੱਤੀ ਦਾ ਨਾਂ ਨਾ ਲਿਆ ਕਰ।" ਰੂਪ ਸੱਚਮੁੱਚ ਹੀ ਉਸ ਦਾ ਜ਼ਿਕਰ ਸੁਣ ਕੇ ਸ਼ਰਮ ਮਹਿਸੂਸ ਕਰਦਾ ਨਫ਼ਰਤ ਵਿਚ ਕੁੜ੍ਹੀ ਜਾਂਦਾ ਸੀ।

ਬਚਨੋ ਆਪਣੀ ਕਿਸੇ ਵੀ ਉਸਤਾਦੀ ਵਿਚ ਸਫ਼ਲ ਨਾ ਹੋ ਸਕੀ। ਰੂਪ ਨੇ ਉਸ ਨੂੰ ਬੁਲਾਉਣਾ ਤੱਕ ਤਿਆਗ ਦਿੱਤਾ ਅਤੇ ਪ੍ਰਸਿੰਨੀ ਨੂੰ ਉਹ ਉਸ ਤੋਂ ਪਾੜ ਵੀ ਨਾ ਸਕੀ। ਬਿਸ਼ਨੋ ਆਪਣੀ ਭਤੀਜੀ ਦਾ ਹਰ ਤਰ੍ਹਾਂ ਖ਼ਿਆਲ ਰੱਖਦੀ ਸੀ। ਉਸ ਇੱਕ ਵਾਰ ਬਚਨੋ ਨੂੰ ਤੰਦੂਰ ਤੇ ਰੋਟੀਆਂ ਲਾਉਂਦਿਆਂ ਖਰੀਆਂ ਖਰੀਆਂ ਸੁਣਾ ਕੇ ਠਾਰ ਦਿੱਤਾ। ਉਸ ਬਚਨੋ ਨੂੰ ਇੱਕ ਤਰ੍ਹਾਂ ਚਿਤਾਵਨੀ ਕਰ ਦਿੱਤੀ ਸੀ। ਬਚਨੋ ਤੰਦੂਰ 'ਤੇ ਹੋਏ ਇਕੱਠ ਵਿਚ ਸੜ ਬਲ ਕੇ ਰਹਿ ਗਈ। ਕੋਈ ਵੀ ਵਾਹ ਜਾਂਦੀ ਨਾ ਵੇਖ ਕੇ ਉਹ ਗਿਆਨੀ ਕੋਲ ਪਹੁੰਚੀ। ਉਹ ਚੰਗੀ ਤਰ੍ਹਾਂ ਜਾਣਦੀ ਸੀ ਕਿ ਰੂਪ ਗਿਆਨੀ ਦੀ ਕੋਈ ਗੱਲ ਨਹੀਂ ਮੋੜਦਾ। ਗਿਆਨੀ ਮੁੱਢ ਤੋਂ ਲੈ ਕੇ ਅੰਤ ਤੱਕ ਉਸ ਦੀ ਕਹਾਣੀ, ਸੁਭਾਅ ਅਤੇ ਫ਼ਿਤਰਤ ਨੂੰ ਜਾਣਦਾ ਸੀ। ਉਹ ਮਨ ਵਿਚ ਹੱਸਿਆ ਅਤੇ ਉਸ ਦੀ ਗੱਲ ਸੁਣਦਾ ਰਿਹਾ। ਬਚਨੋ ਕਹਿ ਰਹੀ ਸੀ:

".....ਕੀ ਹੋ ਗਿਆ ਜੇ ਉਸ ਦਾ ਵਿਆਹ ਹੋ ਗਿਆ। ਮੈਂ ਵੀ ਮਾਲਕ ਨੂੰ ਛੱਡ ਕੇ ਆਉਂਦੀ ਸੀ। ਮੂਲੋਂ ਐਨੀ ਤੋੜ ਵਿਛੋੜੀ ਨ੍ਹੀ ਨਾ ਚਾਹੀਦੀ।"

"ਮੈਂ ਤਾਂ ਇਹ ਆਖਦਾ ਹਾਂ ਬਚਨੋ! ਜਿੰਨੀ ਲੰਘ ਗਈ, ਚੰਗੀ ਲੰਘ ਗਈ। ਹੁਣ ਤੇ ਖ਼ਿਆਲ ਈ ਛੱਡੋ ਪਰਾਂ।"

"ਛੱਡਿਆ ਤਾਂ ਪਿਆ ਈ ਏ। ਇੱਕ ਵਾਰੀ ਉਹਦੇ ਨਾਲ ਗੱਲਾਂ ਈ ਰੱਜ ਕੇ ਕਰਨੀਆਂ ਏਂ।" ਬਚਨੋ ਸਮਝਦੀ ਸੀ, ਰੂਪ ਇੱਕ ਵਾਰ ਹੱਸ ਕੇ ਬੋਲ ਪਵੇ, ਫਿਰ ਉਹ ਉਸ ਨੂੰ ਔਂਡੇ ਲਾ ਲਵੇਗੀ।

"ਚੰਗਾ ਮੈਂ ਕੋਸ਼ਿਸ਼ ਕਰ ਦਿਆਂਗਾ, ਪਰ ਤੈਨੂੰ ਆਪਣੇ ਆਪ ਵੱਲ ਧਿਆਨ ਮਾਰਨਾ ਚਾਹੀਦਾ ਏ।" ਗਿਆਨੀ ਦਾ ਸੂਖਮ ਇਸ਼ਾਰਾ ਉਸ ਦੀ ਉਮਰ ਅਤੇ ਇੱਕ ਗ੍ਰਹਿਸਥਣ ਤੋਂ ਸੀ। ਬਚਨੋ ਵੀ ਆਪਣੀ ਜਵਾਨੀ ਦੇ ਢਲਦੇ ਪਰਛਾਂਵਿਆਂ ਨੂੰ ਤੱਕ ਕੇ ਥੋੜ੍ਹਾ ਝੂਰ ਰਹੀ ਸੀ।

ਉਸੇ ਸ਼ਾਮ ਗਿਆਨੀ ਰੂਪ ਨੂੰ ਢਲ੍ਹੇ ਵਿਚ ਮਿਲ ਪਿਆ। ਰੂਪ ਉਸ ਨੂੰ ਖਿੱਚ ਕੇ ਘਰ ਲੈ ਗਿਆ ਅਤੇ ਗਿਆਨੀ ਦੇ ਨਾਂਹ ਨਾਂਹ ਕਰਨ 'ਤੇ ਵੀ ਦੁੱਧ ਦੇ ਦੋ ਛੰਨੇ ਲਾਹ ਲਿਆਇਆ। ਦੁੱਧ ਪੀਂਦਿਆਂ ਗਿਆਨੀ ਨੇ ਬਚਨੋ ਦਾ ਆਪਣੇ ਕੋਲ ਆਉਣਾ ਦੱਸਿਆ। ਰੂਪ ਦੇ ਦੁੱਧ ਵਾਲੇ

ਛੰਨੇ ਵਿਚ ਮੱਖੀ ਡਿੱਗ ਪਈ। ਉਹ ਦੁੱਧ ਵਲੋਂ ਬੇਧਿਆਨ ਗਿਆਨੀ ਦੀ ਗੱਲ ਸੁਣ ਰਿਹਾ ਸੀ।

"ਆਖਦੀ ਸੀ ਇੱਕ ਵਾਰੀ ਗੱਲ ਤਾਂ ਕਰੇ।" ਗਿਆਨੀ ਨੇ ਰੂਪ ਦੇ ਮਾਨਸਿਕ ਭਾਵਾਂ ਨੂੰ ਤਾੜਦਿਆਂ ਕਿਹਾ।

"ਤੇਰੀ ਕੀ ਸਲਾਹ ਏ ?" ਰੂਪ ਦਾ ਚਿਹਰਾ ਦੁਬਿਧਾ ਦੀ ਤਸਵੀਰ ਬਣਿਆ ਹੋਇਆ ਸੀ।

"ਮੇਰੀ ਸਲਾਹ, ਇਸ ਮੁਆਮਲੇ ਨੂੰ ਸਦਾ ਲਈ ਖ਼ਤਮ ਕਰ ਦੇਣਾ ਚਾਹੀਦਾ ਹੈ। ਇੱਕ ਚੰਗੇ ਪਤੀ ਦੇ ਘਰੋਗੀ ਅਮਨ ਨੂੰ ਇਹ ਤਬਾਹ ਕਰਦਾ ਹੈ। ਇੱਕ ਕਬੀਲਦਾਰ ਮਨੁੱਖ ਨੂੰ ਸਮਾਜ ਵਿਚ ਚੰਗੀ ਥਾਂ ਨਹੀਂ ਲੈਣ ਦੇਂਦਾ। ਆਪਣੀ ਪਤਨੀ ਨਾਲ ਹੀ ਨਹੀਂ, ਸਗੋਂ ਆਪਣੀ ਜ਼ਿੰਦਗੀ ਨਾਲ ਬਹੁਤ ਵੱਡੀ ਬੇਵਫ਼ਾਈ ਹੈ।"

"ਲੈ ਇੱਕ, ਦੋ, ਤਿੰਨ! ਮੈਂ ਤਾਂ ਅੱਗੇ ਈ ਨਹੀਂ ਬੁਲਾਉਂਦਾ ਸੀ, ਹੁਣ ਤਾਂ ਡੰਡੇ ਈ ਵੱਢੇ ਗਏ। ਹੈ ਤੇਰੀ ਮਾਂ ਦੀ.....।" ਰੂਪ ਨੇ ਦੁੱਧ ਵਿਚੋਂ ਮੱਖੀ ਕੱਢਦਿਆਂ ਫ਼ੈਸਲਾ-ਕਰੂ ਮਨ ਨਾਲ ਆਖਿਆ।

"ਕਦੇ ਤੂੰ ਮੁੰਡਾ ਹੁੰਦਾ ਸੀ ਅਤੇ ਹੁਣ ਤੈਨੂੰ ਛੜੀਆਂ ਆਦਤਾਂ ਭੁਲਾ ਕੇ ਇੱਕ ਸਿਆਣੇ ਕਬੀਲਦਾਰ ਵਾਲੀ ਪੁਜ਼ੀਸ਼ਨ ਬਣਾਉਣੀ ਚਾਹੀਦੀ ਹੈ। ਸਾਥਣ ਨੂੰ ਕਦੇ ਅਵਿਸ਼ਵਾਸ ਦਾ ਮੌਕਾ ਨਹੀਂ ਦੇਣਾ ਚਾਹੀਦਾ। ਸਾਥਣ ਦੁੱਖ ਸੁੱਖ ਦੀ ਸਾਂਝੀ ਹੀ ਨਹੀਂ, ਸਗੋਂ ਸਿਦਕਵਾਨ ਵਫ਼ਾ ਵਿਚ ਜ਼ਿੰਦਗੀ ਦੀ ਭਰਪੂਰ ਤਸੱਲੀ ਹੈ। ਜਿਸ ਨੇ ਸਾਰੀ ਉਮਰ ਪਰਛਾਵੇਂ ਵਾਂਗ ਰਹਿਣਾ ਏਂ, ਉਸ ਦੇ ਦਿਲ ਨੂੰ ਸੁਪਨੇ ਵਿਚ ਵੀ ਨਹੀਂ ਟੁੱਟਣ ਦੇਣਾ ਚਾਹੀਦਾ। ਸਗੋਂ ਉਸ ਦੇ ਕੁਦਰਤੀ ਹੱਕ, ਮਿੱਠੇ ਸਤਿਕਾਰ ਅਤੇ ਪਿਆਰ ਵੱਲੋਂ ਉਸ ਨੂੰ ਵਾਂਝਿਆਂ ਨਹੀਂ ਰਹਿਣ ਦੇਣਾ ਚਾਹੀਦਾ।" ਗਿਆਨੀ ਨੇ ਉਸ ਦੇ ਜੀਵਨ ਵਿਚ ਕੰਮ ਆਉਣ ਵਾਲੀਆਂ ਗੱਲਾਂ ਨੂੰ ਅਪੀਲ ਕਰਦੇ ਸ਼ਬਦਾਂ ਵਿਚ ਆਖਿਆ।

"ਇਹਦੇ ਵਾਲਾ ਤਾਂ ਗਿਆਨੀ ਜੀ, ਅੱਗੇ ਈ ਚਿੱਤੋਂ ਭੋਗ ਪਾਇਆ ਹੋਇਆ ਏ, ਪਰ ਚੰਨੋ ਜਦੋਂ ਯਾਦ ਆ ਜਾਂਦੀ ਹੈ ਮਨ ਭਰ ਭਰ ਉੱਛਲਦਾ ਏ। ਇਹ ਮੇਰੇ ਵੱਸ ਦੀ ਗੱਲ ਨਹੀਂ ਰਹਿੰਦੀ।"

"ਉਹਦਾ ਪਿਆਰ ਤੇਰੀ ਆਤਮਾ ਅਤੇ ਦਿਲ ਨੂੰ ਦਾਗ਼ੀ ਨਹੀਂ ਕਰਦਾ। ਉਸਦੀ ਸਹਿਜ-ਸੁਭਾਅ ਯਾਦ ਜ਼ਿੰਦਗੀ ਦੀ ਆਦਰਸ਼ਕ ਤਸੱਲੀ ਹੈ: ਬਦਨੋ, ਜ਼ਿੰਦਗੀ ਨੂੰ ਕਤਲ ਕਰਦੀ ਹੈ ਅਤੇ ਚੰਨੋ ਖ਼ੁਦ ਕਤਲ ਹੋ ਕੇ ਜ਼ਿੰਦਗੀ ਦੇ ਪ੍ਰਭਾਵ ਰੂਪ ਨੂੰ ਜਾਰੀ ਰੱਖਦੀ ਹੈ।" ਇਉਂ ਪਰਤੀਤ ਹੁੰਦਾ ਸੀ ਜਿਵੇਂ ਗਿਆਨੀ ਦੀ ਨਿਰੀ ਖ਼ੁਸ਼ਕ ਸਿਆਣਪ ਵੀ ਪਿਆਰ ਦੀ ਭੁੱਖ ਵਿਚ ਤਰਸ ਗਈ ਸੀ ਅਤੇ ਸੂਖਮ ਸ਼ਬਦਾਂ ਵਿਚ ਤ੍ਰਿਪਤੀ ਦਾ ਅਹਿਸਾਸ ਕਰ ਰਹੀ ਸੀ। ਮਨੁੱਖ ਦੀ ਸਿਆਣਪ ਕਿੰਨੀ ਵੀ ਉੱਚੀ ਅਤੇ ਸੁੱਚੀ ਹੋ ਜਾਵੇ, ਪਰ ਕੁਦਰਤ ਦੇ ਸਹਿਜ ਸੁਭਾਅ ਨੂੰ ਕਿਸੇ ਤਰ੍ਹਾਂ ਨਾਲ ਟਾਲ ਨਹੀਂ ਸਕਦੀ। ਪਰਬਤ ਦੀ ਚੋਟੀ ਉੱਤੋਂ ਦੁੱਧ ਚਿੱਟੀ ਬਰਫ਼ ਸੂਰਜ ਦੀਆਂ ਨਿੱਘੀਆਂ ਕਿਰਨਾਂ ਵਿਚ ਮੁਸਕਰਾ ਕੇ ਆਪਣੇ ਆਪ ਪਿਘਲਣਾ ਸ਼ੁਰੂ ਕਰ ਦੇਂਦੀ ਹੈ।

"ਗਿਆਨੀ ਜੀ! ਚੰਨੋ ਦੀਆਂ ਗੱਲਾਂ ਅਤੇ ਸਿਦਕ ਮੈਂ ਕਹਿੰਦਾ ਆਂ, ਚੜ੍ਹਦੇ ਲਹਿੰਦੇ ਕਿਤੇ ਨਹੀਂ ਹੋਣਾ।" ਰੂਪ ਆਪਣੇ ਅੰਦਰ ਚੰਨੋ ਨਾਲ ਪਰਚਿਆ ਹੋਇਆ ਸੀ।

ਦੋਵੇਂ ਸਹਿਜ ਸਹਿਜ ਬੈਠੇ ਗੱਲਾਂ ਕਰ ਰਹੇ ਸਨ ਕਿ ਜਗੀਰ ਹਫ਼ਿਆ ਹੋਇਆ ਆ ਗਿਆ। ਉਸ ਆਉਂਦਿਆਂ ਹੀ ਆਖਿਆ:

"ਜਿਉਣੇ ਨੇ ਸੰਤੀ ਦੇ ਸੂਏ ਨਾਲ ਦੇ ਕਿਨਾਰੇ 'ਚੋਂ ਮੱਕੀ ਵੱਢ ਲਈ। ਸਾਲੇ ਲੰਡੇ ਦੇ ਨੂੰ ਢਾਹ ਈ ਲੈਣਾ ਏ, ਕੋਈ ਗੱਲ ਨਹੀਂ ਕਰਨੀ।"

"ਓਏ ਸ਼ਾਂਤੀ ਕਰ, ਆਖ਼ਰ ਹੋਇਆ ਕੀ।" ਗਿਆਨੀ ਨੇ ਜਗੀਰ ਨੂੰ ਬਾਹੋਂ ਫੜ ਕੇ ਬਹਾਉਂਦਿਆਂ ਕਿਹਾ, "ਕਿਸੇ ਤੋਂ ਸੁਣਿਆ ਕਿ ਅੱਖੀਂ ਦੇਖਿਆ ਏ ?"

"ਮੈਨੂੰ ਇੱਕ ਪੱਕੇ ਆਦਮੀ ਨੇ ਦੱਸਿਆ ਏ।"

"ਐਵੇਂ, ਕਿਸੇ ਦੇ ਚੁਕੇ-ਚੁਕਾਏ ਲੜਾਈ ਨਾ ਮੁੱਲ ਲੈ ਲਿਓ। ਥੱਬੀ ਸੱਥਰੀ ਪੱਠਿਆਂ ਦਾ ਕੀ ਏ।"

"ਉਂ ਸਾਲੇ 'ਤੇ ਹੱਥ ਫੇਰਨ ਵਾਲਾ ਏ, ਨਾਲੇ 'ਗਾਂਹ ਨੂੰ ਤੱਕਲਾ ਬਣ ਜਾਊ", ਰੂਪ ਨੇ ਜਗੀਰ ਦੀ ਪ੍ਰੋੜ੍ਹਤਾ ਵਿਚ ਕਿਹਾ।

"ਮੇਰੀ ਮੰਨਦੇ ਹੋ, ਤਾਂ ਉਸ ਨਾਲ ਰਾਜ਼ੀਨਾਮਾ ਕਰ ਲਵੋ ਪਿੰਡ ਵਿਚ ਧੜੇਬਾਜ਼ੀ ਅੱਗੇ ਬਹੁਤ ਹੈ ਅਤੇ ਅਰਜਨ ਵੀ ਇੱਕ ਧੜੇ ਦਾ ਪੱਖ ਪੂਰਨ ਲੱਗ ਪਿਆ ਏ। ਮੇਰੀ ਰਾਏ ਹੈ, ਤੁਸੀਂ ਉਸ ਦਾ ਵੀ ਖਹਿੜਾ ਛੱਡ ਦੇਵੋ। ਪਿੰਡ ਵਿਚ ਪਹਿਲਾਂ ਹੀ ਬਥੇਰੇ ਖ਼ੂਨ ਹੋ ਚੁੱਕੇ ਹਨ। ਕਿਤੇ ਤੁਸੀਂ ਵੀ ਛੋਟੀ ਮੋਟੀ ਗੱਲ ਪਿੱਛੇ ਜਿਉਣੇ ਨਾਲ ਸਿੰਗ ਅੜਾ ਲਵੋਗੇ ਅਤੇ ਸਾਰੀ ਉਮਰ ਵਖ਼ਤ ਨੂੰ ਫੜੇ ਰਹੋਗੇ।" ਗਿਆਨੀ ਨੇ ਰੂਪ ਅਤੇ ਜਗੀਰ ਦੀ ਜ਼ਿੰਦਗੀ ਵਿਚ ਦੁਸ਼ਮਣੀ ਦੇ ਨਿਕਲਦੇ ਕੰਡੇ ਨੂੰ ਤੋੜ ਦੇਣ ਦੀ ਨੀਅਤ ਨਾਲ ਕਿਹਾ।

"ਸਾਡੀ ਉਸ ਨਾਲ ਕੋਈ ਜੱਦੀ ਦੁਸ਼ਮਣੀ ਨਹੀਂ ਸਗੋਂ ਉਹ ਹੀ ਨਹੀਂ ਹਟਦਾ, ਜਿੱਥੇ ਉਸ ਦਾ ਦਾਅ ਲੱਗਦਾ ਏ।" ਰੂਪ ਨੇ ਗਿਆਨੀ ਦਾ ਅਸਰ ਕਬੂਲ ਕੇ ਸਫ਼ਾਈ ਦੇਂਦਿਆਂ ਆਖਿਆ।

"ਮੈਂ ਵਿਚ ਪੈ ਕੇ ਤੁਹਾਡੀ ਸੁਲਹ-ਸਫ਼ਾਈ ਕਰਵਾ ਦੇਂਦਾ ਹਾਂ।" ਗਿਆਨੀ ਦੀ ਦਿਲੀ ਖ਼ਾਹਿਸ਼ ਸੀ ਕਿ ਰੂਪ ਦੁਸ਼ਮਣੀ ਤੋਂ ਬਚ ਜਾਵੇ ਅਤੇ ਬੇਫ਼ਿਕਰ ਹੋ ਕੇ ਜ਼ਿੰਦਗੀ ਦੇ ਦਿਨ ਮਾਣੇ।

ਗਿਆਨੀ ਨੇ ਜਿਉਣੇ ਨੂੰ ਮੱਕੀ ਵੱਢ ਲੈਣ ਬਾਰੇ ਪੁੱਛਿਆ। ਉਹ ਗਊ ਦੀ ਸੌਂਹ ਖਾ ਕੇ ਕੰਨਾਂ ਨੂੰ ਹੱਥ ਲਾ ਗਿਆ। ਉਸ ਗਿਆਨੀ ਦੀ ਤਸੱਲੀ ਕਰਵਾਉਂਦਿਆਂ ਕਿਹਾ:

ਗਿਆਨੀ ਦਾ ਵੀ ਖ਼ਿਆਲ ਸੀ ਕਿ ਜਿਉਣਾ ਇਸ ਤਰ੍ਹਾਂ ਚੋਰੀ ਪੱਠੇ ਨਹੀਂ ਲਿਆ ਸਕਦਾ। ਪਰ ਦੋਹਾਂ ਧਿਰਾਂ ਵਿਚਕਾਰ ਲੜਾਉਣ ਵਾਲੇ ਚੁਗਲ਼ ਸ਼ੋਰ ਵਧਵੀਆਂ ਘਟਵੀਆਂ ਕਰ ਰਹੇ ਸਨ। ਗਿਆਨੀ ਨੇ ਜਿਉਣੇ ਨੂੰ ਰਾਜ਼ੀਨਾਮੇ ਲਈ ਪੁੱਛਿਆ। ਅੰਨ੍ਹਾ ਕੀ ਭਾਲੇ ਦੋ ਅੱਖਾਂ। ਉਹ ਅੱਗੇ ਹੀ ਚਾਹੁੰਦਾ ਸੀ ਅਤੇ ਕਾਕੇ ਹੋਰਾਂ ਤੋਂ ਡਰਦਾ ਰਹਿੰਦਾ ਸੀ। ਬਹੁਤੇ ਆਦਮੀਆਂ ਤੋਂ ਇਕੱਲਾ ਕੁਦਰਤੀ ਡਰ ਜਾਂਦਾ ਹੈ। ਪਰ ਫਿਰ ਵੀ ਉਸ ਗਿਆਨੀ ਅੱਗੇ ਜ਼ਮੀਨ ਦਾ ਰੇੜਕਾ ਡਾਹ ਦਿੱਤਾ। ਗਿਆਨੀ ਨੇ ਵਿਚਕਾਰੋਂ ਗੱਲ ਟੁਕ ਦਿੱਤੀ ਕਿ ਅਗਲੇ ਸਾਲ ਜ਼ਮੀਨ ਦੋਹਾਂ ਵਿਚੋਂ ਕੋਈ ਵੀ ਨਾ ਵਾਹੇ। ਕਾਕਾ ਅਤੇ ਜੈਲੋ ਮੰਨਦੇ ਨਹੀਂ ਸਨ, ਪਰ ਗਿਆਨੀ ਨੇ ਸਾਰਿਆਂ ਨੂੰ ਦਬ ਘੁੱਟ ਕੇ ਮਨਾ ਹੀ ਲਿਆ। ਵਾਸਤਵ ਵਿਚ ਉਨ੍ਹਾਂ ਦੀ ਇਹ ਪੋਜ਼ੀਸ਼ਨ ਸੀ ਕਿ ਜਿਸ ਨਾਲ ਰੂਪ ਦੀ ਲੱਗਦੀ ਹੁੰਦੀ, ਉਹ ਉਨ੍ਹਾਂ ਦਾ ਦੁਸ਼ਮਣ ਅਤੇ ਜਿਸ ਨਾਲ ਸੁਲਹ ਹੋ ਜਾਂਦੀ, ਉਹ ਦੋਸਤ। ਰੂਪ ਅਤੇ ਜਿਉਣੇ ਦੇ ਹੱਥ ਮਿਲਾਏ ਗਏ। ਹੱਥ ਮਿਲਾਉਂਦਿਆਂ ਉਨ੍ਹਾਂ ਦੇ ਚਿਹਰਿਆਂ 'ਤੇ ਪ੍ਰਸੰਨ ਮੁਸਕਾਨ ਸੀ।

"ਇਉਂ ਨਹੀਂ ਸੁਆਦ ਆਉਂਦਾ, ਮੈਂ ਬੋਤਲ ਲਿਆਉਂਦਾ ਹਾਂ।" ਜਿਉਣੇ ਨੇ ਰਾਜ਼ੀਨਾਮੇ ਦੀ ਖ਼ੁਸ਼ੀ ਵਿਚ ਘਰ ਨੂੰ ਜਾਂਦਿਆਂ ਕਿਹਾ, ਉਹ ਚੋਰੀ ਘਰ ਸ਼ਰਾਬ ਕੱਢ ਲੈਂਦਾ ਸੀ। ਸਾਰਿਆਂ ਦੀ ਢਾਣੀ ਰੂਪ ਦੇ ਦਲਾਨ ਵਿਚ ਜੁੜ ਗਈ। ਰੂਪ ਨੇ ਗਿਆਨੀ ਨੂੰ ਸਾਕੀ ਬਣਨ ਲਈ ਕਿਹਾ। ਉਹ ਸਾਰਿਆਂ ਨੂੰ ਵਰਤਾਉਣ ਲੱਗ ਪਿਆ। ਇਨ੍ਹਾਂ ਦੀ ਸੁਲਹ ਸਫ਼ਾਈ ਹੋ ਜਾਣ ਨਾਲ ਗਿਆਨੀ ਨੂੰ ਕੁਦਰਤੀ ਨਸ਼ਾ ਆ ਗਿਆ। ਜਦ ਸਾਰੇ ਥੋੜ੍ਹੇ ਨਸ਼ਈ ਹੋ ਗਏ, ਤਦ ਰੂਪ ਨੇ ਗੱਲ ਛੇੜੀ:

"ਜਿਉਣਿਆ, ਰਾਜ਼ੀਨਾਮਾ ਤਾਂ ਤੇਰੇ ਨਾਲ ਹੋ ਗਿਆ, ਪਰ ਇੱਕ ਦੂੰ ਗੱਲੋਂ ਤੂੰ ਸਾਰੀ ਉਮਰ ਹਿੱਕ ਵਿਚ ਰੜਕਦਾ ਰਹੇਂਗਾ।"

"ਉਹ ਕਿਹੜੀ ਗੱਲੋਂ?"

"ਜਿਹੜਾ ਕਪੂਰੀ ਡਾਂਗ ਮਾਰ ਕੇ ਆਇਆ ਸੀ।"

ਜਿਉਣਾ ਝੱਟ ਗੱਲ ਸਮਝ ਗਿਆ ਕਿ ਰੂਪ ਨੂੰ ਬਚਨੋ ਨੇ ਮੇਰਾ ਕਪੂਰੀ ਜਾਣਾ ਦੱਸਿਆ ਏ ਅਤੇ ਸੱਚੀ ਰਹਿ ਗਈ ਹੋਵੇਗੀ। ਉਸ ਬਚਨੋ ਸਿਰ ਭਾਂਡਾ ਭੰਨਦਿਆਂ ਆਖਿਆ:

"ਮੈਨੂੰ ਤਾਂ ਸੌਂਹ ਗੁਰੂ ਦੀ ਤੇਰੇ ਫੜੇ ਜਾਣ ਦਾ ਕੋਈ ਪਤਾ ਨਹੀਂ ਸੀ ਅਤੇ ਬਚਨੋ ਨੇ ਆਪ ਸਾਕ ਹਟਾਉਣ ਲਈ ਘੱਲਿਆ ਸੀ।" ਜਿਉਣੇ ਨੇ ਨਸ਼ੇ ਦੀ ਤੇਜ਼ੀ ਵਿਚ ਹਰਫ਼ ਲੈਂਦਿਆਂ ਸਾਫ਼ ਸਾਫ਼ ਕਹਿ ਦਿੱਤਾ।

ਰੂਪ ਬਚਨੋ ਦੀ ਪੁੱਠੀ ਚਾਬੀ ਸਮਝਦਿਆਂ-ਸਾਰ ਤੜਪ ਕੇ ਰਹਿ ਗਿਆ। ਮੈਨੂੰ ਕਿਹੋ ਜਿਹੀਆਂ ਮਿੱਠੀਆਂ ਮਾਰਦੀ ਸੀ। ਉਹ ਬਚਨੋ ਦੀ ਛੱਲਾਂ ਭਰੀ ਬੇ-ਵਫ਼ਾਈ 'ਤੇ ਥੁੱਕ ਰਿਹਾ ਸੀ।

"ਮੈਨੂੰ ਚਾਚਾ ਉਹ ਆਖਦੀ ਸੀ, ਜਿਉਣੇ ਨੇ ਭਾਨੀ ਮਾਰੀ ਏ।"

"ਭਤੀਜੇ! ਗਿਆ ਮੈਂ ਜ਼ਰੂਰ ਸੀ, ਪਰ ਘੱਲਿਆ ਏਸੇ ਖੋਤੜੀ ਸੀ।" ਜਿਉਣੇ ਨੇ ਆਪਣਾ ਆਪ ਰੂਪ ਅੱਗੇ ਸਾਫ਼ ਕਰਦਿਆਂ ਉੱਤਰ ਦਿੱਤਾ।

ਸਾਰਿਆਂ ਇਕੱਠੇ ਬੈਠ ਕੇ ਰੋਟੀ ਖਾਧੀ। ਗਿਆਨੀ ਦੀ ਸਿਆਣਪ ਨੇ ਮੌਕਾ ਸਾਂਭਦਿਆਂ ਦੋਹਾਂ ਧਿਰਾਂ ਵਿਚਕਾਰੋਂ ਦੁਸ਼ਮਣੀ ਦੀ ਵੱਧ ਰਹੀ ਲੀਕ ਨੂੰ ਮਿਟਾ ਦਿੱਤਾ।

***

ਅੱਜ ਕਿੰਨਾ ਭਾਗਾਂ ਵਾਲਾ ਦਿਨ ਚੜ੍ਹਿਆ ਸੀ, ਰੂਪ ਨੂੰ ਖ਼ੁਸ਼ੀ ਆਸ਼ੀਰਵਾਦ ਦੇ ਰਹੀ ਅਤੇ ਚਾਅ ਉਸ ਦੇ ਅੰਗ ਫਰਕਾ ਰਹੇ ਸਨ। ਉਸ ਨੂੰ ਚੰਨੋ ਨੇ ਯਾਦ ਕੀਤਾ ਸੀ। ਉਹ ਸੌ ਕੰਮ ਛੱਡ ਕੇ ਅਤੇ ਹਜ਼ਾਰ ਖ਼ਤਰਾ ਖ਼ਰੀਦ ਕੇ ਵੀ ਚੰਨੋ ਨੂੰ ਮਿਲਣਾ ਚਾਹੁੰਦਾ ਸੀ। ਭਲਾ ਉਸ ਦਾ ਸੁਨੇਹਾ ਆ ਜਾਣ 'ਤੇ ਕਿਵੇਂ ਰੁਕ ਸਕਦਾ ਸੀ? ਚੰਨੋ ਨੇ ਕਪੂਰਿਆਂ ਤੋਂ ਆਪਣੇ ਸੀਰੀ ਦੀ ਘਰ ਵਾਲੀ ਮਜ਼ਬਣ ਨੂੰ ਪ੍ਰੇਰ ਕੇ ਰੂਪ ਕੋਲ ਘਲਿਆ ਸੀ ਕਿ ਸਵੇਰੇ ਸਾਡੀ ਕਪਾਹ ਦੀ ਵਾਰੀ ਹੈ ਅਤੇ ਉਹ ਜ਼ਰੂਰ ਆ ਕੇ ਮਿਲ ਜਾਵੇ।

ਰੂਪ ਨੇ ਮਜ਼ਬਣ ਦੀ ਸ਼ੱਕਰ ਘਿਉ ਨਾਲ ਸੇਵਾ ਕੀਤੀ ਅਤੇ ਉਹ ਚੰਗੀ ਰੋਟੀ ਖਾ ਕੇ ਢੋਲ ਹੋ ਗਈ। ਰੂਪ ਸਮਝਦਾ ਸੀ ਚੰਨੋ ਤਾਂ ਉਹਦੇ ਘਰ ਆ ਹੀ ਨਹੀਂ ਸਕਦੀ, ਉਸ ਦੀ ਭੇਜੀ ਸਾਂਝਣ ਨੂੰ ਤਾਂ ਖ਼ੁਸ਼ ਕਰ ਦੇਵਾਂ, ਵਾਪਸ ਜਾਂਦੀ ਮਜ਼ਬਣ ਨੇ ਰੂਪ ਨੂੰ ਫਿਰ ਤਾਕੀਦ ਕਰਦਿਆਂ ਆਖਿਆ:

"ਤੇ ਕਪਾਹ ਆਲਾ ਖੇਤ ਤੂਤ ਕੋਲੇ ਐ। ਦਾਤੇ ਨੂੰ ਜਾਂਦੀ ਡੰਡੀ ਤੋਂ ਸੱਜੇ ਪਾਸੇ, ਤੇ ਕਿਤੇ ਭੁਲਿਆ ਨਾ ਫਿਰੀਂ ਸਰਦਾਰਾ।"

"ਮੈਂ ਦੁਪਹਿਰੇ ਆਊਂਗਾ, ਡੰਡੀ ਲੰਘਦੇ ਦਾ ਤੁਸੀਂ ਵੀ ਖਿਆਲ ਰਖਿਓ।"

"ਇਆ ਸਾਡਾ ਧਿਆਨ ਤਾਂ ਸਰਦਾਰਾ ਕਪਾਹ ਚੁਗਦਾ ਹੋਊ। ਤੇ ਤੂਤ ਦੇ ਨੇੜੇ ਕੋਈ ਕਪਾਹ ਹੈ ਈ ਨਈਂ ਕਿਸੇ ਹੋਰ ਦੀ।"

ਰੂਪ ਮਜ਼ਬਣ ਦੀਆਂ ਝੱਲ-ਵਲੱਲੀਆਂ ਗੱਲਾਂ ਯਾਦ ਕਰ ਕਰ ਕੇ ਹੱਸ ਰਿਹਾ ਸੀ। ਅਸਲ ਵਿਚ ਅੱਜ ਉਸ ਦੀ ਬਾਹਰਲੀ ਜਿਲਦ ਵਿਚ ਲਹੂ ਮਚਲ ਰਿਹਾ ਸੀ। ਮੂੰਗੀ ਅਤੇ ਮੋਠ ਖੇਤਾਂ ਵਿਚ ਬਿਫਰੇ ਪਏ ਸਨ ਅਤੇ ਬਾਜਰੇ ਨੂੰ ਚਿੱਟਾ ਚਿੱਟਾ ਬੂਰ ਪੈ ਚੁੱਕਾ ਸੀ। ਕਿਸੇ ਕਿਸੇ ਖੇਤ ਵਿਚ ਛੱਲੀਆਂ ਨਾਲ ਬਬਰੀ ਮੱਕੀ ਹੁਲਾਰੇ ਖਾ ਰਹੀ ਸੀ। ਹਾਲੀ ਹਾੜ੍ਹੀ ਦੀ ਬਿਜਾਈ ਲਈ ਜ਼ਮੀਨ ਸੁਆਰ ਰਹੇ ਸਨ, ਕਿੱਧਰੇ ਕੋਈ ਥੱਕਿਆ ਹਾਲੀ ਲੋਕ ਗੀਤ ਗਾ ਕੇ ਥਕੇਵਾਂ ਲਾਹੁਣ ਦਾ ਯਤਨ ਕਰਦਾ। ਹਰੇ ਭਰੇ ਵਾਯੂ-ਮੰਡਲ ਵਿਚ ਕਿਸੇ ਬਲਦ ਦੀਆਂ ਟੱਲੀਆਂ ਦੀ ਛਣਕਾਰ ਮਸਤੀ ਵਿਚ ਤਾਰੀਆਂ ਲਾ ਰਹੀ ਸੀ। ਰੂਪ ਆਲੇ-ਦੁਆਲੇ ਪ੍ਰਸੰਨ ਨਜ਼ਰਾਂ ਖਿਲਾਰਦਾ ਕਪੂਰਿਆਂ ਦੀ ਜੂਹ ਵਿਚ ਆ ਗਿਆ, ਥੋੜ੍ਹੀ ਵਿੱਥ ਤੋਂ ਟੇਢ ਵੱਟ ਕੇ, ਪਿੰਡ ਤੋਂ ਦੂਜੇ ਪਾਸੇ ਉਹ ਦਾਤੇ ਵਾਲੀ ਡੰਡੀ ਆ ਪਿਆ। ਉਹ ਸੱਜੇ ਪਾਸੇ ਤੂਤ ਦੀ ਨਿਸ਼ਾਨੀ ਤੱਕਣ ਲੱਗਾ। ਪਿੰਡੋਂ ਅੱਧ ਮੀਲ ਤੱਕ ਉਸ ਨੂੰ ਕੋਈ ਤੂਤ ਨਾ ਦਿਸਿਆ। ਉਸ ਖਿਆਲ ਕੀਤਾ, ਕਿਤੇ ਭੁੱਲ ਤਾਂ ਨਹੀਂ ਗਿਆ? ਪਰ ਡੰਡੀ ਇਹ ਦਾਤੇ ਨੂੰ ਜਾਣ ਵਾਲੀ ਹੀ ਏ, ਉਸ ਅੱਗੇ ਵਗ ਵਗ ਕੇ ਨੀਵੀਂ ਕੀਤੀ ਹੋਈ ਏ। ਖ਼ਬਰੇ ਸਾਲੀ ਮਜ਼ਬਣ ਦੱਸਣਾ ਹੀ ਭੁੱਲ ਗਈ ਹੋਵੇ। ਉਹ ਸੀ ਵੀ ਐਸੀ ਵੈਸੀ ਹੀ।

ਥੋੜ੍ਹਾ ਹੋਰ ਅਗਾਂਹ ਜਾਣ 'ਤੇ ਉਸ ਨੂੰ ਦੂਰ ਤੂਤ ਖਲੋਤਾ ਦਿਸਿਆ। ਕੋਲ ਇੱਕ ਹਰਿਆ ਭਰਿਆ ਖੇਤ ਵੀ ਸੀ। ਪਰ ਇਹ ਨਹੀਂ ਦਿਸਦਾ ਸੀ, ਕਪਾਹ ਦਾ ਹੈ ਜਾਂ ਬਾਜਰੇ ਦਾ। ਹੋਰ ਦੋ ਕੁ ਖੇਤ ਲੰਘ ਜਾਣ ਬਾਅਦ ਉਸ ਨੂੰ ਕਪਾਹ ਸਾਫ਼ ਦਿਸ ਪਈ। ਉਹ ਇਕਦਮ ਸੂਰਜ-ਕੰਵਲਾਂ ਵਾਂਗ ਖਿੜ ਗਿਆ। ਪ੍ਰਸੰਨਤਾ ਵਿਚ ਉਸ ਦੀਆਂ ਕਲਮਾਂ ਲੰਮੀਆਂ ਹੋ ਗਈਆਂ। ਪਰ ਉਸ ਦਾ ਉਤਸ਼ਾਹ ਡੰਡੀ ਦੇ ਖੱਬੇ ਪਾਸੇ ਹਲ ਵਗਦਾ ਵੇਖ ਕੇ ਇਕਦਮ ਠੰਡਾ ਪੈ ਗਿਆ। ਦੋ ਕੁ ਖੇਤਾਂ ਦੀ ਵਿੱਥ ਤੋਂ ਉਸ ਸੋਚਿਆ, ਇਸ ਦਾ ਕੀ ਇਲਾਜ ਬਣਾਵਾਂ। ਕਿਤੇ ਕਪਾਹ ਵਿਚ ਵੜਦੇ ਨੂੰ ਹਾਲੀ ਨਾ ਵੇਖ ਲਵੇ? ਇਸ ਤਰ੍ਹਾਂ ਸਾਰਾ ਕੰਮ ਹੀ ਖ਼ਰਾਬ ਹੋ ਜਾਵੇਗਾ ਅਤੇ ਬਦਨਾਮੀ ਵੱਖਰੀ। ਬਹੁਤ ਰੌਲਾ ਪਿਆ, ਤਦ ਮੈਂ ਭੱਜ ਕੇ ਦਾਤੇ ਜਾ ਵੜਾਂਗਾ, ਪਰ ਵਿਚਾਰੀ ਚੰਨੋ.... । ਨਹੀਂ ਇਉਂ ਨਹੀਂ ਜਾਣਾ। ਰੂਪ ਖੇਤ ਦੇ ਬਰਾਬਰ ਜਾਣ ਤੇ ਵੀ ਕੋਈ ਫ਼ੈਸਲਾ ਨਾ ਕਰ ਸਕਿਆ ਅਤੇ ਨਾ ਖੇਤ ਵੱਲ ਨੂੰ ਜਾਣ ਦਾ ਹੀਆ ਹੀ ਕਰ ਸਕਿਆ। ਹਾਲੀ ਦੇ ਖੇਤ ਦੀ ਉਸਰੀ ਬਹੁਤ ਲੰਮੀ ਸੀ। ਉਸ ਦੇ ਮੋੜਾ ਖਾਣ ਦੇ ਖ਼ਿਆਲ ਨੇ ਰੂਪ ਨੂੰ ਸੋਝੀ ਦਿੱਤੀ ਕਿ ਕਿਉਂ ਨਾ ਅਗਾਂਹ ਵੱਧ ਜਾਵੇ। ਜਦ ਹਾਲੀ ਮੋੜਾ ਖਾ ਕੇ ਖੇਤ ਦੇ ਦੂਜੇ ਸਿਰੇ ਨੂੰ ਜਾਵੇਗਾ, ਉਦੋਂ ਉਸਦੀ ਕਪਾਹ ਵੱਲ ਪਿੱਠ ਹੋ ਜਾਵੇਗੀ। ਬਸ ਓਦੋਂ ਹੀ ਕਪਾਹ ਵਿਚ ਵੜ ਜਾਵੇ। ਉਸ ਕਪਾਹ ਵਿਚ ਟੇਢੀ ਨਜ਼ਰ ਸੁੱਟ ਕੇ ਇੱਕ ਦੋ ਜ਼ਨਾਨੀਆਂ ਨੂੰ ਫੁੱਟੀਆਂ ਫੜਦਿਆਂ ਦੇਖ ਲਿਆ। ਹਾਲੀ ਆਪਣੇ ਧਿਆਨ ਹਲ ਵਾਹ ਰਿਹਾ ਸੀ। ਉਸ ਦੇ ਮੋੜਾ ਖਾਣ ਨਾਲ ਹੀ ਰੂਪ ਵੀ ਭੌਂ ਕੇ ਛੋਹ ਨਾਲ ਕਪਾਹ ਦੇ ਲਹਿੰਦੇ ਖੂੰਜੇ ਵੜ ਕੇ ਬਹਿ ਗਿਆ। ਉਹ ਤਸੱਲੀ ਕਰ ਲੈਣਾ ਚਾਹੁੰਦਾ ਸੀ, ਠੀਕ ਚੰਨੋ ਹੀ ਕਪਾਹ ਚੁਗ ਰਹੀ ਹੈ।

ਚੰਨੋ ਨੇ ਡੰਡੀ ਆਉਂਦੇ ਰੂਪ ਨੂੰ ਦੇਖ ਲਿਆ ਸੀ ਅਤੇ ਹਾਲੀ ਦੇ ਖਤਰੇ ਨੂੰ ਉਹ ਸਵੇਰ ਦੀ ਹੀ ਅਨੁਭਵ ਕਰ ਰਹੀ ਸੀ। ਪਰ ਰੂਪ ਦੀ ਹੁਸ਼ਿਆਰੀ ਉਸ ਨੂੰ ਖੁਸ਼ੀ ਵਿਚ ਉਨਮਾਦ ਕਰ ਗਈ। ਕਪਾਹ ਦੇ ਵਿਚੋ ਵਿਚ ਉਹ ਰੂਪ ਕੋਲ ਆ ਗਈ। ਉਸ ਦਾ ਚਿਹਰਾ ਹੱਥ ਜੋੜ ਕੇ 'ਸਤਿ ਸ੍ਰੀ ਅਕਾਲ' ਬੁਲਾਉਂਦਾ ਮੁਸਕਾਨ ਵਿਚ ਖਿੜ ਕੇ ਫੁੱਲ ਬਣ ਗਿਆ।

"ਸਤਿ ਸ੍ਰੀ ਅਕਾਲ!" ਰੂਪ ਵੀ ਉਸ ਨੂੰ ਦੇਖ ਕੇ ਹਰਾ ਹੋ ਗਿਆ। ਉਨ੍ਹਾਂ ਦੇ ਮੁਖੜਿਆਂ 'ਤੇ ਜ਼ਿੰਦਗੀ ਵਿਚ ਦਾਖ਼ਲ ਹੋ ਜਾਣ ਬਾਅਦ ਪੱਕੀ ਤਬਦੀਲੀ ਦੇ ਉਭਰੇ ਚਿੰਨ੍ਹ, ਸੰਗ-ਖੁਸ਼ੀ ਵਿਚ ਝਪਕਾਂ ਮਾਰ ਰਹੇ ਸਨ।

"ਬੜਾ ਚੰਗਾ ਕੀਤਾ, ਜਿਹੜਾ ਥੋੜ੍ਹਾ ਅਗਾਂਹ ਹੋ ਕੇ ਮੁੜਿਆ।"

"ਮੈਨੂੰ ਤਾਂ ਪਹਿਲਾਂ ਕੁਛ ਸੁਝਦਾ ਈ ਨਹੀਂ ਸੀ।"

ਚੰਨੋ ਓਥੇ ਹੀ ਉਸ ਕੋਲ ਬਹਿ ਗਈ। ਉਸ ਖੂੰਜੇ ਤੋਂ ਤਿੰਨ ਪਾਸੀਂ ਆਦਮੀ ਆਉਂਦਾ ਦਿਸਦਾ ਸੀ ਅਤੇ ਚੌਥੇ ਪਾਸੇ ਚੰਨੋ ਮਜ਼ੁਬਣ ਨੂੰ ਪਹਿਰੇਦਾਰ ਵਜੋਂ ਕਪਾਹ ਚੁਗਣ ਲਾ ਆਈ ਸੀ। ਚੰਨੋ ਨੇ ਲੰਮੀ ਭੁੱਖ ਨਾਲ ਰੂਪ ਨੂੰ ਤੱਕਿਆ, ਜਿਵੇਂ ਫ਼ਿਤਰਤ ਪੁਕਾਰ ਕੇ ਕਹਿ ਦੇਣਾ ਚਾਹੁੰਦੀ ਹੋਵੇ, ਜ਼ਿੰਦਗੀ ਜ਼ਿੰਦਗੀ ਬਿਨਾਂ ਅਧੂਰੀ ਹੈ। ਕੁਝ ਕਿਹਾ ਨਹੀਂ ਸੀ ਜਾ ਸਕਦਾ, ਉਹ ਆਪ ਰੂਪ ਦੀਆਂ ਅੱਖਾਂ ਵਿਚ ਡਿੱਗ ਰਿਹਾ ਸੀ ਜਾਂ ਉਸ ਨੂੰ ਆਪਣੀਆਂ ਅੱਖਾਂ ਵਿਚ ਉਲਟਾ ਰਿਹਾ ਸੀ।

"ਕਿਸਮਤ ਨੇ ਆਪਣੇ ਨਾਲ ਬੜਾ ਧੱਕਾ ਕੀਤਾ।"

"ਕਿਸਮਤ ਦੇ ਰੋਣੇ ਨਹੀਂ ਰੋਣੇ ਚਾਹੀਦੇ, ਕੀ ਫੈਦਾ।" ਰੂਪ ਨੇ ਉਸਦਾ ਹੱਥ ਫੜ ਕੇ ਘੁੱਟਿਆ।

ਚੰਨੋ ਨੂੰ ਸਹੁਰੇ ਘਰ ਦਾ ਵਰਤਾਅ ਉਦਾਸ ਤੋਂ ਮਾਯੂਸ ਕਰ ਗਿਆ ਸੀ। ਏਸੇ ਪੀੜ ਨੂੰ ਰੂਪ ਦੀ ਖੁਸ਼ੀ ਨਾਲ ਜੋੜ ਕੇ ਉਸ ਹੌਲੀ ਹੋਣ ਲਈ ਆਪਣੇ ਪ੍ਰੇਮੀ ਨੂੰ ਸੱਦਿਆ ਸੀ। ਉਸਦੀ ਹਾਲਤ ਮਾਰੂਥਲ ਵਿਚ ਪਿਆਸੇ ਰਾਹੀ ਵਰਗੀ ਸੀ। ਸਦੀਆਂ ਲੰਮੇ ਮਾਰੂ ਸਮਾਜ ਵਿਚ ਖ਼ਬਰੇ ਕਿੰਨੀਆਂ ਲੱਖ ਕਰੋੜ ਸੱਸੀਆਂ ਇੱਕ ਪ੍ਰਿਜ-ਬੂੰਦ ਨੂੰ ਤਰਸਦੀਆਂ ਤੜਪਦੀਆਂ ਅੰਦਰਲੇ ਸੇਕ ਨਾਲ ਹੀ ਸੜ ਕੇ ਸੁਆਹ ਹੋ ਗਈਆਂ ਚੰਨੋ ਆਪਣੇ ਸੁੱਕੇ ਬੁੱਲ੍ਹਾਂ ਤੋਂ ਦੀ ਜੀਭ ਫੇਰ ਕੇ ਖਿਣਕ ਤਸੱਲੀ ਦੀ ਘੁੱਟ ਭਰੀ ਮਹਿਸੂਸ ਕਰਦੀ ਸੀ। ਅੱਜ ਉਹ ਚਾਹੁੰਦੀ ਸੀ, ਰੂਪ ਉਸ ਦਾ ਹਾਲ ਪੁੱਛੇ ਤਾਂ ਉਹ ਆਪਣੇ ਹਿਰਦੇ ਨੂੰ ਕਪਾਹ ਦੀ ਝੋਲੀ ਵਾਂਗ ਉਲੱਦ ਕੇ ਹੌਲੀ ਹੋ ਜਾਵੇ ਅਤੇ ਫ਼ਿਜ਼ਾ ਵਿਚ ਤਰਦੀ ਤਰਦੀ ਅਨੁਭਵ ਕਰੇ। ਉਸ ਆਪ ਹੀ ਗੱਲਾਂ ਦਾ ਮੁੱਢ ਤੋਰਿਆ:

"ਨਵੀਂ ਭੈਣ ਚੰਗੀ ਏ?"

"ਚੰਗੀ ਐ ਜੂਨ ਗੁਜ਼ਾਰਾ ਹੋ ਜਾਊ।"

"ਸਾਡਾ ਤਾਂ ਜੂਨ ਗੁਜ਼ਾਰਾ ਵੀ ਦੁੱਭਰ ਹੋ ਗਿਆ।"

"ਕਿਉਂ?" ਰੂਪ ਨੇ ਫ਼ਿਕਰ ਅਨੁਭਵ ਕਰਦਿਆਂ ਪੁੱਛਿਆ।

"ਮੇਰੇ ਵਰਗੀ ਤਾਂ ਕਿਸੇ ਦੁਸ਼ਮਣ ਨਾਲ ਵੀ ਨਾ ਹੋਵੇ।" ਚੰਨੋ ਦੇ ਸਾਫ਼ ਚਿਹਰੇ 'ਤੇ ਨਫ਼ਰਤ ਦੀ ਰੌਂ ਫਿਰ ਗਈ।

"ਮੈਨੂੰ ਦੱਸ ਤਾਂ ਸਹੀ।"

"ਇਹ ਗੱਲ ਈ ਛੱਡ, ਤੂੰ ਕੋਈ ਹੋਰ ਗੱਲ ਕਰ। ਵਿਆਹ ਚੰਗਾ ਹੋ ਗਿਆ ਸੀ।



"ਤੂੰ ਆਪਣਾ ਹਾਲ ਲੁਕੋਂਦੀ ਏਂ ਤੇ ਮੇਰਾ ਪੁੱਛਦੀ ਏਂ।"

"ਜੇ ਤੂੰ ਸੱਚੀ ਪੁੱਛੇਂ, ਤਾਂ ਦਿਨ ਤੇਰੇ ਆਸਰੇ ਈ ਕਟਣੇ ਐ। ਸਹੁਰਿਆਂ ਵਾਲੀ ਤਾਂ ਸੁਖ ਸਾਂਦ ਈ ਐ!" ਚੰਨੋ ਇੱਕ ਵਾਰ ਹੀ ਉਦਾਸੀ ਵਿਚ ਡੁੱਬ ਗਈ।

"ਤੈਨੂੰ ਉਦੋਂ ਆਖਿਆ ਸੀ। ਜੇ ਤੇਰਾ ਚਿੱਤ ਮੰਨੇ, ਮੈਂ ਹੁਣ ਵੀ ਉਹ ਰੂਪ ਆਂ।" ਰੂਪ ਨੇ ਉਸਦੀ ਮਨ ਪੀੜ ਨੂੰ ਅਨੁਭਵ ਕਰ ਉਛਾਲਾ ਖਾਧਾ।

"ਰੂਪ, ਮੈਂ ਨਿਆਣੀ ਨਹੀਂ। ਸਭ ਕੁਝ ਜਾਣਦੀ ਆਂ ਅਤੇ ਕਰ ਵੀ ਸਭ ਕੁਝ ਸਕਦੀ ਆਂ। ਪਰ....।" ਮਾਪੇ ਉਸਦੀਆਂ ਦਿਲੀ ਭਾਵਨਾਵਾਂ ਨੂੰ ਪਰਵਾਨ ਨਾ ਚੜ੍ਹਾ ਸਕੇ ਅਤੇ ਸਹੁਰੀਂ ਜਾ ਕੇ ਉਸ ਦੇ ਕੂਲੇ ਸਜਰੇ ਅਰਮਾਨ ਸੁਕ ਸੜ ਗਏ ਸਨ। ਉਸਦਾ ਦਿਲ ਚੰਗੇ ਸਲੂਕ ਅਤੇ ਪ੍ਰਸੰਸਾ ਨੂੰ ਝੂਰ ਰਿਹਾ ਸੀ। ਉਸ ਨੇ ਥੋੜ੍ਹਾ ਚਿਰ ਚੁੱਪ ਰਹਿ ਕੇ ਫਿਰ ਆਖਿਆ:

"ਸਹੁਰੀਂ ਹੋਰ ਤਾਂ ਸਾਰੀਆਂ ਗੱਲਾਂ ਤੇ ਮਿੱਟੀ ਪਾਈ, ਇੱਕ ਸੱਸ ਕੱਬੀ ਈ ਪੈਰ ਨਹੀਂ ਲੱਗਣ ਦੇਂਦੀ।"

"ਜੇ ਤੂੰ ਆਖੇਂ, ਸੱਸ ਦਾ ਕਜੀਆ ਮੁਕਾ ਦੇਂਦਾ ਆਂ।" ਰੂਪ ਨੇ ਸੱਸ ਦਾ ਭੋਗ ਪਾ ਦੇਣ ਦੀ ਨੀਅਤ ਨਾਲ ਕਿਹਾ, "ਮੈਂ ਤੈਨੂੰ ਸੁਖੀ ਵੇਖਣਾ ਚਾਹੁੰਦਾ ਹਾਂ।"

"ਸੁੱਖ ਡੁਬਿਆ ਖੂਹ 'ਚ।" ਫਿਰ ਚੰਨੋ ਨੇ ਗੱਲਾਂ ਦਾ ਰੁਖ ਬਦਲਦਿਆਂ ਛਾਪ ਵੱਲ ਤੱਕ ਕੇ ਪੁੱਛਿਆ:

"ਛਾਪ ਕਾਹਤੋਂ ਘੱਲੀ ਸੀ?"

"ਤੂੰ ਛਾਪ ਵਰਗੀ ਵੀ ਨਹੀਂ?" ਰੂਪ ਦੀਆਂ ਨਜ਼ਰਾਂ ਕਹਿ ਰਹੀਆਂ ਸਨ, ਤੂੰ ਮੇਰੇ ਲਈ ਮੋਤੀ, ਹੀਰਾ, ਦੁਨੀਆਂ ਅਤੇ ਰੱਬ ਨਾਲੋਂ ਵੀ ਉੱਚੀ ਤੇ ਕੀਮਤੀ ਏਂ।

"ਕੱਪੜੇ ਥੋੜ੍ਹੇ ਸਨ?"

"ਮੇਰੀ ਤਾਂ ਵਾਹ ਨਹੀਂ ਕੋਈ ਗਈ, ਨਹੀਂ ਆਪਣਾ ਆਪ ਵਾਰ ਦੇਣਾ ਸੀ।"

ਚੰਨੋ ਇਸ ਉੱਤਰ ਨਾਲ ਪਿਆਰ ਦੀ ਖਿੱਚ ਵਿਚ ਅਸਲੋਂ ਪੰਘਰ ਗਈ। ਉਸ ਬੇਵੱਸ ਹੁੰਦਿਆਂ ਰੂਪ ਨੂੰ ਗਲਵਕੜੀ ਪਾ ਲਈ। ਕਪਾਹ ਦੇ ਇੱਕ ਖੱਟੇ ਫੁੱਲ ਤੇ ਲਾਲ ਭੂੰਡੀ 'ਭੀਂ ਈਂ' ਦੀ ਆਵਾਜ਼ ਵਿਚ ਖੰਭ ਸਵਾਰ ਸਵਾਰ ਬਹਿ ਰਹੀ ਸੀ। ਰੂਪ ਦੇ ਦਿਲ ਦੀ ਕਾਹਲੀ ਧੜਕਣ ਉਸਦੇ ਫਰਕਦੇ ਅੰਗਾਂ ਵਿਚ ਆ ਗਈ। ਚੰਨੋ ਨੇ ਉਸ ਦੇ ਹੱਥ ਫੜ ਕੇ ਘੁਟਦਿਆਂ ਕਿਹਾ:

"ਮਿੱਟੀ ਰੋਲਣ ਵਿਚ ਪਿਆਰ ਨਹੀਂ....ਦਿਲ ਈ ਭਰ ਭਰ ਆਉਂਦਾ ਏ....।" ਚੰਨੋ ਦੇ ਭਾਵਾਂ ਦੀ ਤਰਜਮਾਨੀ ਕਰਨ ਤੋਂ ਸ਼ਬਦ ਅਸਮਰੱਥ ਸਨ। ਉਸ ਦੇ ਬੁੱਲ੍ਹਾਂ ਦੇ ਕੋਏ ਥੱਰਾ ਰਹੇ ਸਨ ਜ਼ਿੰਦਗੀ ਦਾ ਸਾਜ਼ ਪਿਆਰ ਆਵੇਸ਼ ਵਿਚ ਖਾਮੋਸ਼ ਧੁਨੀ ਦੇ ਰਿਹਾ ਸੀ। ਉਹ ਕਹਿਣਾ ਚਾਹੁੰਦੀ ਸੀ, ਅੱਖਾਂ ਦੀਆਂ ਨਿਰਮਲ ਮੁਸਕਾਣਾਂ ਹੁਸਨ ਹੈ, ਨੰਗੀ ਹੋਈ ਰੂਹ ਦਾ ਲਿਸ਼ਕਾਰਾ। ਕੇਸੂ ਬੁੱਲ੍ਹਾਂ ਦੀ ਸੂਖਮ ਥੱਰਾਣ ਪਿਆਰ ਹੈ, ਜਿਵੇਂ ਆਤਮਾ ਮਾਨਵਤਾ ਵਿਚ ਓਤ ਪੋਤ ਹੋ ਗਈ ਹੋਵੇ। ਜਦ ਅੱਖਾਂ ਤੇ ਬੁਲ੍ਹ ਜੁੜਦੇ ਹਨ, ਹੁਸਨ ਇੱਕ ਵਾਰ ਹੀ ਨੀਂਦ ਤੋਂ ਜਾਗ ਪੈਂਦਾ ਹੈ ਅਤੇ ਪਿਆਰ ਮਚਲਾਣ ਵਿਚ ਸੂਹਾ ਨਿਰਤ ਸ਼ੁਰੂ ਕਰ ਦੇਂਦਾ ਹੈ। ਆਤਮਾ ਆਪਣੇ ਵਿਸਮਾਦ ਵਿਚੋਂ ਅੰਗੜਾਈ ਭਰ ਕੇ ਨਿਕਲਦੀ ਹੈ ਅਤੇ ਸਾਰੇ ਸੰਸਾਰ ਨੂੰ ਰਸ ਰੰਗ ਵਿਚ ਡੋਬ ਸੁੱਟਦੀ ਹੈ। ਪਾਣੀ ਦੀਆਂ ਲਹਿਰਾਂ ਚੀਰਦਿਆਂ ਹੰਸਾਂ ਦੇ ਪਰ ਨਹੀਂ ਭਿੱਜਦੇ। ਪ੍ਰਕ੍ਰਿਤੀ ਦਾ ਨਿਸ਼ਕਾਮ ਪਿਆਰ

ਵਿਚ ਪਰਵੇਸ਼, ਉਸ ਨੂੰ ਦਾਗੀ ਨਹੀਂ ਕਰਦਾ। ਕੁਦਰਤ ਦੇ ਖ਼ਿਲਾਫ਼ ਕਿਸੇ ਅਵੱਗਿਆ ਦਾ ਖਿਆਲ ਤਕ ਨਹੀਂ ਆਉਂਦਾ। ਹੁਸਨ ਵਿਚ ਮੈਲ ਨਹੀਂ, ਪਿਆਰ ਵਿਚ ਬੂ, ਆਤਮਾ ਵਿਚ ਚਿੰਤਾ ਅਤੇ ਪੂਰਨ ਜ਼ਿੰਦਗੀ ਵਿਚ ਮੌਤ ਦਾ ਅਹਿਸਾਸ ਨਹੀਂ। ਗੂੰਗੇ ਪ੍ਰੇਮੀ, ਰੂਪ ਤੇ ਚੰਨੋ, ਜਾਣਦੇ ਸਭ ਕੁਝ ਸਨ, ਪਰ ਅਸਲੇ ਦੇ ਅਗਿਆਨੀ ਹੋਣ ਕਰਕੇ ਅੰਦਰਲੇ ਅਨੁਭਵ ਰਸ ਦੀ ਵਿਆਖਿਆ ਨਹੀਂ ਕਰ ਸਕਦੇ ਸਨ।

ਚੰਨੋ ਨੇ ਰੂਪ ਦੀ ਧੜਕਦੀ ਹਿੱਕ ਤੋਂ ਸਿਰ ਚੁਕਿਆ, ਉਸ ਦੀਆਂ ਅੱਖਾਂ ਵਿਚ ਕੋਈ ਤ੍ਰਿਪਤੀ ਸੀ। ਭਰਪੂਰ ਹਉਕਾ ਲੈਂਦਿਆਂ ਉਸ ਕਿਹਾ:

"ਮੇਰੀ ਭੈਣ ਨਾਲ ਖੁਸ਼ ਖੁਸ਼ ਰਹੀਂ। ਉਸ ਨੂੰ ਰੱਜ ਕੇ ਪਿਆਰ ਕਰੀਂ। ਉਸ ਨੂੰ ਚੰਨੋ ਈ ਸਮਝੀਂ।" ਸੱਚੀਂ ਮੁੱਚੀਂ ਉਸ ਦੀ ਰੂਹ ਪ੍ਰਸਿੰਨੀ ਵਿਚ ਪਰਵੇਸ਼ ਕਰ ਜਾਣਾ ਚਾਹੁੰਦੀ ਸੀ।

"ਉਹ ਬਹੁਤ ਖੁਸ਼ ਐ ਅਤੇ ਬਹੁਤ ਖੁਸ਼ ਰਹੇਗੀ। ਪਰ ਮੈਂ ਉਸ ਕੋਲੋਂ ਤੇਰੇ ਪਿਆਰ ਦੀ ਗੱਲ ਲਕੋਈ ਰੱਖੀ ਏ।"

"ਨਿਸ਼ੰਗ ਦੱਸ ਦੇਵੀਂ। ਉਸ ਤੋਂ ਚੋਰੀ ਨਹੀਂ ਕਰਨੀ ਤੇ ਜੇ ਉਹ ਸਿਆਣੀ ਹੋਈ ਕਦੇ ਗੁੱਸਾ ਨਹੀਂ ਕਰਦੀ। ਪਰ ਤੂੰ ਗੱਲ ਦਸਦਾ ਘੱਟ ਈ ਹੁੰਦਾ ਏਂ।" ਚੰਨੋ ਨੇ ਮਸਖ਼ਰੀ ਵਜੋਂ ਬੁੱਲ੍ਹਾਂ 'ਤੇ ਜੀਭ ਫੇਰ ਕੇ ਪੁੱਛਿਆ, "ਤੇਰੀ ਬਚਨੋ ਦਾ ਕੀ ਹਾਲ ਐ?" ਦੋਹਾਂ ਦਾ ਹਾਸਾ ਨਿਕਲ ਗਿਆ।

"ਤੈਨੂੰ ਕਿਵੇਂ ਪਤਾ ਲੱਗ ਗਿਆ?"

"ਏਹੋ ਜਿਹੀਆਂ ਗੱਲਾਂ ਕਿਤੇ ਗੁੱਝੀਆਂ ਵੀ ਰਹਿੰਦੀਆਂ ਨੇ।"

ਓਦੋਂ ਹੀ ਚੰਨੋ ਦੀ ਸਾਂਝਣ ਨੇ ਅਵਾਜ਼ ਮਾਰੀ:

"ਨੀ ਚੰਨੋ! ਨੀ ਆ ਜਾ ਹੁਣ।"

ਚੰਨੋ ਨੇ ਉਠ ਕੇ ਆਲੇ ਦੁਆਲੇ ਤੱਕਿਆ। ਕੋਈ ਵੀ ਦੁਪਹਿਰੇ ਕਿੱਧਰੋਂ ਨਹੀਂ ਸੀ ਆ ਰਿਹਾ, ਸਗੋਂ ਹਾਲੀ ਵੀ ਹੱਲ ਛੱਡ ਕੇ ਚਲਿਆ ਗਿਆ ਸੀ। ਚੰਨੋ ਨੇ ਜਾਂਦਿਆਂ ਰੂਪ ਨੂੰ ਕਿਹਾ:

"ਮੈਂ ਹੁਣੇ ਆਉਂਦੀ ਆਂ, ਹਾਲੀ ਵੀ ਹੱਲ ਛੱਡ ਗਿਆ।"

ਰੂਪ ਨੇ ਸ਼ੁਕਰ ਮਨਾਇਆ। ਉਸ ਸਮਝਿਆ, ਬਲਾ ਗਲੋਂ ਲੱਥੀ, ਹੁਣ ਜਾਂਦਿਆਂ ਕੰਨ-ਖਿੜਕ ਨਹੀਂ ਲੈਣੀ ਪਵੇਗੀ। ਚੰਨੋ ਨੇ ਸਾਂਝਣ ਨੂੰ ਘੂਰਦਿਆਂ ਆਖਿਆ:

"ਤੈਨੂੰ ਕੀ ਹੁੰਦਾ ਸੀ ਨੀ ਕੁੱਤੀਏ, ਚਾਂਗਾਂ ਮਾਰਨ ਡਹੀ ਸੀ।"

"ਲੈ ਨੀ ਬੀਬੀ, ਜੇ ਕੋਈ ਆ ਗਇਆ, ਮੇਰਾ ਤਾਂ ਜੀਅ ਡੁੱਬ ਡੁੱਬ ਜਾਂਦਾ ਏ। ਘੁੱਟ ਲੱਸੀ ਦਾ ਤਾਂ ਪਿਆ ਜਾ।"

ਚੰਨੋ ਉਸ ਦੀ ਗੱਲ ਸੁਣ ਕੇ ਗੁੱਝਾ ਹੱਸਣ ਲੱਗ ਪਈ। ਲੱਸੀ ਪਾਉਂਦਿਆਂ ਉਹ ਬੋਲੀ:

"ਅਨੀ ਤੂੰ ਤਾਂ ਨਿਰੀ ਕਪਾਹ ਚੁਗ ਲਈ, ਬਈ ਬੜੀ ਛੋਹਲੀ ਏਂ।"

"ਤੂੰ ਤਾਂ ਬੀਬੀ ਭਮੇਂ ਬੈਠੀ ਰਹਿ, ਕਪਾਹ ਦੀ ਕੀ ਏ, ਮੈਂ ਕੱਲੀ ਚੁਗ ਦੂੰ।" ਸਾਂਝਣ ਨੇ ਫੋਕੀ ਵਡਿਆਈ ਵਿਚ ਆਉਂਦਿਆਂ ਆਖਿਆ। ਭੁੱਲੀ ਗਰੀਬੀ ਅਤੇ ਸੁੱਕੀ ਸੜੀ ਜ਼ਿੰਦਗੀ ਲਾਰੇ ਲੋਰ ਵਿਚ ਹੀ ਪਰਚ ਜਾਂਦੀ ਹੈ।

ਚੰਨੋ ਮੁੜ ਰੂਪ ਕੋਲ ਖਿਸਕ ਆਈ। ਲਾਲ ਭੂੰਡੀ ਦੂਰ ਨੇੜੇ ਚੱਕਰ ਕੱਟ ਕੇ ਵੀ ਉਸੇ ਕਪਾਹ ਦੇ ਫੁੱਲ 'ਤੇ ਆ ਬੈਠਦੀ ਸੀ। ਰੂਪ ਉਸ ਦੇ ਆਉਣ ਤੱਕ ਸਾਰੀ ਪਿਆਰ ਕਹਾਣੀ ਵਿਚ ਦੀ ਵਿਚਰ ਆਇਆ ਸੀ।

"ਏਸੇ ਡੰਡੀ 'ਤੇ ਆਪਾਂ ਪਹਿਲਾਂ ਮਿਲੇ ਸੀ। ਮੈਨੂੰ ਤਾਂ ਚੰਨੋ, ਤੂੰ ਪਹਿਲੇ ਦਿਨ ਹੀ ਫੱਟ ਗਈ ਸੀ। ਤੇਰੀਆਂ ਅੱਖਾਂ ਧਾਅ ਕਰ ਕੇ ਦਿਲ ਵਿਚ ਖੁੱਭ ਗਈਆਂ ਸਨ। ਮੈਂ ਕਸੀਸ ਵੱਟ ਕੇ ਰਹਿ ਗਿਆ ਸੀ। ਤੈਨੂੰ ਵੀ ਪਹਿਲੇ ਦਿਨ ਈ ਪਿਆਰ ਹੋ ਗਿਆ ਸੀ?"

ਚੰਨੋ ਨੇ ਸਿਰ ਹਿਲਾ ਕੇ ਹਾਮੀ ਭਰੀ, ਜਿਵੇਂ ਪਿਆਰ ਦੇ ਨਸ਼ੇ ਨੇ ਉਸ ਨੂੰ ਗੂੰਗੀ ਕਰ ਦਿੱਤਾ ਸੀ। ਆਉਂਦੀ ਹੋਈ ਉਹ ਲੱਸੀ ਦਾ ਛੰਨਾ ਭਰੀ ਆਈ ਸੀ। ਹੁਣ ਤੱਕ ਗੱਲਾਂ ਕਰਦਿਆਂ ਉਸ ਨੂੰ ਰੂਪ ਦੀ ਭੁੱਖ ਤ੍ਰੇਹ ਦਾ ਚੇਤਾ ਵੀ ਨਹੀਂ ਆਇਆ ਸੀ। ਉਸ ਛੰਨਾ ਫੜਾਉਂਦਿਆਂ ਕਿਹਾ:

"ਹੁਣ ਤੇਰੀ ਇੱਥੇ ਕੀ ਸੇਵਾ ਕਰਾਂ?"

"ਘਰ ਲੈ ਚੱਲ।" ਰੂਪ ਨੇ ਮੁਸਕਾਂਦਿਆਂ ਮਸਖ਼ਰੀ ਭਾਵ ਵਿਚ ਆਖਿਆ।

"ਤਾਹਨੇ ਨਾ ਮਾਰ, ਜੇ ਕਿਤੇ ਮੇਰਾ ਘਰ ਬਣ ਗਿਆ, ਮੇਰੇ ਦਿਲ ਦੀਆਂ ਡੰਝਾਂ ਵੀ ਓਦੋਂ ਹੀ ਲਹਿਗੀਆਂ। ਤੀਵੀਂ ਵੀ ਕੀ ਰੱਬ ਨੇ ਬਣਾਈ ਏ।" ਚੰਨੋ ਦਾ ਮਤਲਬ ਸੀ, ਘਰ ਘਾਟ ਤਾਂ ਕੀ, ਔਰਤ ਦੀ ਮਰਜ਼ੀ ਵੀ ਮਰਜ਼ੀ ਨਹੀਂ ਹੁੰਦੀ।

"ਨਹੀਂ ਚੰਨੀ, ਇਹ ਤਾਂ ਹੱਸਣ ਦੀਆਂ ਗੱਲਾਂ ਏ, ਤੂੰ ਅੱਖਾਂ ਮੇਰੇ ਵਿਚ ਰੱਖ, ਸਭ ਕੁਝ ਵਿਚੇ ਆ ਜਾਊ।" ਰੂਪ ਗੰਭੀਰ ਹੋ ਕੇ ਬੋਲਿਆ।

"ਰੂਪ ਜੇ ਤੂੰ ਸੱਚ ਪੁੱਛੇਂ ਤਾਂ ਮੇਰੀਆਂ ਅੱਖਾਂ ਨੂੰ ਸਾਰੇ ਜਹਾਨ ਵਿਚੋਂ ਤੂੰ ਹੀ ਦੀਂਹਦਾ ਏਂ।"

"ਮੈਂ ਸਾਰਾ ਈ ਸਦਕੇ ਜਾਵਾਂ।" ਰੂਪ ਨੇ ਬਾਹਾਂ ਫੈਲਾਅ ਕੇ ਚੰਨੋ ਨੂੰ ਘੁੱਟ ਲਿਆ।

ਉਹ ਦੋ ਘੰਟੇ ਦੇ ਲਗਭਗ ਚੰਨੋ ਕੋਲ ਬੈਠਾ ਰਿਹਾ। ਉਨ੍ਹਾਂ ਅਗਲੀਆਂ ਪਿਛਲੀਆਂ ਕਿੰਨੀਆਂ ਹੀ ਗੱਲਾਂ ਕਰ ਸੁੱਟੀਆਂ। ਗੱਲਾਂ ਕਰਦਿਆਂ ਰੂਪ ਨੇ ਦਿਆਲੇ ਅਤੇ ਸ਼ਾਮੋ ਬਾਰੇ ਪੁੱਛਿਆ:

"ਕੀ ਹਾਲ ਐ ਜੋੜੀ ਦਾ?"

"ਸ਼ਾਮੋ ਤਾਂ ਮੇਰੇ ਮਕਲਾਵੇ ਤੋਂ ਪਿੱਛੋਂ ਮਿਲੀ ਈ ਨਹੀਂ। ਦਿਆਲਾ ਪਿੰਡ ਧੱਕੇ ਖਾਂਦਾ ਫਿਰਦਾ ਏ।"

"ਪਿੱਛੋਂ ਧੱਕੇ ਈ ਰਹਿ ਜਾਂਦੇ ਐ। ਪਿੰਡ ਜਾਣਾ ਨਹੀਂ, ਨਹੀਂ ਤਾਂ ਉਸ ਨੂੰ ਮਿਲ ਈ ਜਾਂਦਾ।"

"ਮੈਂ ਦਾਤੇ ਭੇਜ ਦਿਆਂਗੀ।"

"ਕਿਵੇਂ ਆਖੇਂਗੀ ਭਲਾ?" ਰੂਪ ਨੇ ਮੁਸਕਾਂਦਿਆਂ ਪੁੱਛਿਆ।

"ਤੈਨੂੰ ਏਸ ਗੱਲ ਨਾਲ ਕੀ, ਦਿਆਲਾ ਦਾਤੇ ਆ ਜੂ ਗਾ।"

"ਚੰਗਾ ਘੱਲ ਦੇਵੀਂ ਫੇਰ। ਹੁਣ ਮੈਨੂੰ ਵੀ ਜਾਣ ਦੇ, ਉਂ ਜਾਣ ਨੂੰ ਤਾਂ ਜੀਅ ਨਹੀਂ ਕਰਦਾ।" ਰੂਪ ਨੇ ਅੰਗੜਾਈ ਲੈਂਦਿਆਂ ਕਿਹਾ।

"ਭੇਜਣ ਨੂੰ ਵੀ ਕੀਹਦਾ ਜੀਅ ਕਰਦਾ ਏ।"

"ਹੁਣ ਜਾਣਾ ਤਾਂ ਪੈਣਾ ਈ ਏ।" ਰੂਪ ਨੇ ਉਠ ਕੇ ਚੁਫ਼ੇਰੇ ਦੇਖਿਆ ਅਤੇ ਫਿਰ ਹੇਠ ਲਿਆ ਦੁਪੱਟਾ ਝਾੜਿਆ। ਉਸ ਚੰਨੋ ਦੇ ਦੋਵੇਂ ਹੱਥ ਘੁੱਟ ਕੇ ਹਿਲਾਉਂਦਿਆਂ ਆਖਿਆ:

"ਚੰਗਾ ਸਤਿ ਸ੍ਰੀ ਅਕਾਲ! ਫੇਰ ਦਰਸ਼ਨ....?"

"ਏਸੇ ਤਰ੍ਹਾਂ ਹੀ ਕਦੇ ਫੇਰ ਮਿਲ ਪਾਂਗੇ।"

ਰੂਪ ਨੇ ਚੰਨੋ ਨੂੰ ਰੱਜ ਕੇ ਫਿਰ ਵੇਖਿਆ, ਜਿਵੇਂ ਅੱਗੇ ਭੁੱਖਾ ਹੀ ਰਹਿ ਗਿਆ ਸੀ। ਫਿਰ ਦਾਤੇ ਨੂੰ ਤੁਰ ਪਿਆ। ਦੋਵੇਂ ਇੱਕ ਦੂਜੇ ਨੂੰ ਮੁੜ ਮੁੜ ਵੇਖਦੇ ਰਹੇ। ਚੰਨੋ ਓਨਾ ਚਿਰ ਆਪਣੇ ਥਾਂ ਤੋਂ ਖਲੋਤੀ ਹਿੱਲੀ ਨਾ, ਜਿੰਨਾ ਚਿਰ ਉਹ ਬਾਜਰੇ ਦੇ ਖੇਤ ਓਹਲੇ ਨਾ ਹੋ ਗਿਆ। ਮੁੜ ਉਹ ਮਨ ਵਿਚ ਖ਼ਿਆਲਾਂ ਨਾਲ ਭਰੀ ਕਪਾਹ ਚੁਗਣ ਲੱਗ ਪਈ।

ਝੁਕ ਜਾ ਕਪਾਹ ਦੀਏ ਛਿੱਟੀਏ,
ਪਤਲੋ ਦੀ ਬਾਂਹ ਥੱਕ ਗੀ।

## 20

ਤੇਰੀ ਮੇਰੀ ਲੱਗੀ ਦੋਸਤੀ, ਲੱਗੀ ਘੰਦੋਲੀ ਓਹਲੇ।
ਤੇਰੇ ਹੱਥ ਵਿਚ ਗੁੱਲੀ ਡੰਡਾ, ਮੇਰੇ ਹੱਥ ਪਟੋਲੇ।
ਟੁੱਟਗੀ ਯਾਰੀ ਤੋਂ, ਗਾਲ੍ਹ ਬਿਨਾਂ ਨਾ ਬੋਲੇ।

ਐਤਕੀਂ ਵਾਰ ਜਦ ਸਿਆਲ ਵਿਚ ਸ਼ਾਮੋ ਪੇਕੀਂ ਆਈ, ਤਦ ਦਿਆਲੇ ਨਾਲ ਕਾਫ਼ੀ ਖਿੱਝੀ ਰਹੀ। ਸ਼ਾਮੋ ਦਿਆਲੇ ਵੱਲੋਂ ਮੁੱਖ ਮੋੜਨਾ ਉੱਕਾ ਹੀ ਨਹੀਂ ਸੀ ਚਾਹੁੰਦੀ। ਪਰ ਹਰ ਮਿਲਣੀ ਤੇ ਦਿਆਲਾ ਆਖਦਾ, "ਚੱਲ ਨਿਕਲ ਚੱਲੀਏ।" ਇਹ ਗੱਲ ਸ਼ਾਮੋ ਨੂੰ ਸੂਈ ਵਾਂਗ ਚੁਭਦੀ ਸੀ ਅਤੇ ਉਹ ਰੋਣਹਾਕੀ ਹੋ ਕੇ ਰਹਿ ਜਾਂਦੀ। ਦਿਆਲੇ ਦੀਆਂ ਰੁਚੀਆਂ ਤਲਖ਼ ਹੁੰਦੀਆਂ ਜਾ ਰਹੀਆਂ ਸਨ ਅਤੇ ਸੁਭਾਅ ਵਿਚ ਵੈਲੀਆਂ ਵਾਲਾ ਪੈਂਤਰਾ ਉਤਰਾ ਚੜ੍ਹਾਅ ਲੈ ਰਿਹਾ ਸੀ। ਰੂਪ ਤੋਂ ਚੋਰੀ ਅਰਜਨ ਉਸ ਨੂੰ ਜਦ ਵੀ ਮਿਲਦਾ, ਸ਼ਹਿ ਦੇਂਦਾ, ਜੇ ਸ਼ਾਮੋ ਸਿੱਧੀ ਤੁਰਨਾ ਨਹੀਂ ਮੰਨਦੀ, ਤਦ ਆਹ ਬੰਦੂਕਾਂ ਅੱਗ ਲਾਉਣ ਵਾਸਤੇ ਰੱਖੀਆਂ ਹਨ। ਬੰਦੂਕਾਂ ਦੀਆਂ ਗੋਲੀਆਂ ਵਰਗੀ ਕਾਹਲੀ ਅਤੇ ਕੁਝ ਕਰ ਗੁਜ਼ਰਨ ਦੇ ਇਰਾਦੇ ਦਿਆਲੇ ਦੇ ਦਿਲ ਵਿਚ ਉਭਰਦੇ ਹੀ ਗਏ ਅਤੇ ਸ਼ਾਮੋ ਉਸ ਦਾ ਬਦਲਦਾ ਸੁਭਾਅ ਦੇਖ ਦੇਖ ਪਿੱਛੇ ਹਟਦੀ ਗਈ।

ਇੱਕ ਮਿਲਣੀ ਵਿਚ ਉਨ੍ਹਾਂ ਇੱਕ ਦੂਜੇ ਨੂੰ ਤੱਤੇ ਠੰਢੇ ਮਿਹਣੇ ਵੀ ਦਿੱਤੇ। ਦਿਆਲਾ ਹੋਰ ਖਿੱਝ ਗਿਆ। ਉਸਦੀਆਂ ਮਾਨਸਿਕ ਰੁਚੀਆਂ ਨੇ ਗ਼ਲਤ ਰਾਹ ਚੁਣ ਲਿਆ। ਉਹ ਆਪਣੇ ਅਸਲ ਵੈਰੀ ਸਮਾਜ ਨੂੰ ਭੁੱਲ ਕੇ ਸ਼ਾਮੋ ਪਿੱਛੇ ਪੈ ਗਿਆ। ਉਹ ਸਮਝਦਾ ਸੀ ਕਿ ਜਦ ਮੈਂ ਸ਼ਾਮੋ ਤੋਂ ਦਿਲ ਜਾਨ ਵਾਰਨ ਨੂੰ ਤਿਆਰ ਹਾਂ, ਉਹ ਕਾਹਤੋਂ ਨਹੀਂ ਤੁਰਦੀ। ਪੇਂਡੂ ਅਤੇ ਗੰਵਾਰ ਮੁੰਡਾ ਹੋਣ ਕਰਕੇ, ਉਹ ਨਹੀਂ ਜਾਣਦਾ ਸੀ, ਸ਼ਾਮੋ ਅਤੇ ਉਸ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਇਹ ਦੁਨੀਆਂ ਅਤੇ ਚੰਦਰਾ ਸਮਾਜ ਇੱਕ ਮੁੰਡੇ ਦੇ ਕਤਲ ਨੂੰ ਖਿਮਾ ਕਰ ਦੇਂਦਾ ਹੈ। ਪਰ ਕਿਸੇ ਕੁੜੀ ਦੀ ਮਾਮੂਲੀ ਕੁਦਰਤੀ ਖੁਲ੍ਹ ਨੂੰ ਬਦਚਲਣ ਅਵੱਗਿਆ ਸਮਝ ਕੇ ਸਾਰੀ ਉਮਰ ਮੁਆਫ਼ ਨਹੀਂ ਕਰਦਾ। ਉਹ ਇੱਕ ਫੁੱਲ ਸੀ, ਜਿਸ ਨੂੰ ਧੁੱਪ ਦੇ ਸੇਕ ਦਾ ਡਰ ਸੀ, ਅਤੇ ਸੂਲਾਂ ਦੀ ਚੋਭ ਤੋਂ ਕੰਬ ਕੰਬ ਜਾਂਦੀ ਸੀ। ਕੋਈ ਹੱਥ ਵਧਾ ਕੇ ਉਸ ਦੀ ਧੌਣ ਵੀ ਮਰੋੜ ਸਕਦਾ ਸੀ। ਪਰ ਮੁੰਡਾ ਪੱਥਰ ਦਾ ਵੱਟਾ ਹੈ, ਜਿਹੜਾ ਛੇਤੀ ਟੁੱਟਦਾ ਨਹੀਂ। ਜੇ ਟੁੱਟ ਜਾਵੇ, ਤਦ ਬਦਲਾ ਲਊ ਹਮਲੇ ਨਾਲ ਆਲੇ-ਦੁਆਲੇ ਨੂੰ ਜ਼ਖਮੀ ਕਰ ਸੁੱਟਦਾ ਹੈ। ਕਿੰਨੀ ਭੈੜੀ ਅਤੇ ਕਮਜ਼ੋਰ ਪੁਜ਼ੀਸ਼ਨ ਦਾ ਮਾਲਕ ਹੈ ਇਹ ਸਮਾਜ ਮਾਸੂਮ ਘੁੱਗੀਆਂ ਦੀਆਂ ਭੁੱਲਾਂ ਨੂੰ ਗੁਲੇਲੇ ਮਾਰਦਾ ਹੈ ਅਤੇ ਜ਼ਬਰਦਸਤੀਆਂ ਕਰਨ ਵਾਲੇ ਕਾਵਾਂ ਨੂੰ ਹੱਸ ਕੇ ਟਾਲ ਜਾਂਦਾ ਹੈ।

ਜੜ੍ਹ ਦਿਆਲੇ ਨੂੰ ਕੌਣ ਆਖਦਾ, ਤੇਰਾ ਰਾਹ ਗ਼ਲਤ ਹੈ, ਕੀ ਉਸਦਾ ਮਾਹੌਲ? ਜਿਸਨੇ ਉਸ ਨੂੰ ਪਾਲ ਪੋਸ ਕੇ ਕੁਝ ਕਰ ਦੇਣ ਦੇ ਰਾਹਾਂ ਤੇ ਲਿਆ ਖਲ੍ਹਾਰਿਆ ਸੀ। ਫ਼ਿਤਰਤ ਦੇ ਬਖਸ਼ੇ ਪਿਆਰ ਨੇ ਉਸਦੀ ਜ਼ਿੰਦਗੀ ਨੂੰ ਨਸ਼ੀਲਾ ਹੁਲਾਰਾ ਦਿੱਤਾ ਪਰ ਸੌੜਾ ਮਾਹੌਲ ਜਰ ਨਾ ਸਕਿਆ। ਕੁਦਰਤੀ ਚੀਜ਼ ਨੂੰ ਉਸ ਦੇ ਅਤੇ ਸ਼ਾਮੋ ਵਿਚਕਾਰੋਂ ਖਿੱਚ ਲਿਆ। ਦਿਆਲੇ ਨੇ ਹੱਡਾਂ ਦੇ ਨਸ਼ੇ ਦੀ ਤਰੋੜ ਨੂੰ ਬੁਰੀ ਤਰ੍ਹਾਂ ਮਹਿਸੂਸ ਕੀਤਾ। ਜਿਹੜੀ ਚੀਜ਼ ਉਸਦਾ ਕੁਦਰਤੀ ਹੱਕ ਸੀ ਉਹ ਜੱਗ ਦੀਆਂ ਨਿਕੰਮੀਆਂ ਅਤੇ ਗ਼ਲਤ ਰਸਮਾਂ ਰੀਤਾਂ ਨੇ ਦੇਣੋਂ ਨਾਂਹ ਕਰ ਦਿੱਤੀ। ਉਸ ਮੱਲੋਜ਼ੋਰੀ ਖੋਹ ਲੈਣ ਲਈ ਇਰਾਦਾ ਬਣਾ ਲਿਆ। ਦਿਆਲੇ ਨੇ ਫੁੱਲ ਤੋੜਨ ਲਈ ਵਾੜ ਵਿਚ ਛਾਲ ਮਾਰਨੀ ਮਿੱਥ ਲਈ। ਉਹਦੇ ਸਾਹਮਣੇ ਪ੍ਰਾਪਤੀ ਦੇ ਦੋ ਹੀ ਰਾਹ ਸਨ। ਆਪਣੇ ਆਪ ਨੂੰ ਲਹੂ ਲੁਹਾਣ ਕਰ ਕੇ ਫੁੱਲ ਤੱਕ ਪਹੁੰਚੇ ਜਾਂ ਕੰਡਿਆਂ ਦੇ ਘੇਰੇ ਨੂੰ ਸਾੜ ਕੇ ਰਾਹ ਸਾਫ਼ ਕਰੇ। ਕੰਡਿਆਂ ਨੂੰ ਤੋੜ ਕੇ ਰਾਹ ਸਾਫ਼ ਕਰਨ ਵਿਚ ਲੰਮੇ ਸਮੇਂ ਦੀ ਜਦੋ ਜਹਿਦ ਲੋੜੀਂਦੀ ਸੀ ਜਿਹੜੀ ਉਹ ਅਵਿੱਦਤ ਹੋਣ ਕਰਕੇ ਕਰ ਨਹੀਂ ਸੀ ਸਕਦਾ। ਪਰ ਜਵਾਨੀ ਦਾ ਤੇਜ਼ ਲਹੂ ਐਨੀ ਦੇਰੀ ਸਹਾਰ ਵੀ ਨਹੀਂ ਸੀ ਸਕਦਾ। ਦੂਜੀ ਹਾਲਤ ਵਿਚ ਆਪਣੇ ਆਪ ਨੂੰ ਉਹ ਜਦ ਚਾਹੇ ਮੰਝਧਾਰ ਵਿਚ ਸੁਟ ਸਕਦਾ ਸੀ। ਉਸਦੇ ਰੁਕ ਕੇ ਉਭਰੇ ਜਜ਼ਬਾਤ ਲਾਟੀਂ ਮੱਚ ਉੱਠੇ ਸੁੰਨ ਉਰਾਰ ਰਹਿਣ ਨਾਲੋਂ ਉਸ ਨੇ ਵਿਚਕਾਰ ਡੁੱਬ ਮਰਨਾ ਚੰਗਾ ਸਮਝਿਆ। ਇਹ ਇੱਕ ਜੂਏ ਦਾ ਦਾਅ ਸੀ, ਸ਼ਾਇਦ ਉਹ ਪਾਰ ਹੀ ਚਲਿਆ ਜਾਵੇ। ਅਰਜਨ ਵਰਗੇ ਮਲਾਹ ਉਸ ਨੂੰ ਪਾਰ ਪੁਚਾਣ ਲਈ ਹਿੱਕ ਥਾਪੜ ਰਹੇ ਸਨ। ਦਿਆਲੇ ਨੇ ਸ਼ਾਮੋ ਨੂੰ ਸਹੁਰਿਆਂ ਤੋਂ ਚੁੱਕ ਲਿਆਉਣ ਲਈ ਪੂਰਾ ਮਨ ਬਣਾ ਲਿਆ। ਉਸਦਾ ਖਿਆਲ ਸੀ, ਰਾਤੋ ਰਾਤ ਸ਼ਾਮੋ ਨੂੰ ਗੱਡੀ ਚੜ੍ਹਾ ਕੇ ਆਪਣੇ ਚਾਚੇ ਕੋਲ ਕਲਕੱਤੇ ਲੈ ਜਾਵਾਂਗਾ।

ਇੱਕ ਰਾਤ ਉਹ ਆਪਣੀ ਬੰਦੂਕ ਸਮੇਤ ਅਰਜਨ ਕੋਲ ਆ ਗਿਆ। ਰੂਪ ਨੂੰ ਨਾ ਉਹ ਮਿਲਿਆ ਅਤੇ ਨਾ ਉਸ ਤੱਕ ਕਿਸੇ ਤਰ੍ਹਾਂ ਦੀ ਭਿਣਕ ਜਾਣ ਦਿੱਤੀ। ਉਹ ਦੋਵੇਂ ਸਮਝਦੇ ਸਨ, ਰੂਪ ਉਨ੍ਹਾਂ ਨੂੰ ਅਜਿਹਾ ਕੰਮ ਕਦੇ ਵੀ ਨਹੀਂ ਕਰਨ ਦੇਵੇਗਾ। ਅਰਜਨ ਨੇ ਨੂਰੇ ਗੁੱਜਰ ਅਤੇ ਤਾਰੇ ਮਜ਼੍ਹਬੀ ਨੂੰ ਆਪਣੇ ਨਾਲ ਤਿਆਰ ਕਰ ਲਿਆ। ਗੁੱਜਰ ਧਾੜ ਦੀ ਚੋਰੀ ਨੂੰ ਤਾਂ ਬਹੁਤ ਹੁਸ਼ਿਆਰ ਸੀ, ਪਰ ਇਸ ਤਰ੍ਹਾਂ ਦੇ ਡਾਕੇ ਤੇ ਕਦੇ ਨਹੀਂ ਸੀ ਗਿਆ। ਤਾਰੇ ਉੱਤੇ ਅਰਜਨ ਨੂੰ ਪੂਰਾ ਭਰੋਸਾ ਸੀ ਕਿ ਖ਼ਤਰੇ ਵਿਚ ਪਿੱਛਾ ਨਹੀਂ ਦੇਵੇਗਾ। ਮਜ਼੍ਹਬੀ ਦਾ ਨਾਲ ਲੈਣਾ ਉਹ ਚੰਗਾ ਸ਼ਗਨ ਸਮਝਦਾ ਸੀ। ਅਰਜਨ ਸੁਣ ਚੁੱਕਾ ਸੀ, ਘੋਲੀਏ ਵਾਲਿਆਂ ਦਾ ਘਰ ਚੰਗਾ ਸਰਦਾ ਬਰਦਾ ਹੈ। ਉਹ ਖ਼ਿਆਲ ਕਰ ਰਿਹਾ ਸੀ ਕਿ ਨਕਦ ਅਤੇ ਗਹਿਣਾ ਕਾਫ਼ੀ ਹੋਵੇਗਾ। ਉਸ ਦਿਆਲੇ ਨਾਲ ਪਹਿਲੋਂ ਗੱਲ ਤੋੜ ਲਈ ਸੀ, ਤੈਨੂੰ ਤੇਰੀ ਸ਼ਾਮੋ ਚੁੱਕ ਦੇਣੀ ਏਂ ਅਤੇ ਮਾਲ ਨਾਲ ਸਾਡਾ ਹੋਵੇਗਾ। ਦਿਆਲੇ ਲਈ ਮੂਲ ਲੋੜ ਸ਼ਾਮੋ ਹੀ ਸੀ, ਰੁਪਿਆ ਉਸ ਦੀ ਜ਼ਿੰਦਗੀ ਲਈ ਬਹੁਤੀ ਅਹਿਮੀਅਤ ਨਹੀਂ ਰੱਖਦਾ ਸੀ।

ਅਰਜਨ ਨੇ ਨੂਰੇ ਗੁੱਜਰ ਨੂੰ ਘੋਲੀਏ ਘਰ ਆਦਿ ਦੀ ਹਰ ਤਰ੍ਹਾਂ ਸੂਹ ਲੈਣ ਲਈ

ਭੇਜ ਦਿੱਤਾ। ਦਿਆਲਾ, ਰੂਪ ਨੂੰ ਮਿਲ ਪੈਣ ਦੇ ਡਰ ਤੋਂ ਰਾਤ ਨੂੰ ਹੀ ਬਾਹਰ ਨਿਕਲਦਾ ਸੀ। ਨੂਰਾ ਅਗਲੇ ਦਿਨ ਥਾਂ ਟਿਕਾਣੇ ਦੀ ਸੂਹ ਲੈ ਕੇ ਆ ਗਿਆ। ਉਨ੍ਹਾਂ ਕੋਲ ਦੋ ਬੰਦੂਕਾਂ ਹੋ ਗਈਆਂ ਸਨ। ਅਰਜਨ ਸਮਝਦਾ ਸੀ ਕਿ ਦੋ ਬੰਦੂਕਾਂ ਤਾਂ ਨ੍ਹੇਰੀ ਲਿਆ ਦੇਣਗੀਆਂ। ਇੱਕ ਵਿਹੜੇ ਵਿਚ ਅਤੇ ਦੂਜੀ ਕੋਠੇ ਉੱਤੇ। ਗੁੱਜਰ ਨੇ ਆਪਣੇ ਭਾਲੇ ਦਾ ਜੰਗ ਲਾਹ ਕੇ ਉਸ ਨੂੰ ਲਿਸ਼ਕਾਇਆ ਅਤੇ ਤਾਰੇ ਨੇ ਆਪਣੇ ਟਕੂਏ ਨੂੰ ਤਿੱਖਾ ਕਰ ਲਿਆ। ਉਨ੍ਹਾਂ ਦੋਹਾਂ ਬੰਦੂਕਾਂ ਨੂੰ ਤੇਲ ਦਿੱਤਾ ਅਤੇ ਗੋਲੀਆਂ ਵਾਲੇ ਝੋਲੇ ਨੂੰ ਵੀ ਜਾਂਚਿਆ। ਤਾਰਾ ਮਜ਼੍ਹਬੀ ਜੱਟਾਂ ਨਾਲ ਸੀਰੀ ਰਲਿਆ ਕਰਦਾ ਸੀ ਅਤੇ ਉਸਦੀ ਸਾਰੇ ਸਾਲ ਦੀ ਕਮਾਈ ਟੱਬਰ ਭਾਰਾ ਹੋਣ ਕਰਕੇ ਛੇ ਮਹੀਨੇ ਵਿਚ ਖਾਧੀ ਜਾਂਦੀ ਸੀ। ਉਹ ਜੱਟਾਂ ਦੇ ਕਰਜ਼ੇ ਅਤੇ ਵਿਆਹ ਹੇਠ ਦਬਿਆ ਰਹਿੰਦਾ। ਆਰਥਿਕ ਤੰਗੀ ਨੇ ਇੱਕ ਨੇਕ ਨੀਅਤ ਕਾਮੇ ਨੂੰ ਗੁਨਾਹ ਲਈ ਪਰੇਰ ਲਿਆ। ਨੂਰੇ ਗੁੱਜਰ ਨੇ ਚੋਰੀ ਆਪਣੇ ਚਾਚੇ ਤੋਂ ਵਿਰਾਸਤ ਵਿਚ ਲਈ ਸੀ ਅਤੇ ਗਰੀਬੀ ਹੀ ਸੌ ਵਲ ਫੇਰ ਪਾ ਕੇ ਉਨ੍ਹਾਂ ਦੇ ਪੇਸ਼ੇ ਦਾ ਕਾਰਨ ਬਣ ਗਈ ਸੀ। ਪਰ ਅਰਜਨ ਰੱਜ ਖਾਂਦੇ ਘਰ ਦਾ ਮੁੰਡਾ ਸੀ ਜਿਸ ਨੂੰ ਬਚਪਨ ਵਿਚ ਚੰਗੀ ਪਾਲਣਾ ਪੋਸ਼ਣਾ ਨਹੀਂ ਮਿਲੀ ਸੀ ਅਤੇ ਜਵਾਨ ਹੋ ਜਾਣ ਤੇ ਸਮਾਜਿਕ ਬੇ-ਇਨਸਾਫ਼ੀਆਂ ਨੇ ਉਸ ਨੂੰ ਅਵੈੜਾ ਵੈਲੀ ਬਣਾ ਦਿੱਤਾ ਸੀ। ਉਹ ਆਪਣੀਆਂ ਕਾਮਨਾਵਾਂ ਨੂੰ ਪੂਰੀਆਂ ਕਰਨ ਲਈ ਹਿੱਕ ਦਾ ਧੱਕਾ ਕਰਨਾ ਠੀਕ ਸਮਝਦਾ ਸੀ।

ਨਵੇਂ ਪਿੰਡੋਂ ਉਹ ਚਾਰੇ ਤੜਕਸਾਰ ਨਿਕਲ ਤੁਰੇ। ਘੋਰ ਸਿਆਲ ਦੀ ਰੁੱਤ ਸੀ ਅਤੇ ਕਿਤੇ ਕਿਤੇ ਕੋਰਾ ਜੰਮਿਆ ਪਿਆ ਸੀ। ਉਹਨਾਂ ਦੇ ਪੈਰ ਜੁੱਤੀਆਂ ਵਿਚ ਵੀ ਸੁੰਨ ਹੁੰਦੇ ਜਾ ਰਹੇ ਸਨ। ਦਰਖ਼ਤਾਂ ਦੇ ਪੱਤੇ ਪਾਲੇ ਨਾਲ ਝੜ ਗਏ ਸਨ ਅਤੇ ਬਾਕੀ ਬਚਦੇ ਪੀਲੇ ਪੈ ਕੇ ਡਿੱਗਣ ਲਈ ਧਰਤੀ ਵੱਲ ਝਾਕ ਰਹੇ ਸਨ। ਨੂਰੇ ਗੁੱਜਰ ਨੂੰ ਸਿਗਰਟਾਂ ਪੀਣ ਦੀ ਆਦਤ ਸੀ। ਉਸ ਜੇਬ ਵਿਚੋਂ ਸੀਖਾਂ ਵਾਲੀ ਡੱਬੀ ਟੋਂਦਿਆਂ ਆਖਿਆ:

"ਯਾਰਾ ਪਾਲੇ ਨਾ' ਮਰੇ ਜਾਂਦੇ ਆਂ, ਐਸ ਘਾਹ ਨੂੰ ਅੱਗ ਲਾ ਕੇ ਸੇਕ ਲਈਏ।"

"ਲਾ ਫੇਰ ਸਾਲਿਆ ਪਾਲੇ ਮਾਰ 'ਤੇ, ਜੇ ਡੱਬੀ ਸੀ ਤਾਂ ਅੱਗੇ ਨਾ ਦੱਸਿਆ।" ਅਰਜਨ ਨੇ ਮੋਢੇ ਤੋਂ ਬੰਦੂਕ ਲਾਹੁੰਦਿਆਂ ਕਿਹਾ।

ਦਿਆਲਾ ਚੁੱਪ ਚਾਪ ਤੁਰਿਆ ਜਾ ਰਿਹਾ ਸੀ। ਉਹ ਜੋ ਕੁਝ ਕਰਨ ਜਾ ਰਿਹਾ ਸੀ, ਉਸ ਨੂੰ ਗ਼ਲਤ ਵੀ ਸਮਝਦਾ ਸੀ। ਕੁਝ ਆਪਣੇ ਚੰਗੇ ਮਿੱਤਰ ਰੂਪ ਤੋਂ ਲੁਕਾ ਰੱਖਣ ਨੂੰ ਬੁਰਾ ਅਨੁਭਵ ਕਰ ਰਿਹਾ ਸੀ। ਘਾਹ ਇੱਕ ਵਾਰੀ ਹੀ ਲਾਟੀਂ ਮੱਚ ਉੱਠਿਆ। ਇੱਕ ਟਿੱਡੀ ਘਾਹ ਵਿਚੋਂ ਟਪੂਸੀ ਮਾਰ ਕੇ ਦਿਆਲੇ ਦੇ ਹੱਥ 'ਤੇ ਆ ਬੈਠੀ। ਉਸ ਓਦੋਂ ਹੀ ਮੁੱਠ ਘੁੱਟ ਲਈ ਅਤੇ ਮੱਚਦੇ ਘਾਹ ਵਿਚ ਟਿੱਡੀ ਨੂੰ ਵਗਾਹ ਮਾਰਨਾ ਚਾਹਿਆ। ਪਰ ਉਸਦਾ ਹੱਥ ਉਤਾਂਹ ਹੀ ਰਹਿ ਗਿਆ। ਉਸਦੇ ਮਨ ਵਿਚ ਦਇਆ ਆ ਗਈ ਅਤੇ ਉਸ ਟਿੱਡੀ ਨੂੰ ਖੁੱਲ੍ਹੇ ਵਾਹਣ ਵਿਚ ਛੱਡ ਦਿੱਤਾ: ਠਰੇ ਹੱਥ ਪੈਰ ਸੇਕ ਕੇ ਉਹ ਅਗਾਂਹ ਤੁਰ ਪਏ ਅਤੇ ਨਹਿਰ ਸਰਹੰਦ ਦੀ ਪਟੜੀ ਜਾ ਚੜ੍ਹੇ। ਪਟੜੀ ਲਾਗਲੇ ਘਾਹਾਂ ਵਿਚ ਦੀ ਤੁਰਨਾ ਅਤੇ ਮੌਕਾ ਪੈਣ 'ਤੇ ਉਨ੍ਹਾਂ 'ਚ ਲੁਕਣਾ ਬੜਾ ਸੁਖਾਲਾ ਸੀ। ਉਹ ਹਰ ਪਿੰਡ ਤੋਂ ਕੋਹ ਭਰ ਦੂਰ ਦੀ ਆਏ ਸਨ। ਜਿਸ ਕਿਸੇ ਉਨ੍ਹਾਂ ਨੂੰ ਦੇਖਿਆ ਵੀ ਸੀ, ਬੁਲਾਉਣ ਦਾ ਹੀਆ ਨਹੀਂ ਕੀਤਾ ਸੀ।

ਘੋਲੀਏ ਤੋਂ ਇੱਕ ਮੀਲ ਤੇ ਨਹਿਰ ਸਰਹੰਦ ਵਗਦੀ ਸੀ। ਨਹਿਰ ਦੇ ਘਾਹਾਂ ਵਿਚ ਲੁਕ ਕੇ ਉਨ੍ਹਾਂ ਦੁਪਹਿਰਾ ਲੰਘਾਇਆ। ਡਾਕਾ ਮਾਰਨ ਦਾ ਸਮਾਂ ਉਨ੍ਹਾਂ ਆਥਣ ਦਾ ਚੰਗਾ



ਸਮਝਿਆ ਸੀ, ਕਿਉਂਕਿ ਇਸ ਤਰ੍ਹਾਂ ਉਹ ਅੱਗੇ ਰਾਤ ਪੈ ਜਾਣ ਨਾਲ ਦੂਰ ਨੇੜੇ ਜਾ ਸਕਦੇ ਸਨ ਅਤੇ ਉਨ੍ਹਾਂ ਦਾ ਬਹੁਤੀ ਦੂਰ ਤੱਕ ਪਿੱਛਾ ਨਹੀਂ ਕੀਤਾ ਜਾ ਸਕਦਾ ਸੀ। ਨਹਿਰ ਦੇ ਪਾਣੀ ਨਾਲ ਹੀ ਉਨ੍ਹਾਂ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ। ਉਹ ਆਪਣੇ ਦਿਲ ਨੂੰ ਕਰੜਾ ਕਰਨਾ ਚਾਹੁੰਦੇ ਸਨ। ਮਨੁੱਖ ਜਦ ਕੋਈ ਗੁਨਾਹ ਕਰਦਾ ਹੈ, ਤਦ ਜ਼ਮੀਰ ਅੰਦਰੋਂ ਕੁਰਲਾਉਂਦੀ ਹੈ। ਜ਼ਮੀਰ ਦੀ ਕੁਦਰਤੀ ਆਵਾਜ਼ ਨੂੰ ਦਬਾਉਣ ਲਈ ਉਹ ਨਸ਼ੇ ਵਰਤਦਾ ਹੈ। ਸਹੀ ਹੋਸ਼ ਵਿਚ ਮਨੁੱਖ ਤੋਂ ਅਵੱਗਿਆ ਹੋਣੀ ਮੁਸ਼ਕਿਲ ਹੀ ਨਹੀਂ, ਸਗੋਂ ਕਈ ਵਾਰ ਅਸੰਭਵ ਵੀ ਹੋ ਜਾਂਦੀ ਹੈ। ਜਦ ਪਾਲੀਆਂ ਪਸ਼ੂ ਡੰਗਰ ਪਿੰਡ ਨੂੰ ਛੇੜ ਦਿੱਤੇ, ਤਦ ਉਹ ਚਾਰੇ ਪਿੰਡ ਵੱਲ ਹੌਲੀ ਹੌਲੀ ਸਰਕਦੇ ਗਏ। ਇੱਕ ਦੁਨਾਲੀ ਬੰਦੂਕ ਅਰਜਨ ਦੇ ਮੋਢੇ ਪਾਈ ਹੋਈ ਸੀ ਅਤੇ ਇੱਕ ਪਠਾਣੀ ਦਿਆਲੇ ਦੀ ਕੱਛ ਵਿੱਚ ਘੁੱਟੀ ਹੋਈ ਸੀ। ਅਰਜਨ ਨੇ ਕਰਾਰੇ ਬੋਲ ਨਾਲ ਦਿਆਲੇ ਤੋਂ ਪੁੱਛਿਆ:

"ਕਿਉਂ ਬਈ ਦਿਆਲੂ! ਛੱਤ ਸਾਂਭਣੀ ਏ, ਜਾਂ ਵਿਹੜਾ?"

"ਮੌਕੇ 'ਤੇ ਜਿਹੜਾ ਸੂਤ ਲੱਗਾ!" ਦਿਆਲੇ ਨੇ ਪੱਥਰ ਚੁੱਪ ਤੋੜਦਿਆਂ ਉੱਤਰ ਦਿੱਤਾ।

ਸ਼ਾਮੋ ਦੇ ਸਹੁਰਿਆਂ ਦਾ ਘਰ ਨਾ ਪਿੰਡ ਦੇ ਵਿਚਾਲੇ ਸੀ ਅਤੇ ਨਾ ਹੀ ਬਾਹਰ। ਨੂਰਾ ਭੇਤੀ ਹੋਣ ਕਰਕੇ ਸਾਰਿਆਂ ਦੀ ਅਗਵਾਈ ਕਰ ਰਿਹਾ ਸੀ। ਘਰ ਨੂੰ ਮੁੜਦੀ ਗਲੀ ਤੋਂ ਉਹ ਇੱਕ ਵਾਰ ਹੀ ਭੱਜ ਪਏ। ਘਰ ਵੜਦਿਆਂ ਨੂੰ ਹੀ ਸ਼ਾਮੋ ਦੀ ਸੱਸ ਕਿਸੇ ਗੁਆਂਢੀ ਘਰੋਂ ਕੋਈ ਚੀਜ਼ ਲੈਣ ਜਾਂਦੀ ਮਿਲ ਗਈ। ਉਸ ਝਟ ਸਮਝ ਲਿਆ ਕਿ ਉਨ੍ਹਾਂ ਦੇ ਘਰ ਡਾਕੂ ਆ ਗਏ ਹਨ। ਨੂਰੇ ਨੇ ਉਸ ਨੂੰ ਬਾਹੋਂ ਫੜ ਕੇ ਅੰਦਰ ਨੂੰ ਖਿੱਚਿਆ। ਉਸ ਬੂ ਪਾਹਰਿਆਂ ਕਰਦਿਆਂ ਆਖਿਆ:

"ਨਾ ਵੇ ਭਾਈ ਮੈਂ ਤਾਂ ਗੁਆਂਢਣ ਆਂ।"

"ਚੱਲ ਛੱਡ ਪਰਾਂ ਕਲਮੂਹੀਂ ਨੂੰ।" ਅਰਜਨ ਨੇ ਵਿਹੜੇ ਵੱਲ ਵਧਦਿਆਂ ਕਿਹਾ। ਸ਼ਾਮੋ ਦੀ ਸੱਸ ਦੇ ਕਾਹਲੇ ਅਤੇ ਲੇਲੜੀਆਂ ਕੱਢਦੇ ਬੋਲ ਨੂੰ ਉਸ ਦੇ ਸਹੁਰੇ ਨੇ ਅਚਾਨਕ ਸੁਣਿਆ। ਮੂੰਹ ਬੰਨ੍ਹੇ ਮਨੁੱਖਾਂ ਕੋਲ ਬੰਦੂਕਾਂ ਦੇਖ ਕੇ ਉਹ ਵੀ ਸਮਝ ਗਿਆ ਕਿ ਕਾਰਾ ਤਾਂ ਹੋ ਗਿਆ। ਉਹ ਪੱਕੀਆਂ ਪੌੜੀਆਂ ਵੱਲ ਨੂੰ ਭੱਜ ਕੇ ਚੜ੍ਹ ਗਿਆ, ਉਦੋਂ ਹੀ ਅਰਜਨ ਨੇ ਉਸ ਨੂੰ ਖਲ੍ਹਾਰਨ ਲਈ ਇੱਕ ਹਵਾਈ ਫ਼ਾਇਰ ਕਰ ਦਿੱਤਾ। ਪਰ ਉਹ ਇੱਕ ਪਲ ਅਟਕਣ ਦੀ ਥਾਂ ਗੁਆਂਢੀਆਂ ਦੇ ਘਰ ਛਾਲ ਮਾਰ ਗਿਆ। ਸ਼ਾਮੋ ਰਸੋਈ ਵਿਚ ਆਟਾ ਗੁੰਨ੍ਹ ਰਹੀ ਸੀ। ਵਿਹੜੇ ਵਿਚ ਡਾਕੂ ਵੇਖ ਕੇ ਉਹ ਵੀ ਘਬਰਾ ਗਈ। ਉਸ ਤੋਂ ਬਿਨਾਂ ਹੋਰ ਕੋਈ ਘਰ ਨਹੀਂ ਸੀ। ਨੂਰੇ ਦੇ ਪਿੱਛੇ ਤਾਰਾ ਸਾਹਮਣੇ ਅੰਦਰ ਵੜਿਆ। ਅਰਜਨ ਦੀ ਸ਼ਾਮੋ ਵੱਲ ਪਿੱਠ ਸੀ, ਉਹ ਮੌਕਾ ਤਾੜ ਕੇ ਇਕਦਮ ਰਸੋਈ ਵਿਚੋਂ ਨਿਕਲੀ ਅਤੇ ਚੁਬਾਰੇ ਦੀਆਂ ਪੌੜੀਆਂ ਚੜ੍ਹਨ ਲੱਗੀ। ਪੌੜੀ ਚੜ੍ਹਦਿਆਂ ਉਸ ਨੂੰ ਦਿਆਲੇ ਨੇ ਦੇਖ ਲਿਆ। ਉਹ ਵੀ ਉਸ ਦੇ ਪਿੱਛੇ ਸਿਰਤੋੜ ਭੱਜ ਕੇ ਚੜ੍ਹਿਆ। ਪਰ ਸ਼ਾਮੋ ਨੇ ਦਿਆਲੇ ਦੇ ਪੁੱਜਣ ਤੋਂ ਅੱਗੋਂ ਹੀ ਚੁਬਾਰੇ ਦੇ ਬਾਰ ਨੂੰ ਧੱਕਾ ਮਾਰਿਆ, ਤਖ਼ਤੇ ਪਿੱਛੇ ਹਟ ਕੇ ਮੁੜ ਆਪਣੀ ਅਸਲੀ ਥਾਂ ਆ ਗਏ। ਬਾਰ ਵੱਲੋਂ ਭੌਂ ਕੇ ਉਹ ਬਾਰੀ ਅੱਗੇ ਆ ਖਲੋਤਾ। ਸ਼ਾਮੋ ਕੰਬਦੀ ਹੋਈ ਅੰਦਰੋਂ ਤਖ਼ਤੇ ਧੱਕੀ ਖਲੋਤੀ ਸੀ। ਦਿਆਲੇ ਨੇ ਖੁੱਲ੍ਹੀ ਬਾਰੀ ਵਿੱਚ ਬੰਦੂਕ ਦੀ ਨਾਲੀ ਟਿਕਾਂਦਿਆਂ ਆਪਣੇ ਮੂੰਹ ਦਾ ਪੱਲਾ ਲਾਹ ਦਿੱਤਾ ਅਤੇ ਕਾਹਲੇ

ਸਾਹ ਨਾਲ ਸ਼ਾਮੋ ਨੂੰ ਕਿਹਾ:

"ਹੁਣ ਸਿੱਧੀ ਤਰ੍ਹਾਂ ਚੁਬਾਰੇ ਦਾ ਬਾਰ ਖੋਲ੍ਹ ਤੇ ਪਤੰਦਰ ਦੇ ਨਾਲ ਤੁਰ!"

ਡਰ ਨਾਲ ਸ਼ਾਮੋ ਦਾ ਅੰਦਰ ਤਾਂ ਪਹਿਲਾਂ ਹੀ ਕੰਬ ਰਿਹਾ ਸੀ, ਦਿਆਲੇ ਨੂੰ ਬੰਦੂਕ ਚੁੱਕੀ ਖਲੋਤਾ ਵੇਖ ਕੇ ਬੱਗੀ ਪੀਲੀ ਪੈ ਗਈ। ਉਹ ਸਾਹ-ਸਤ ਬਿਨਾਂ ਕੱਖ ਝੂਸ ਹੋ ਕੇ ਰਹਿ ਗਈ। ਦਿਆਲਾ ਤਾਂ ਮੈਨੂੰ ਚੁੱਕਣ ਆਇਆ ਹੈ। ਹੁਣ ਕੀ ਕਰਾਂ ? ਏਦੂੰ ਤਾਂ ਮਰ ਈ ਜਾਵਾਂ। ਪਤਾ ਨਹੀਂ ਉਸ ਵਿਚ ਕਿਹੜੀ ਸ਼ਕਤੀ ਆ ਗਈ। ਉਸ ਮਣ ਮਣ ਦੇ ਪੈਰਾਂ ਨੂੰ ਖਿੱਚਦਿਆਂ ਬੰਦੂਕ ਦੀ ਮੋਹਰੀ ਅੱਗੇ ਆਪਣਾ ਆਪ ਕਰ ਦਿੱਤਾ। ਉਸ ਦੀਆਂ ਡੋਰ ਭੌਰੀਆਂ ਅੱਖਾਂ ਵਿੱਚ ਹੰਝੂ ਅਟਕੇ ਹੋਏ ਸਨ। ਉਹ ਇੱਕ ਤੱਕ ਦਿਆਲੇ ਵੱਲ ਦੇਖ ਰਹੀ ਸੀ। ਜਿਵੇਂ ਕਹਿ ਰਹੀ ਹੋਵੇ, ਮੈਨੂੰ ਤੇਰੇ ਕੋਲੋਂ ਇਹ ਆਸ ਨਹੀਂ ਸੀ, ਤੂੰ ਐਨਾ ਚੰਦਰਾ ਹੋਵੇਂਗਾ, ਮੇਰੇ ਨਾਲ ਇਉਂ ਕਰੇਂਗਾ। ਡਰਾਕਲ ਅਤੇ ਸ਼ੋਖ ਸ਼ਾਮੋ ਦਾ ਚਿਹਰਾ ਦਿਆਲੇ ਨੇ ਇਸ ਤਰ੍ਹਾਂ ਦਾ ਸਹਿਮਿਆ ਅਤੇ ਅਸਲੋਂ ਮਾਸੂਮ, ਪਹਿਲੋਂ ਕਦੇ ਨਹੀਂ ਸੀ ਦੇਖਿਆ। ਬੰਦੂਕ ਫੜੀ ਦਿਆਲੇ ਦੇ ਹੱਥ ਕੰਬੀ ਜਾ ਰਹੇ ਸਨ। ਉਸ ਦੀਆਂ ਅੱਖਾਂ ਅੱਗੇ ਹਨੇਰਾ ਆ ਗਿਆ। ਉਸ ਇੱਕ ਪਲ ਆਪਣੇ ਅੰਦਰ ਝਾਤੀ ਮਾਰੀ, ਸ਼ਾਮੋ ਦਾ ਪਿਆਰ ਉਸ ਨੂੰ ਲਾਹਨਤਾਂ ਪਾ ਰਿਹਾ ਸੀ। ਸ਼ਾਮੋ ਦੇ ਖੁਸ਼ਕ ਗਲ ਵਿਚੋਂ ਬੋਲ ਨਹੀਂ ਨਿਕਲਦਾ ਸੀ। ਉਸ ਹਉਕੇ ਦੀ ਘੁੱਟ ਭਰ ਕੇ ਗਲ ਨੂੰ ਤਰ ਕਰਨ ਦਾ ਯਤਨ ਕੀਤਾ ਅਤੇ ਮਸਾਂ ਏਨਾ ਹੀ ਕਹਿ ਸਕੀ :

"ਗੋ....ਅ.....ਲੀ.....!"

ਦਿਆਲੇ ਨੇ ਨਰਮ ਪੈਂਦਿਆਂ ਆਖਿਆ:

"ਸ਼ਾਮੋ ਆ ਚਲੀਏ, ਅੱਜ ਵੇਲਾ ਏ।"

ਸ਼ਾਮੋ ਨੇ ਆਪਣੀ ਚੁੰਨੀ ਨਾਲ ਹੰਝੂ ਪੂੰਝੇ ਅਤੇ ਭਰੇ ਗਲ ਵਿਚੋਂ ਤਰਲੀ ਹੁੰਦਿਆਂ ਬੋਲੀ :

"ਦਿਆਲਿਆ! ਮੈਂ ਹੱਥ ਜੋੜਦੀ ਆਂ, ਤੂੰ ਜਾਹ ਤੇ ਛੇਤੀ ਮੁੜ ਜਾ" ਸ਼ਾਮੋ ਨੇ ਆਜਜ਼ਾਂ ਵਾਂਗ ਹੱਥ ਜੋੜੇ ਹੋਏ ਸਨ। ਦਿਆਲੇ ਦੇ ਲੋਹੇ ਵਰਗੇ ਕਰੜੇ ਇਰਾਦੇ, ਸ਼ਾਮੋ ਦੀ ਮਾਸੂਮ ਬੇਬਸੀ ਅੱਗੇ ਢਲ ਕੇ ਪਾਣੀ ਹੋ ਗਏ। ਉਸ ਬੰਦੂਕ ਬਾਰੀ ਵਿਚੋਂ ਖਿੱਚ ਲਈ।

"ਤੇਰੀ ਮਰਜ਼ੀ!" ਦਿਆਲੇ ਨੇ ਇੱਕ ਲੰਮਾ ਹਉਕਾ ਲਿਆ, ਜਿਵੇਂ ਗੋਲੀ ਉਸ ਨੂੰ ਆ ਵੱਜੀ ਸੀ। ਉਹ ਪੌੜੀਆਂ ਉੱਤਰ ਆਇਆ। ਤਾਰੇ ਨੇ ਅੰਦਰ ਇੱਕ ਕੋਠੀ ਦੀਆਂ ਬਾਰੀਆਂ ਤੋੜ ਸੁੱਟੀਆਂ ਸਨ। ਪਰ ਆਲੇ ਵਿਚੋਂ ਘਿਉ, ਸ਼ੱਕਰ ਅਤੇ ਖੰਡ ਆਦਿ ਬਿਨਾਂ ਕੁਝ ਨਹੀਂ ਨਿਕਲਿਆ ਸੀ। ਉਨ੍ਹਾਂ ਦੂਜੇ ਆਲੇ ਨੂੰ ਭੰਨਣ ਲਈ ਟਕੂਆ ਵਾਹਿਆ ਸੀ, ਜਦ ਨੂੰ ਦਿਆਲਾ ਆ ਗਿਆ। ਉਸ ਆਉਂਦਿਆਂ ਹੀ ਕਿਹਾ :

"ਆਓ ਚਲੀਏ।"

"ਕਿਉਂ ?" ਵਿਹੜੇ ਵਿੱਚ ਸੱਪ ਵਾਂਗੂੰ ਗੇੜੇ ਕੱਢ ਰਹੇ ਅਰਜਨ ਨੇ ਪੁੱਛਿਆ।

"ਬਸ ਆਓ ਨਿਕਲ ਚਲੀਏ, ਬਾਕੀ ਬਾਹਰ ਦੱਸਾਂਗਾ।" ਉਸ ਬਾਹਰ ਨੂੰ ਤੁਰਦਿਆਂ ਉੱਤਰ ਦਿੱਤਾ। ਤਿੰਨੇ ਸਾਥੀ ਥੋੜ੍ਹੇ ਹੈਰਾਨ ਉਸ ਦੇ ਪਿੱਛੇ ਤੁਰ ਪਏ। ਉਹ ਹਵਾ ਦੇ ਬੁੱਲੇ ਵਾਂਗ ਅਤੇ ਫਰਾਟੇ ਵਾਂਗ ਪਰਤ ਗਏ। ਸ਼ਾਮੋ ਦੇ ਸਹੁਰੇ ਘਰ ਉਹ ਪੰਜ ਛੇ ਮਿੰਟਾਂ ਤੋਂ ਬਹੁਤਾ ਨਹੀਂ ਅਟਕੇ ਸਨ। ਪਿੰਡ ਵਿਚ ਡਾਕੂ ਆ ਜਾਣ ਨਾਲ ਰੌਲਾ ਜ਼ਰੂਰ ਪੈ ਗਿਆ ਸੀ, ਪਰ ਕਿਸੇ ਨੇ



ਉਨ੍ਹਾਂ ਦਾ ਪਿੱਛਾ ਕਰਨ ਦਾ ਹੀਆ ਨਾ ਕੀਤਾ। ਨਹਿਰ ਚੜ੍ਹਨ ਤਕ ਦਿਆਲਾ ਉੱਕਾ ਹੀ ਨਾ ਬੋਲਿਆ।

"ਸਾਲਿਆ, ਦੱਸਦਾ ਨੀ ਓਏ, ਕੀ ਗੱਲ ਹੋਈ ?" ਅਰਜਨ ਨੇ ਕਾਹਲੀ ਪੈ ਕੇ ਪੁੱਛਿਆ:

"ਗੱਲ ਕੋਈ ਨਹੀਂ ਬਾਈ।"

"ਫੇਰ ਵੀ ?"

"ਮੈਂ ਉਹਨੂੰ ਜਾਣ ਕੇ ਛੱਡ ਆਇਆ ਆਂ।"

"ਜਾਹ ਤੇਰੀ ਮਾਂ ਦੀ..... । ਸਾਲਿਆ ਸਾਨੂੰ ਤਾਂ ਅੰਦਰੋਂ ਕੁਝ ਕੱਢ ਲੈਣ ਦਿੰਦਾ। ਪਿੰਡ ਵੜਦਿਆਂ ਈ ਖਾਲੀ ਟੋਕਰਾ ਮੱਥੇ ਲੱਗਾ ਸੀ।" ਅਰਜਨ ਨਾਕਾਮ ਮੁੜਨ 'ਤੇ ਝੂਰ ਰਿਹਾ ਸੀ।

ਦਿਆਲੇ ਨੂੰ ਅਰਜਨ ਦੀਆਂ ਗੱਲਾਂ ਕਾਟ ਕਰ ਗਈਆਂ। ਵਾਸਤਵ ਵਿਚ ਉਹ ਡਾਕਾ ਮਾਰਨ ਦੀ ਨੀਅਤ ਨਾਲ ਨਹੀਂ ਆਇਆ ਸੀ। ਉਸ ਦੇ ਦਿਲ ਇੱਕ ਉੱਠਦੀ ਅਤੇ ਇੱਕ ਲਹਿੰਦੀ ਸੀ।

"ਲਉ, ਮੈਂ ਆਪਣੀ ਬੰਦੂਕ ਤੁਹਾਨੂੰ ਦੇਂਦਾ ਆਂ, ਹਮੇਸ਼ਾ ਲਈ।" ਉਸਦਾ ਮਤਲਬ ਸੀ, ਡਾਕੇ ਦੇ ਮਾਲ ਦੀ ਥਾਂ ਮੇਰੀ ਬੰਦੂਕ ਰੱਖ ਲਵੋ। ਅਰਜਨ ਨੇ ਉਸ ਵੱਲ ਅੱਖਾਂ ਕੱਢਦਿਆਂ ਬੰਦੂਕ ਫੜ ਲਈ ਅਤੇ ਤਾਰੇ ਨੂੰ ਦੇ ਦਿੱਤੀ। ਦਿਨ ਛਿਪ ਚੁੱਕਾ ਸੀ ਅਤੇ ਨਹਿਰ ਦੀਆਂ ਟਾਹਲੀਆਂ ਦੀ ਛਾਵੇਂ ਹਨੇਰਾ ਪੈ ਚੁੱਕਾ ਸੀ।

"ਕੁਛ ਮਾਲ ਲਏ ਬਿਨਾਂ ਹੁਣ ਘਰ ਨਹੀਂ ਮੁੜਨਾ।" ਅਰਜਨ ਨੇ ਕਿਤੇ ਹੋਰ ਡਾਕਾ ਮਾਰਨ ਦੀ ਨੀਅਤ ਨਾਲ ਆਖਿਆ।

"ਭਰਾਵੋ, ਮੈਂ ਨ੍ਹੀਂ ਹੋਰ ਕਿਤੇ ਜਾਣਾ, ਤੁਸੀਂ ਨਿਸ਼ੰਗ ਜਾਓ।" ਦਿਆਲੇ ਨੇ ਸਾਫ਼ ਨਾਂਹ ਕਰ ਦਿੱਤੀ।

"ਸਾਲਿਆ, ਓਦੋਂ ਦੁੰਬ ਚੱਕੀ ਫਿਰਦਾ ਸੀ।"

"ਆਪਣੀ ਬਸ, ਤੁਸੀਂ ਕਿਤੇ ਜਾਣਾ ਏ ਤਾਂ ਟਕੂਆ ਮੈਨੂੰ ਦੇ ਦਿਉ। ਮੈਂ ਤਾਂ ਏਥੋਂ ਸਿੱਧਾ ਪਿੰਡ ਨੂੰ ਵਗ ਜਾਣਾ ਏਂ।" ਦਿਆਲੇ ਨੇ ਤਾਰੇ ਤੋਂ ਟਕੂਆ ਫੜਦਿਆਂ ਕਿਹਾ।

"ਓਏ ਆ ਜਾ ਸਾਲਿਆ ਛੋਟਿਆ, ਆ ਜਾ।"

"ਨਹੀਂ ਬਾਈ, ਮੈਂ ਨ੍ਹੀਂ ਏਸ ਕੰਮ ਦੇ ਰਾਹ ਪੈਣਾ ਹੁਣ।" ਅਸਲ ਵਿਚ ਦਿਆਲੇ ਦਾ ਜ਼ਖਮੀ ਅੰਦਰ ਕੁਰਾਹ ਰਿਹਾ ਸੀ।

"ਅੱਜ ਹੋਰ ਕਿਤੇ ਵੀ ਕੰਮ ਨਹੀਂ ਬਣਨਾ, ਜਿਹੜੇ ਅੱਗੋਂ ਨੰਨੇ ਪੈਂਦੇ ਐ।" ਤਾਰੇ ਨੇ ਅਰਜਨ ਨੂੰ ਮੁੜ ਚਲਣ ਲਈ ਪ੍ਰੇਰਿਆ।

"ਫੇਰ ਮੁੜ ਚਲੀਏ ?"

"ਮੁੜਨਾ ਈ ਚੰਗਾ ਏ।" ਨੂਰੇ ਨੇ ਤਾਰੇ ਦੀ ਪ੍ਰੋੜ੍ਹਤਾ ਕਰਦਿਆਂ ਕਿਹਾ।

ਉਹ ਸਾਰੇ ਪਿੰਡ ਨੂੰ ਰਵਾਂ ਰਵੀਂ ਵਗ ਤੁਰੇ। ਅਰਜਨ ਸਾਰੇ ਰਾਹ, ਦਿਆਲੇ ਨੂੰ ਬੁਜ਼ਦਿਲ ਆਖ ਆਖ ਗਾਲ੍ਹਾਂ ਦੇਂਦਾ ਆਇਆ। ਪਰ ਉਸ ਅਰਜਨ ਦੀਆਂ ਤੱਤੀਆਂ ਠੰਡੀਆਂ ਦੀ ਕੋਈ ਪਰਵਾਹ ਨਾ ਕੀਤੀ। ਅੰਦਰਲੇ ਫਟ ਉੱਤੇ ਉਹ ਸੋਚ ਲਗਨ ਵਿਚ ਮਗਨ ਖਿਆਲਾਂ

ਦੀ ਲੇਪ ਕਰ ਰਿਹਾ ਸੀ। ਅਜੇ ਵੀ ਚੰਗੀ ਰਹਿ ਗਈ, ਕੋਈ ਕਾਰਾ ਨਹੀਂ ਹੋ ਗਿਆ। ਮਨ ਦੀਆਂ ਲਹਿਰਾਂ ਕਿਨਾਰੇ ਨੂੰ ਮਿਲ ਕੇ ਕੇਲ ਕਰਨਾ ਚਾਹੁੰਦੀਆਂ ਹਨ ਅਤੇ ਕਈ ਵਾਰ ਨਿਰਾਸਤਾ ਦੇ ਰੇਤੇ ਵਿਚ ਜਜ਼ਬ ਹੋ ਕੇ ਰਹਿ ਜਾਂਦੀਆਂ ਹਨ। ਹਨੇਰੇ ਵਿਚ ਉਨ੍ਹਾਂ ਨੂੰ ਤੱਕ ਕੇ ਕਦੇ ਕਦੇ ਉੱਲੂ ਹੂਕਦੇ ਅਤੇ ਚੁਗ਼ਲ ਬੋਲਦੇ ਸਨ। ਨਹਿਰ ਦਾ ਪਾਣੀ ਉਸੇ ਸ਼ਾਨ ਨਾਲ ਵਗ ਰਿਹਾ ਸੀ। ਸਮੇਂ ਦੀ ਤੋਰ ਨੂੰ ਉੱਚੀਆਂ ਨੀਵੀਆਂ ਥਾਵਾਂ ਰੋਕ ਨਹੀਂ ਸਕਦੀਆਂ।

ਦਿਲ ਮਿਲ ਗੇ ਦੀ ਹੋਈ,
ਤੂੰ ਕਿਹੜਾ ਚੰਦ ਮੁੰਡਿਆ।

## 21

ਭੈਣਾਂ ਨੂੰ ਭਾਈ ਨਿੱਤ ਮਿਲਦੇ,
ਵਿਛੜੀ ਨੂੰ ਮਿਲੇ ਸਹੇਲੀ।

ਸ਼ਾਮੋ ਨੂੰ ਆਸ ਨਹੀਂ ਸੀ ਕਿ ਦਿਆਲਾ ਐਨੀ ਤਿਆਗੀ ਕਰ ਕੇ ਆਇਆ ਉਸ ਨੂੰ ਛੱਡ ਜਾਵੇਗਾ। ਪਰ ਉਸ ਦੇ ਚੁੱਪ ਪੌੜੀਆਂ ਉੱਤਰ ਜਾਣ ਨੇ ਉਸ ਦੇ ਦਿਲ ਤੇ ਬੜਾ ਅਸਰ ਕੀਤਾ। ਭਾਵੇਂ ਕਿੰਨੇ ਕੌੜੇ ਫਿੱਕੇ ਬੋਲ ਕਰ ਚੁੱਕਾ ਏ, ਪਰ ਇਸ ਦੇ ਦਿਲ ਵਿਚ ਹਾਲੇ ਵੀ ਮੇਰਾ ਪਿਆਰ ਧੜਕ ਰਿਹਾ ਹੈ। ਸ਼ਾਮੋ ਸਹੁਰੇ ਘਰ ਵਿਚੇ ਵਿਚ ਦੜ ਵਟ ਗਈ। ਉਸ ਦਿਆਲੇ ਦਾ ਉੱਕਾ ਈ ਨਾਂ ਨਾ ਲਿਆ। ਉਸ ਦੀ ਆਪਣੀ ਵੀ ਹੱਦੋਂ ਵੱਧ ਬਦਨਾਮੀ ਹੋਣੀ ਸੀ। ਲੋਕਾਂ ਨੇ ਸ਼ੱਕਾਂ ਕਰ ਕਰ ਗੱਲਾਂ ਬਣਾਉਣੀਆਂ ਸਨ। ਸ਼ਾਮੋ ਦੇ ਪਿੰਡ ਦਾ ਮੁੰਡਾ ਡਾਕਾ ਮਾਰਨ ਕਾਹਤੋਂ ਆਇਆ ? ਕੋਈ ਗੱਲ ਜ਼ਰੂਰ ਏ। ਉਸ ਨੂੰ ਦਿਆਲੇ ਦੀ ਇਸ ਹਰਕਤ 'ਤੇ ਗੁੱਸਾ ਜ਼ਰੂਰ ਸੀ, ਪਰ ਸਾਰੀ ਵਾਰਦਾਤ ਨੂੰ ਪੀ ਜਾਣ ਵਿਚ ਹੀ ਸਿਆਣਪ ਸਮਝੀ।

ਇਸ ਘਟਨਾ ਪਿੱਛੋਂ ਉਸ ਦਾ ਚੰਨੋ ਨੂੰ ਮਿਲਣ ਲਈ ਬੜਾ ਦਿਲ ਕਰ ਆਇਆ। ਉਹ ਚਾਹੁੰਦੀ ਸੀ, ਚੰਨੋ ਦੇ ਗਲ ਮਿਲ ਕੇ ਫੁੱਟ ਫੁੱਟ ਰੋਵੇ ਅਤੇ ਸਾਰੀ ਗੱਲ ਦੱਸੇ ਦਿਆਲੇ ਨੇ ਮੇਰੇ ਨਾਲ ਇਉਂ ਕੀਤਾ। ਸ਼ਾਮੋ ਨੇ ਚੰਨੋ ਨੂੰ ਉਸ ਦੇ ਸਹੁਰੀਂ ਇੱਕ ਸੁਨੇਹਾ ਘੱਲਿਆ ਕਿ ਤੁਸੀਂ ਦੋਵੇਂ ਜੀਅ ਆ ਕੇ ਮਿਲ ਜਾਵੋ। ਸ਼ਾਮੋ ਦੇ ਘਰ ਵਾਲਾ ਮੋਦਨ ਆਪਣੀ ਚੰਨੋ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਉਸ ਦੇ ਮਨਚਲੇ ਸੁਭਾਅ ਵਿਚ ਚੰਨੋ ਨੂੰ ਮਿਲਣ ਦੀ ਖਾਹਿਸ਼ ਤੇਜ਼ ਤੋਂ ਕਾਹਲੀ ਪੈ ਗਈ। ਉਹ ਸ਼ਾਮੋ ਨੂੰ ਕਹਿ ਰਿਹਾ ਸੀ, ਚੰਨੋ ਨੂੰ ਕਿਸੇ ਤਰ੍ਹਾਂ ਛੇਤੀ ਮੰਗਵਾ।

ਚੰਨੋ ਨੂੰ ਸ਼ਾਮੋ ਦੇ ਅੱਗੇ ਪਿੱਛੇ ਦੇ ਸੁਨੇਹੇ ਮਿਲ ਗਏ ਸਨ , ਪਰ ਕਬੀਲਦਾਰ ਘਰਾਂ ਦੇ ਧੰਦੇ ਹੀ ਅਜਿਹੇ ਹਨ ਕਿ ਜ਼ਿੰਦਗੀ ਨੂੰ ਆਪਣਾ ਗ਼ਮ ਗਲਤ ਕਰਨ ਲਈ ਵਿਹਲ ਨਹੀਂ ਦੇਂਦੇ। ਪੰਜਾਬ ਦੇ ਜੱਟਾਂ ਦਾ ਕੰਮ ਬੱਝਵੇਂ ਘੰਟਿਆਂ ਦਾ ਨਹੀਂ, ਸਗੋਂ ਉਮਰ ਦੇ ਆਖਰੀ ਸਾਹਾਂ ਤੱਕ ਹੱਡ ਤੋੜਵੀਂ ਤੋਰ ਵਿਚ ਜਾਰੀ ਰਹਿੰਦਾ ਹੈ। ਚੰਨੋ ਨੇ ਆਪਣੇ ਮਾਲਕ ਕੋਲ ਸ਼ਾਮੋ ਦੀ ਸੁਨੇਹੇ ਤਾਂਘ ਨੂੰ ਪ੍ਰਗਟ ਵੀ ਕੀਤਾ, ਪਰ ਉਸ ਅਣੋਬੜ ਥਾਂ ਜਾਣਾ ਚੰਗਾ ਨਾ ਸਮਝਿਆ। ਵਿਆਹ ਹੋ ਜਾਣ ਪਿੱਛੋਂ ਕੁੜੀਆਂ ਦਾ ਗੂੜ੍ਹਾ ਸਹੇਲਪੁਣਾ ਵੀ ਕੋਈ ਅਹਿਮੀਅਤ ਨਹੀਂ ਰੱਖਦਾ, ਪਰ ਮੁੰਡਿਆਂ ਦਾ ਮਾਮੂਲੀ ਮੂੰਹ-ਮੁਲਾਹਜ਼ਾ ਵੀ ਵਫ਼ਦਾਰ ਮੇਲ ਮਿਲਾਪ ਬਣ ਜਾਂਦਾ



ਹੈ। ਕੁੜੀਆਂ ਦੀਆਂ ਕੁਦਰਤੀ ਆਸਾਂ ਅਤੇ ਤਾਂਘਾਂ ਜੰਗਲੀ ਫਲਾਂ ਵਾਂਗ ਰਸ ਪੱਕ ਕੇ ਸੜਨ ਗਲਣ ਲਈ ਮਜ਼ਬੂਰ ਹੋ ਜਾਂਦੀਆਂ ਹਨ। ਦੋਵੇਂ ਸਹੇਲੀਆਂ ਮਿਲਣ ਦੀ ਖ਼ਾਹਿਸ਼ ਵਿਚ ਤਰਸਦੀਆਂ ਵਿਚੋ ਵਿਚ ਕੁੜ੍ਹ ਕੇ ਰਹਿ ਗਈਆਂ।

ਕਈ ਮਹੀਨੇ ਲੰਘ ਗਏ। ਰੁੱਖੀਆਂ ਟਾਹਣੀਆਂ ਵਿਚ ਹਰਿਆਵਲ ਮੁਸਕਾਈ। ਫਿਰ ਹਰੀਆਂ ਕਣਕਾਂ ਪੀਲੀਆਂ ਪੈ ਗਈਆਂ। ਦਾਤੀ ਦੇ ਖਰ੍ਹਵੇਂ ਦੰਦਿਆਂ ਨੇ ਖੇਤਾਂ ਦੇ ਖੇਤ ਸਾਫ਼ ਕਰ ਦਿੱਤੇ। ਕਣਕਾਂ ਫਲ੍ਹਿਆਂ ਅਤੇਂ ਬਲਦਾਂ ਦੇ ਪੈਰਾਂ ਹੇਠ ਦਰੜੀਆਂ ਜਾ ਰਹੀਆਂ ਸਨ। ਅੰਬਾਂ ਦਾ ਬੂਰ ਫਲ ਦੀ ਸ਼ਕਲ ਵਿਚ ਭਾਰਾ ਹੋ ਗਿਆ। ਕੋਇਲਾਂ ਦੀ ਹੂਕ ਗਰਮੀ ਦਾ ਗਿਲਾ ਕਰ ਰਹੀ ਸੀ। ਬਾਰਸ਼ਾਂ ਦੇ ਮੁੱਢ ਵਿਚ ਹੀ ਸ਼ਾਮੋ ਨੂੰ ਇੱਕ ਰਾਜ਼ਦਾਰ ਕੁੜੀ ਹੱਥ ਸੁਨੇਹਾ ਆਇਆ, "ਚੰਨੋ ਉਸ ਨੂੰ ਮਿਲਣ ਨੂੰ ਤਾਂਘ ਰਹੀ ਹੈ। ਤੁਸੀਂ ਦੋਵੇਂ ਜੀਅ ਬੁੱਟਰ ਆਵੋ। ਮਦੋਕੇ ਦੀਵਾਨ ਹੈ ਅਤੇ ਉੱਥੇ ਤੇਰੀ ਭੂਆ ਨੂੰ ਨਵੇਂ ਪਿੰਡ ਵੀ ਮਿਲਾਂਗੇ। ਇੱਕ ਹੋਰ ਗੱਲ ਰੂਪ ਦੇ ਮੁੰਡਾ ਹੋਇਆ ਏ।"

ਸ਼ਾਮੋ ਦਾ ਮਾਲਕ ਹਾਲੇ ਛੋਕਰਾ ਹੀ ਸੀ, ਭਾਵੇਂ ਪੜ੍ਹ ਕੇ ਕਾਫ਼ੀ ਤਿੱਖਾ ਹੋ ਚੁੱਕਾ ਸੀ। ਨਵੀਂ ਉਮਰ ਨੂੰ ਜਜ਼ਬਾਤ ਪੈਂਦੀ ਸੱਟ ਹੀ ਧੱਕਾ ਮਾਰਦੇ ਹਨ। ਬਾਬੂ ਨਿਸਰਦੀ ਪੈਲੀ ਹਵਾ ਦੇ ਬੁਲਿਆਂ ਨਾਲ ਹੁਲਾਰੇ ਖਾ ਜਾਂਦੀ ਹੈ। ਮੋਦਨ ਸ਼ਾਮੋ ਦੇ ਹੁਸਨ ਤੇ ਇੱਕ ਬਾਵਰਾ ਭੌਰਾ ਦਿਸਦਾ ਸੀ। ਉਹ ਉਸ ਦਾ ਪਤੀ ਹੋਣ ਨਾਲੋਂ ਬਹੁਤਾ ਦੇਵਰ ਦਿਸਦਾ ਸੀ। ਪਹਿਲੋਂ ਹੱਸ ਕੇ ਤੇ ਪਿੱਛੋਂ ਰੋ ਕੇ, ਸ਼ਾਮੋ ਨੇ ਉਸ ਨੂੰ ਮਨਾ ਲਿਆ ਕਿ ਮਦੋਕੇ ਦੀਵਾਨ ਵਿਖਾ ਲਿਆਵੇ ਅਤੇ ਨਵੇਂ ਪਿੰਡ ਭੂਆ; ਕੋਲ ਵੀ ਲੈ ਚਲੇ। ਉਂਜ ਉਸ ਨੂੰ ਆਈ ਨੂੰ ਛੇ ਮਹੀਨੇ ਹੋ ਗਏ ਸਨ। ਉਹ ਚਾਹੁੰਦੀ ਸੀ, ਨਵੇਂ ਪਿੰਡੋਂ ਪੇਕੀਂ ਚਲੀ ਜਾਵੇ। ਚੰਨੋ ਨੂੰ ਮਿਲਣ ਦੇ ਚਾਅ ਨੇ ਮੋਦਨ ਨੂੰ ਇੱਕ ਤਰ੍ਹਾਂ ਦੀਵਾਨਾ ਕਰ ਦਿੱਤਾ। ਉਸ ਘਰ ਗੱਲ ਤੋਰੀ ਕਿ ਅਸੀਂ ਨਵੇਂ ਪਿੰਡ ਸ਼ਾਮੋ ਦੀ ਭੂਆ ਨੂੰ ਮਿਲਣ ਜਾਣਾ ਏਂ। ਉਸ ਦੇ ਪਿਤਾ ਨੇ ਮੋਦਨ ਨੂੰ ਰੋਕ ਦਿੱਤਾ। ਉਹ ਮੋਦਨ ਨੂੰ ਹਾਲੇ ਛੋਹਰ ਹੀ ਸਮਝਦਾ ਸੀ ਅਤੇ ਸ਼ਾਮੋ ਦੇ ਪਈਆਂ ਟੂੰਮਾਂ ਉਸਨੂੰ ਰਾਹ ਵਿਚ ਖ਼ਤਰੇ ਦਾ ਅਹਿਸਾਸ ਕਰਾ ਰਹੀਆਂ ਸਨ। ਉਸ ਸ਼ਾਮੋ ਨੂੰ ਅੱਧਖੜ ਉਮਰ ਦੇ ਨਾਈ ਦੇ ਨਾਲ ਘੋੜੀ ਤੇ ਤੋਰ ਦਿੱਤਾ। ਮੋਦਨ ਦੰਦਾਂ ਨਾਲ ਬੁੱਲ੍ਹ ਤੋੜਦਾ ਹੀ ਰਹਿ ਗਿਆ।

ਘੋਲੀਏ ਤੋਂ ਨਵੇਂ ਪਿੰਡ ਨੂੰ ਆਉਂਦਿਆਂ ਬੁੱਟਰ ਰਾਹ ਵਿਚ ਪੈਂਦਾ ਸੀ। ਜਦ ਉਹ ਬੁੱਟਰ ਪਿੰਡ ਦੇ ਨੇੜੇ ਢੁਕੇ, ਸ਼ਾਮੋ ਸੋਚਣ ਲੱਗੀ, ਨਾਈ ਨੂੰ ਕਿਵੇਂ ਆਖਾਂ ਕਿ ਏਥੇ ਮੇਰੀ ਇਕ ਸਹੇਲੀ ਏ। ਉਸ ਨੂੰ ਸਾਰੇ ਰਾਹ ਸਿਰ ਖਪਾਣ ਤੇ ਵੀ ਕੋਈ ਢੱਜਦੀ ਗੱਲ ਨਹੀਂ ਸੁੱਝੀ ਸੀ। ਉਸ ਸੰਗਦਿਆਂ ਸੰਗਦਿਆਂ ਕਿਹਾ:

"ਬਾਬਾ ਜੀ!"

"ਹਾਂ ਭਾਈ!" ਨਾਈ ਨੇ ਅੱਗੇ ਤੁਰੇ ਜਾਂਦਿਆਂ ਉੱਤਰ ਦਿੱਤਾ।

"ਬੁੱਟਰ ਮੇਰੀ ਚਾਚੇ ਦੀ ਧੀ ਏ, ਉਨੂੰ ਜਾਂਦੇ ਮਿਲ ਚਲੀਏ।"

"ਚੰਗਾ ਭਾਈ, ਨਾਲੇ ਲੱਸੀ ਪੀ ਚੱਲਾਂਗੇ। ਉਹਦੇ ਸਹੁਰੇ ਦਾ ਕੀ ਨਾਂ ਏ?"

"ਬਾਬਾ ਸਹੁਰੇ ਦਾ ਨਾਂ ਤਾਂ ਮੈਂ ਜਾਣਦੀ ਨ੍ਹੀਂ ਪਰ ਪ੍ਰਾਹੁਣੇ ਦਾ ਨਾਂ ਕਰਮਾ ਏ।"

ਨਾਈ ਕਰਮੇ ਦਾ ਨਾਂ ਪੁੱਛ ਪੁੱਛ ਸ਼ਾਮੋ ਨੂੰ ਉਸ ਦੇ ਘਰ ਲੈ ਆਇਆ। ਚੰਨੋ ਵਿਹ ਵਿਚ ਪਟੜੇ 'ਤੇ ਕੱਪੜੇ ਧੋ ਰਹੀ ਸੀ। ਉਹ ਸ਼ਾਮੋ ਨੂੰ ਦੇਖਦੇ ਸਾਰ ਹਰੀ ਹੋ ਗਈ ਅਤੇ ਥਾਪੀ ਛੱਡ ਕੇ ਉਠ ਖਲੋਤੀ।

"ਅੱਜ ਤਾਂ ਭਾਗਾਂ ਵਾਲਾ ਦਿਨ ਏ। ਕਾਂ ਕਲਾਂਦਾ ਸੀ ਸਵੇਰ ਦਾ ਈ, ਸੈਹ ਭਰਾ ਦੀ!" ਚੰਨੋ ਸ਼ਾਮੋ ਨੂੰ ਜੱਫੀ ਵਿਚ ਘੁੱਟ ਕੇ ਮਿਲੀ ਅਤੇ ਅਣਚੱਕੇ ਚਾਅ ਨਾਲ ਉਸ ਦਾ ਵਿਹੜੇ ਪੈਰ ਨਹੀਂ ਲੱਗਦਾ ਸੀ। "ਕਿਸੇ ਠੀਕ ਆਖਿਆ ਏ ਭੈਣੇ:

ਪੂਰ ਬੇੜੀ ਦਾ ਤ੍ਰਿੰਵਣ ਦੀਆਂ ਕੁੜੀਆਂ,
ਸਬੱਬ ਨਾਲ ਹੋਣ 'ਕੱਠੀਆਂ।"

ਚੰਨੋ ਦੀ ਸੱਸ ਨਿਹਾਲੋ ਨੇ ਨੂੰਹ ਦੀ ਭੈਣ ਨੂੰ ਤੱਕ ਕੇ ਮੱਥੇ ਤੀਊੜੀਆਂ ਪਾ ਲਈਆਂ। ਪਰ ਰਿਵਾਜ਼ ਵਜੋਂ ਉਸ ਸ਼ਾਮੋ ਦਾ ਸਿਰ ਪਲੋਸਿਆ ਅਤੇ ਮਿੱਠੀਆਂ ਮਾਰਦਿਆਂ ਸੁੱਖ ਸਾਂਦ ਪੁੱਛੀ। ਨਾਈ ਨੇ ਇੱਕ ਖੁਰਲੀ ਉੱਤੇ ਘੋੜੀ ਬੰਨ੍ਹ ਦਿੱਤੀ ਅਤੇ ਆਪ ਦਲਾਨ ਦੀ ਛੱਤ ਵੱਲ ਤੱਕ ਕੇ ਨਾਈਆਂ ਦੀ ਆਦਤ ਅਨੁਸਾਰ ਕਰਮੇ ਦੀ ਆਰਥਿਕ ਹਾਲਤ ਦਾ ਅਨੁਮਾਨ ਲਾਉਣਾ ਚਾਹਿਆ। ਕੜੀਆਂ ਅਤੇ ਕਾਨਿਆਂ ਦੀ ਸਾਧਾਰਨ ਛੱਤ ਵਿਚ ਗਿੱਠ ਗਿੱਠ ਜਾਲੇ ਲਮਕ ਰਹੇ ਸਨ। ਚੂਹੇ ਅਤੇ ਕਿਰਲੀਆਂ ਕੌਡ-ਕਬੱਡੀ ਖੇਡ ਰਹੇ ਸਨ। ਲੱਸੀ ਪਾਣੀ ਪੀਂਦਿਆਂ ਨੂੰ ਕਰਮਾ ਵੀ ਬਾਹਰੋਂ ਆ ਗਿਆ। ਪਰ ਪਟੋਲੇ ਵਰਗੀ ਸਾਲੀ ਆਈ ਵੇਖ ਕੇ ਉਸ ਦੇ ਸਉਲੇ ਚਿਹਰੇ ਵਿਚ ਲਾਲੀ ਦੀਆਂ ਲੱਛਾਂ ਪੈਣ ਲੱਗ ਪਈਆਂ।

"ਸਾ ਸਰੀ ਕਾਲ!" ਕਰਮੇ ਨੇ ਖ਼ੁਸ਼ੀ ਵਿਚ ਥੋੜ੍ਹਾ ਸਿਰ ਝੁਕਾ ਦਿੱਤਾ।

"ਸਾ ਸਰੀ ਕਾਲ! ਤੂੰ ਤਾਂ ਨਹੀਂ ਆਉਂਦਾ, ਮੈਂ ਕਿਹਾ ਮਿਲ ਈ ਆਵਾਂ।"

"ਜੀ ਆਈ ਨੂੰ। ਮੈਨੂੰ ਤਾਂ ਕੰਮ ਹੀ ਨਹੀਂ ਛੱਡਦੇ। ਮੈਂ ਤਾਂ ਕਪੂਰੀ ਵੀ ਘੱਟ ਵੱਧ ਈ ਗਿਆ ਆਂ।"

"ਚੰਗਾ ਚੱਲ ਹੁਣ ਤਿਆਰ ਹੋ ਜਾ। ਮੈਂ ਥੋਨੂੰ ਲੈਣ ਆਈ ਆਂ।" ਸ਼ਾਮੋ ਨੇ ਥੋੜ੍ਹਾ ਚੰਨੋ ਵੱਲ ਤੱਕਦਿਆਂ ਕਿਹਾ।

"ਮੈਨੂੰ ਕੌਣ ਲਿਜਾਂਦਾ ਏ।" ਕਰਮੇ ਦਾ ਵਿਸਰ ਭੋਲੇ ਹਉਕਾ ਨਿਕਲ ਗਿਆ।

"ਜੀਜਾ, ਮੈਂ ਲੈਣ ਆਈ ਹਾਂ, ਮੈਂ।" ਸ਼ਾਮੋ ਨੇ ਹਿੱਕ ਥਾਪੜੀ।

"ਮੇਰੀ ਤਾਂ ਸ਼ਾਮੋ ਮੱਕੀ ਬੀਜਣ ਵਾਲੀ ਏ, ਹਾਲੇ ਹੁਣੇ ਰੇਹ ਪਾ ਕੇ ਹਟਿਆ ਆਂ।"

"ਕੋਈ ਪਿੱਛੋਂ ਬੀਜ ਦੇਵੇਗਾ, ਕਿਸੇ ਨੂੰ ਆਖ ਚਲ।"

"ਖੇਤੀ ਕੀ, ਤੇ ਬਗਾਨਿਆਂ ਗੋਚਰੀ ਕੀ।"

"ਤੂੰ ਨਹੀਂ ਜਾਣਾ ਤਾਂ ਚੰਨੋ ਨੂੰ ਤਿਆਰ ਕਰ ਦੇ ਜ਼ਰੂਰ। ਤੂੰ ਮੱਕੀ ਬੀਜ ਕੇ ਆ ਜਾਵੀਂ।"

"ਸਾਲੀ ਅੱਧ ਵਾਲੀ ਹੁੰਦੀ ਐ, ਉਹਦੀ ਗੱਲ ਮੋੜੀ ਨਹੀਂ ਜਾਂਦੀ।" ਕਰਮਾ ਏਨੀ ਗੱਲ ਕਹਿ ਕੇ ਰਜ਼ਾਮੰਦੀ ਵਿਚ ਮੁਸਕਰਾ ਪਿਆ।

ਚੰਨੋ ਨੇ ਉਨ੍ਹਾਂ ਦੇ ਆਉਣ ਤੋਂ ਅੱਗੋਂ ਹੀ ਕਰਮੇ ਨੂੰ ਮਨਾਇਆ ਹੋਇਆ ਸੀ ਕਿ ਮੈਂ ਪੇਕੀਂ ਜਾਣਾ ਏਂ।

ਚੰਨੋ ਕਰਮੇ ਨਾਲ ਜਦ ਵੀ ਕੋਈ ਕਬੀਲਦਾਰੀ ਦੀ ਗੱਲ ਕਰਦੀ ਸੀ, ਵਲ ਫੇਰ ਤੋਂ ਬਿਨਾਂ ਬਿਲਕੁਲ ਸਾਫ਼ ਸਾਫ਼ ਕਹਿ ਦਿਆ ਕਰਦੀ ਸੀ। ਕਰਮਾ ਉਸ ਦਾ ਅੰਤਰ ਆਤਮਾ, ਪ੍ਰਭਾਵ ਮੰਨਦਾ ਸੀ। ਉਹ ਉਸ ਦੇ ਕੰਮ ਕਾਰ ਵਲੋਂ ਖ਼ੁਸ਼ ਸੀ। ਚੰਨੋ ਦੀ ਰਾਏ ਹੀ ਬਹੁਤ ਵਾਰ ਉਸ ਦਾ ਫ਼ੈਸਲਾ ਹੁੰਦੀ ਸੀ। ਰੋਟੀ ਖਾ ਲੈਣ ਪਿੱਛੋਂ ਚੰਨੋ ਵੀ ਸ਼ਾਮੋ ਨਾਲ ਤਿਆਰ ਹੋ ਗਈ।



ਉਸ ਆਪਣੇ ਸੰਦੂਕ ਵਿਚੋਂ ਕੱਪੜੇ ਕੱਢੇ ਅਤੇ ਛੋਟੀ ਜਿਹੀ ਗੰਢੜੀ ਬੰਨ੍ਹ ਲਈ।

ਨਵਾਂ ਪਿੰਡ ਬੁੱਟਰੋਂ ਚਾਰ ਕੋਹ ਸੀ। ਸ਼ਾਮੋ ਹੋਰਾਂ ਸਾਰਾ ਦੁਪਹਿਰਾ ਚੰਨੋ ਦੇ ਸਹੁਰੇ ਘਰ ਲੰਘਾਇਆ ਤੇ ਦਿਨ ਢਲੇ ਪਿੱਛੋਂ ਓਥੋਂ ਤੁਰ ਪਏ। ਕਰਮਾ ਉਨ੍ਹਾਂ ਨੂੰ ਬਾਹਰ ਦੂਰ ਤੱਕ ਛੱਡਣ ਆਇਆ। ਸ਼ਾਮੋ ਉਸ ਨਾਲ ਸਾਲੀ ਦੀ ਹੈਸੀਅਤ ਵਿਚ ਮਚਲ ਮਚਲ ਗੱਲਾਂ ਕਰ ਰਹੀ ਸੀ ਅਤੇ ਚੰਨੋ ਖਚਰੀਆਂ ਨਜ਼ਰਾਂ ਨਾਲ ਵੇਖ ਕੇ ਮੁਸਕਰਾ ਪੈਂਦੀ। ਪਰ ਉਸ ਦੇ ਅੰਦਰੋਂ ਇੱਕ ਨਵੀਂ ਖ਼ੁਸ਼ੀ ਜਨਮ ਲੈ ਰਹੀ ਸੀ, ਜਿਸ ਨੂੰ ਉਹ ਕਦੇ ਪੁੱਛਣ 'ਤੇ ਵੀ ਨਾ ਦੱਸ ਸਕਦੀ। ਕਰਮੇ ਨੇ ਮੁੜਨ ਦੀ ਨੀਅਤ ਨਾਲ ਸਾਰਿਆਂ ਨੂੰ ਫ਼ਤਹਿ ਬੁਲਾਈ। ਸ਼ਾਮੋ ਨੇ ਉਸ ਚਿਤਾਵਨੀ ਵਜੋਂ ਫਿਰ ਕਿਹਾ:

"ਤੀਆਂ ਨੂੰ ਜ਼ਰੂਰ ਆਵੀਂ? ਮੱਕੀ ਬੀਜ ਕੇ।"

"ਜ਼ਰੂਰ ਆਊਂਗਾ।"

ਕਰਮਾ ਪਿੱਛੇ ਪਰਤ ਗਿਆ। ਦੋਵੇਂ ਸਹੇਲੀਆਂ ਘੋੜੀ ਉੱਤੇ ਚੜ੍ਹ ਗਈਆਂ। ਨਾਈ ਅੱਗੇ ਅੱਗੇ ਜਾ ਰਿਹਾ ਸੀ। ਗੱਲਾਂ ਕਰਨ ਖ਼ਾਤਰ ਉਨ੍ਹਾਂ ਜਾਣ ਕੇ ਵਿੱਥ ਕਰ ਲਈ ਸੀ। ਦੋਵੇਂ ਦੁੱਖ ਸੁੱਖ ਕਰਨ ਲੱਗ ਪਈਆਂ। ਚੰਨੋ ਨੇ ਸੱਸ ਦੇ ਨੱਕ ਬੁੱਲ੍ਹ ਮਾਰਨ ਅਤੇ ਕੌੜੀਆਂ ਕੁਸੈਲੀਆਂ ਦਾ ਕਚੀਰਾ ਕੀਤਾ। ਸ਼ਾਮੋ ਨੇ ਦਿਆਲੇ ਦੇ ਡਾਕੇ ਵਾਲੀ ਗੱਲ ਸੁਣਾ ਕੇ ਚੰਨੋ ਦੇ ਹਵਾਸ ਗੁੰਮ ਕਰ ਦਿੱਤੇ।

"ਚੰਦਰੇ ਦਾ ਐਨਾ ਜੇਰਾ!"

"ਪਰ ਭੈਣ, ਮੈਂ ਤਾਂ ਕਹਿੰਦੀ ਆਂ ਹਾਲੇ ਵੀ ਸ਼ਾਬਾਸ਼ੇ ਉਹਦੇ, ਜੀਹਨੇ ਫੇਰ ਵੀ ਮੰਨ ਲਈ ਅਤੇ ਗੱਲ 'ਤੇ ਮਿੱਟੀ ਪੈ ਗਈ।"

ਸੱਜੇ ਪਾਸਿਓਂ ਇਕ ਖੇਤ ਦੀ ਵੱਟ ਤੇ ਧੌਣ ਚੁਕਿਆ ਕਾਲਾ ਤਿੱਤਰ ਬੋਲਿਆ। ਚੰਗਾ ਸ਼ਗਨ ਸਮਝ ਕੇ ਦੋਵੇਂ ਸਹੇਲੀਆਂ ਇੱਕ ਦੂਜੀ ਵੱਲ ਤੱਕ ਕੇ ਮੁਸਕਰਾ ਪਈਆਂ। ਉਹ ਸਾਰਾ ਦੁੱਖ ਦਲਿੱਦਰ ਲਾਹ ਕੇ ਹੌਲੀਆਂ ਫੁੱਲ ਹੋ ਚੁੱਕੀਆਂ ਸਨ ਅਤੇ ਉਨ੍ਹਾਂ ਦੇ ਭਰੇ ਮੁਟਿਆਰ ਚਿਹਰਿਆਂ 'ਤੇ ਗੋਰੀਆਂ ਸ਼ੋਖ ਲਹਿਰਾਂ ਪ੍ਰਸੰਨ ਨਿਰਤ ਵਿਚ ਹੇਲ ਮੇਲ ਸਨ। ਸ਼ਾਮੋ ਨੇ ਵੱਖੀ ਵਿਚ ਕੁਤਕਤਾਰੀਆਂ ਕੱਢਦਿਆਂ ਕਿਹਾ:

"ਦੱਸ ਫੇਰ ਹੁਣ ਕੀ ਖੁਆਉਣਾ ਏ?"

"ਕਾਹਦਾ?" ਚੰਨੋ ਦੇ ਮਚਲਦੇ ਚਿਹਰੇ ਪਿਛਵਾੜੇ ਹਾਸਾ ਅਤੇ ਸ਼ੋਖ਼ੀ ਰੁਕੇ ਪਏ ਸਨ ਅਤੇ ਸੰਗ ਦੀ ਪਤਲੀ ਚਾਦਰ ਵਿਚ ਦੀ ਪਲੇ ਪਲੇ ਝਾਤੀਆਂ ਮਾਰ ਰਹੇ ਸਨ।

"ਤੈਨੂੰ ਪਤਾ ਈ ਨਹੀਂ ਅਜੇ? ਆਪਾਂ ਕਿੱਥੇ ਨੂੰ ਚਲੇ ਆਂ ਭਲਾ?" ਸ਼ਾਮੋ ਦਾ ਮੱਥਾ ਤਣਿਆ ਹੋਇਆ ਸੀ ਅਤੇ ਹੇਠਲਾ ਬੁਲ੍ਹ ਨਖ਼ਰੇ ਨਾਲ ਦੰਦਾਂ ਵਿਚ ਫੜਿਆ ਹੋਇਆ ਸੀ।

"ਤੇਰੀ ਭੂਆ ਕੋਲ!"

"ਧਗੜੇ ਦਾ ਨਾਂ ਲੈਂਦਿਆਂ ਸੰਗ ਆਉਂਦੀ ਐ।" ਦੋਹਾਂ ਦਾ ਇੱਕ ਵਾਰ ਹੀ ਹਾਸਾ ਨਿਕਲ ਗਿਆ।

"ਤੈਨੂੰ ਵੀ ਮਿਲ ਪਊਗਾ, ਇਕ ਦਿਨ ਪਿੱਛੋਂ। ਮੇਰਾ ਤਾਂ ਸਈਂ ਸਬੱਬੀ ਮੇਲ ਐ।"

"ਉਹਦੀ ਬੇਰੜੇ ਦੀ ਗੱਲ ਨਾ ਕਰ ਮੇਰੇ ਕੋਲ।" ਸ਼ਾਮੋ ਨੇ ਤੀਊੜੀਆਂ ਪਾਉਂਦਿਆਂ ਆਖਿਆ, "ਸਿਆਣਪ ਰੂਪ ਦੀ, ਹੋਰ ਸਭ ਝੂਠ।"

ਰੂਪ ਦੀ ਸਿਫ਼ਤ ਸੁਣ ਕੇ ਚੰਨੋ ਦਾ ਅੰਦਰ ਮਾਣ ਨਾਲ ਭਰ ਗਿਆ। ਉਸਦੀਆਂ ਅੱਖਾਂ ਸਤਿਕਾਰ ਤੇ ਪਿਆਰ ਦੇ ਨਸ਼ੇ ਨਾਲ ਝੁਲ੍ਹ ਪਈਆਂ। ਜਜ਼ਬਾਤ ਅਤੇ ਖ਼ਿਆਲ ਨਾਲ ਟੱਕਰ ਖਾਂਦੀ ਹਰ ਵਿਸ਼ੇਸ਼ਤਾ ਜ਼ਿੰਦਗੀ ਅੰਗ ਬਣ ਜਾਂਦੀ ਹੈ। ਰੂਪ ਦਾ ਜ਼ਿਕਰ ਚੰਨੋ ਨੂੰ ਆਪਣਾ ਲੱਗਦਾ ਸੀ। ਉਹ ਗੋਰੀ ਤੋਂ ਮਿੱਠੀ ਅਤੇ ਖੀਵੀ ਹੁੰਦੀ ਜਾ ਰਹੀ ਸੀ। ਸ਼ਾਮੋ ਨੇ ਫਿਰ ਕਿਹਾ:

"ਰੂਪ ਵਰਗਾ ਕਿਸੇ ਨੇ ਬਣ ਜਾਣਾ ਏਂ, ਜਿਵੇਂ ਆਖਣਾ ਉਸੇ ਤਰ੍ਹਾਂ ਮੰਨ ਲੈਣਾ। ਅਨੀ ਉਹਦੇ ਮੁੰਡੇ ਦਾ ਤੈਨੂੰ ਕਿਵੇਂ ਪਤਾ ਲੱਗਾ ?"

"ਬੁੱਟਰ ਦੀ ਇੱਕ ਬ੍ਰਾਹਮਣੀ ਨਵੇਂ ਪਿੰਡ ਦੀ ਜਜਮਾਨੀ ਪ੍ਰੋਹਤੀ ਕਰਦੀ ਏ। ਸਾਡੇ ਘਰ ਉਸਦੀ ਰੋਟੀ ਲੱਗੀ ਹੋਈ ਹੈ। ਗੱਲਾਂ ਗੱਲਾਂ ਵਿਚ ਉਹ ਦੱਸ ਗਈ ਸੀ। ਉਹਦੇ ਰਾਹੀਂ ਰੂਪ ਦੀ ਸੁਖ ਸਾਂਦ ਦਾ ਪਤਾ ਲੱਗ ਜਾਂਦਾ ਹੈ।"

ਜਦ ਉਹ ਗੱਲਾਂ ਕਰਦੀਆਂ ਹੌਲੀ ਹੌਲੀ ਨਵੇਂ ਪਿੰਡ ਦੇ ਨੇੜੇ ਪਹੁੰਚੀਆਂ, ਆਥਣ ਹੋ ਚੁੱਕਾ ਸੀ। ਪਾਲੀ ਮਹੀਆਂ ਘਰਾਂ ਨੂੰ ਮੋੜ ਲਿਆਏ ਸਨ ਅਤੇ ਵਾਗੀਆਂ ਵੱਗ ਛੇੜ ਦਿੱਤੇ ਸਨ। ਮੀਂਹ ਪੈ ਜਾਣ ਕਰਕੇ ਖੇਤਾਂ ਵਿਚ ਘਾਹ ਉੱਗ ਆਇਆ ਸੀ। ਪਿੰਡ ਦਾ ਛੱਪੜ ਪਾਣੀ ਨਾਲ ਭਰਿਆ ਹਲੋਰਾ ਖਾ ਰਿਹਾ ਸੀ। ਸ਼ਾਮੋ ਅਤੇ ਚੰਨੋ ਘੋੜੀ ਤੋਂ ਉੱਤਰ ਪਈਆਂ। ਨਾਈ ਘੋੜੀ ਦੀ ਵਾਗ ਫੜ ਕੇ ਅੱਗੇ ਤੁਰ ਪਿਆ। ਪਰ੍ਹੇ ਵਿਚ ਬੈਠੇ ਜਗੀਰ ਨੇ ਚੰਨੋ ਅਤੇ ਸ਼ਾਮੋ ਨੂੰ ਪਛਾਣ ਲਿਆ ਅਤੇ ਖੁਸ਼ੀ ਵਿਚ ਡੌਰ ਭੌਰ ਹੁੰਦਿਆਂ ਉਸ ਅੱਗੇ ਤੁਰੇ ਜਾਂਦੇ ਨਾਈ ਨੂੰ ਤਾੜਿਆ, ਬਈ ਕੌਣ ਏ ? ਕੁਝ ਕਹਿਣਾ ਚਾਹੁੰਦਾ ਸੀ, ਪਰ ਪਰ੍ਹੇ ਵਿਚ ਹੋਣ ਕਰਕੇ ਕੁਝ ਵੀ ਨਾ ਆਖ ਸਕਿਆ। ਚੰਨੋ ਅਤੇ ਸ਼ਾਮੋ ਉਸ ਨੂੰ ਗੁੱਝੀਆਂ ਨਜ਼ਰਾਂ ਨਾਲ ਤੱਕਦੀਆਂ ਅੱਗੇ ਲੰਘ ਗਈਆਂ। ਚੰਨੋ ਨੇ ਮਨ ਵਿਚ ਸਮਝ ਲਿਆ ਕਿ ਰੂਪ ਨੂੰ ਮੇਰੇ ਆਉਣ ਦਾ ਸੁਨੇਹਾ ਮਿਲ ਗਿਆ ਹੈ। ਮੁਟਿਆਰਾਂ ਨੂੰ ਵੇਖ ਕੇ ਗੱਭਰੂ ਮੁੰਡਿਆਂ ਦੇ ਕਾਲਜੇ ਮੱਚ ਕੇ ਰਹਿ ਗਏ।

ਉਨ੍ਹਾਂ ਨੂੰ ਘਰ ਆਇਆਂ ਵੇਖ ਕੇ ਸੰਤੀ ਨੂੰ ਚਾਅ ਚੜ੍ਹ ਗਿਆ:

"ਅਨੀ ਸੌਂਹ ਭਰਾ ਦੀ!" ਉਹ ਦੋਹਾਂ ਨੂੰ ਘੁੱਟ ਕੇ ਮਿਲੀ। "ਮੈਨੂੰ ਤਾਂ ਅਸਚਰਜ ਲਗਿਆ ਏ, ਤੁਸੀਂ ਦੋਵੇਂ 'ਕੱਠੀਆਂ ਕਿਵੇਂ ਹੋ ਗਈਆਂ।"

"ਵੇਖ ਲੈ ਭੂਆ! ਮਾਪੇ ਵਿਆਹ ਕੇ ਪਿੱਛੋਂ ਬਾਤ ਨ੍ਹੀਂ ਪੁੱਛਦੇ, ਭਾਵੇਂ ਦੁਖਦਾ ਮਰੇ, ਕੋਈ ਸੁਖਦਾ ਮਰੇ", ਚੰਨੋ ਨੇ ਪੀੜ੍ਹੀ ਲੈਂਦਿਆਂ ਆਖਿਆ। ਪਰ ਉਸ ਦੇ ਅੰਦਰ ਇੱਕ ਜਲੂਣ ਛੁਟ ਰਹੀ ਸੀ, ਉਹ ਕਦੋਂ ਰੂਪ ਨੂੰ ਦੇਖੇ ਜਾਂ ਉਹਦੀ ਕੋਈ ਸੋਅ ਲਿਆ ਕੇ ਦੇਵੇ।

***

ਰੂਪ ਉਸ ਦਿਨ ਪਿੰਡ ਨਹੀਂ ਸੀ ਅਤੇ ਤਖਾਣਵਧ ਆਪਣੇ ਇੱਕ ਮਿੱਤਰ ਕੋਲ ਬਲਦ ਮੁੱਲ ਲੈਣ ਗਿਆ ਹੋਇਆ ਸੀ। ਐਤਕੀਂ ਦੇ ਸਾਲ ਉਹ ਦੋ ਦੀ ਥਾਂ ਤਿੰਨ ਬਲਦ ਕਰ ਕੇ ਵਾਹੀ ਦਾ ਕੰਮ ਵਧਾ ਦੇਣਾ ਚਾਹੁੰਦਾ ਸੀ। ਜਗੀਰ ਨੂੰ ਉਸ ਦੇ ਤਖਾਣਵਧ ਗਏ ਹੋਣ ਦਾ ਪਤਾ ਸੀ, ਸਗੋਂ ਰੂਪ ਦੇ ਨਾਲ ਖਿੱਚਣ ਤੇ ਵੀ ਪਿੰਡ ਰਹਿ ਪਿਆ ਸੀ। ਉਸ ਉਦੋਂ ਹੀ ਰੂਪ ਵਾਲੇ ਬੋਤੇ ਉੱਤੇ ਦੌੜਾ ਸੁੱਟ ਕੇ ਉਸ ਨੂੰ ਰੱਸੇ ਨਾਲ ਹੀ ਕੱਸ ਲਿਆ ਅਤੇ ਵਖੀਆਂ ਛਲਕਾਉਂਦਾ ਤਖਾਣਵਧ ਨੂੰ ਸਿੱਧਾ ਹੋ ਤੁਰਿਆ। ਸੂਆ ਟਪਦਿਆਂ ਹੀ ਉਸ ਨੂੰ ਦਿਨ ਛੁਪ ਗਿਆ ਅਤੇ ਜਦ ਪਿੰਡ ਗਿਆ ਤਾਂ ਕਾਫ਼ੀ ਹਨੇਰਾ ਹੋ ਚੁੱਕਿਆ ਸੀ। ਉਸ ਨੂੰ ਰੂਪ ਨੇ ਬੂਹੇ ਅੱਗੇ ਬੋਤੇ ਤੋਂ ਉਤਰਦਿਆਂ ਦੇਖ ਲਿਆ। ਇੱਕ ਪਲ ਭਰ ਵਿਚ ਉਸ ਦਾ ਦਿਲ ਧੜਕਿਆ, ਜਿਹੜਾ ਜਗੀਰ ਕੁਵੇਲੇ ਆਇਆ ਹੈ, ਸੁਖ ਹੋਵੇ!

"ਕਿਉਂ ਸੁਖ ਤਾਂ ਹੈ ?"

"ਆਹੋ ਸੁਖ ਈ ਐ, ਤੂੰ ਬੋਤੇ 'ਤੇ ਬਹਿਣ ਵਾਲੀ ਗੱਲ ਕਰ, ਛੇਤੀ ਪਿੰਡ ਨੂੰ ਜਾਣਾ ਏ।" ਜਗੀਰ ਨੇ ਥੋੜ੍ਹੀ ਜਾਣ ਕੇ ਕਾਹਲੀ ਕਰਦਿਆਂ ਉੱਤਰ ਦਿੱਤਾ।

"ਓਏ ਕੋਈ ਗੱਲ ਵੀ ?"

"ਗੱਲ ਰਾਹ ਵਿਚ ਦੱਸਾਂਗਾ, ਐਨਾ ਟੈਮ ਨ੍ਹੀਂ।"

ਰੂਪ ਨੇ ਖ਼ਿਆਲ ਕੀਤਾ, ਕਿਤੇ ਪਿੰਡ ਵਿਚ ਲੜਾਈ ਫ਼ਸਾਦ ਨਾ ਹੋ ਗਿਆ ਹੋਵੇ। ਉਹ ਆਪਣੇ ਮਿੱਤਰ ਤੋਂ ਵਿਦਾ ਲੈ ਕੇ ਬੋਤੇ ਉੱਤੇ ਬਹਿ ਗਿਆ। ਹਿਚਕੂੰ ਹਿਚਕੂੰ ਕਰਦਾ ਬੋਤਾ ਉਨ੍ਹੀਂ ਪੈਰੀਂ ਵਾਪਸ ਹੋ ਤੁਰਿਆ।

"ਨ੍ਹੇਰਾ ਏ, ਬੋਤੇ ਨੂੰ ਹੌਲੀ ਤੋਰ, ਬੋਤਾ ਡਿੱਗੂ, ਨਾਲੇ ਆਪਾਂ ਧੌਣ ਭਨਾਵਾਂਗੇ।" ਰੂਪ ਨੇ ਜਗੀਰ ਨੂੰ ਚਿਤਾਵਨੀ ਵਜੋਂ ਆਖਿਆ। ਜਗੀਰ ਦਾ ਆਪੇ ਉੱਤੇ ਜ਼ੋਰੀਂ ਪਾਇਆ ਕਾਬੂ ਹਿਲ ਗਿਆ ਅਤੇ ਉਸ ਦਾ ਹਾਸਾ ਨਿਕਲ ਗਿਆ। ਉਸ ਦੇ ਹੱਸ ਪੈਣ ਨਾਲ ਰੂਪ ਨੂੰ ਐਨੀ ਤਸੱਲੀ ਹੋ ਗਈ ਕਿ ਕੋਈ ਖ਼ਤਰੇ ਵਾਲੀ ਗੱਲ ਨਹੀਂ।

"ਹੱਸਦਾ ਏਂ ਓਏ, ਦੱਸਦਾ ਨਹੀਂ ਕੁਛ ?"

"ਜੇ ਅੱਜ ਸੁਰਗ ਵਿਚ ਵਾੜ ਦਿਆਂ ਸਨ੍ਹੇ ਬੋਤੇ, ਫਿਰ ਯਾਰਾਂ ਨੂੰ ਮੰਨ ਜੇਂ।"

"ਤੇਨੂੰ ਪੀਰਾ ਅੱਗੇ ਈ ਮੰਨਦੇ ਆਂ, ਤੂੰ ਗੱਲ ਤਾਂ ਦੱਸੇਂ ?" ਰੂਪ ਭੇਤ ਜਾਣਨ ਲਈ ਉਤਾਵਲਾ ਸੀ।

"ਮੂਰਤਾਂ ਆਈਆਂ ਏਂ। ਤੂੰ ਏਥੇ ਬਲਦਾਂ ਦੀਆਂ ਪੂਛਾਂ ਭੰਨਦਾ ਫਿਰਦਾ ਏਂ, ਘਰ ਘੋੜੀਆਂ ਕੰਡਿਆਲੇ ਚਬਦੀਆਂ ਏਂ।"

"ਓਏ ਕੌਣ ?"

"ਪਿਉਣ ਵਾਲੀ ਵੀ ਗੱਲ ਮੰਨ ਲੈ ਹੁਣੇ ਈਂ।"

"ਸਾਲਿਆ ਅੱਗੇ ਨੀਂ ਪੀਤੀ ਕਦੇ।"

"ਹੁਣ ਤਾਂ ਮੈਨੂੰ 'ਕੇਰਾਂ ਸ਼ਰਾਬ 'ਚ ਨੁਆ ਦੇ, ਬਾਈ ਨੂੰ ਆਹਨਾਂ, ਪੀਤਿਆਂ ਨਹੀਂ ਰੱਜ ਆਉਂਦਾ।"

"ਖਲ੍ਹਾਰ ਬੋਤੇ ਨੂੰ, ਪਹਿਲੋਂ ਦੱਸ ਕੌਣ ਆਈਆਂ ਏ।" ਰੂਪ ਨੇ ਬੋਤੇ ਦੀ ਮੁਹਾਰ ਨੂੰ ਹੱਥ ਪਾਉਂਦਿਆਂ ਪੁੱਛਿਆ।

"ਡਾਕਦਾਰ ਆਂਹਦੇ ਐ, ਬਾਹਲੀ ਖੁਸ਼ੀ ਵਾਲੀ ਗੱਲ ਛੇਤੀ ਨਹੀਂ ਦੱਸਣੀ ਚਾਹੀਦੀ।"

ਰੂਪ ਦਾ ਦਿਲ ਖੁਸ਼ੀ ਵਿਚ ਧੜਕਣ ਲੱਗ ਪਿਆ। ਸੂਏ ਦੇ ਪੁਲ ਦੀ ਧਾਰ ਨੀਵੇਂ ਥਾਂ ਡਿੱਗ ਕੇ ਪਾਣੀ ਨੂੰ ਰਿੜਕ ਰਹੀ ਸੀ।

"ਓਏ ਬੰਦਾ ਨਹੀਂ ਬਣਦਾ ਜਗੀਰ।"

"ਆਨੇ ਨਾ ਕਾਲੇ ਪੀਲੇ ਕੱਢ। ਉਹ ਆਈਆਂ ਕਪੂਰਿਆਂ ਵਾਲੀਆਂ ....!"

"ਸੌਂਹ ਖਾ ਤਾਂ ?" ਰੂਪ ਦੇ ਦਿਲ ਨੇ ਇੱਕ ਵਾਰ ਹੀ ਉਛਾਲਾ ਖਾਧਾ।

"ਮੈਂ ਕਿਹਾ, ਅੱਡੇ ਦੀਆਂ ਬੜੀਆਂ ਪੱਕੀਆਂ ਏਂ। ਗੇੜੇ ਕੱਢਣੀਆਂ ਏਂ, ਬਹਿਣ ਲਈ ਛਤਰੀ ਨ੍ਹੀਂ ਦੀਂਹਦੀ ਕਿਤੇ। ਇਸ਼ਕ ਸਾਲਾ ਲੰਡੇ ਦਾ ਖੁਆਰ ਕਰਦਾ ਫਿਰਦਾ ਏ ਪਿੰਡ ਪਿੰਡ। ਨਗਰ ਢੰਡੋਰਾ ਫੇਰਦੀ, ਪ੍ਰੀਤ ਨਾ ਕਰਿਓ ਕੋਏ।" ਜਗੀਰ ਮੁੱਛ ਨੂੰ ਤਾਅ ਦੇ ਪੁਕਾਰ

ਉੱਠਿਆ। ਉਸ ਦੀ ਫ਼ਿਤਰਤ ਰੂਪ ਦੀ ਪਿਆਰ ਸੀਰਤ ਵਿਚੋਂ ਤਸੱਲੀ ਲੈ ਰਹੀ ਸੀ। ਉਸ ਦੀ ਭੁੱਖ ਸਦੀਵੀ ਹੈ, ਜਿਹੜੀ ਹਰ ਨਿਜਦੇ ਸਾਥ ਵਿਚੋਂ ਵੀ ਸੁਆਸ ਲੈ ਕੇ ਜੀਊਂਦੀ ਹੈ।

ਉਨ੍ਹਾਂ ਦੇ ਪਿੰਡ ਪਹੁੰਚਦਿਆਂ ਨੂੰ ਲੋਕੀ ਰੋਟੀ ਖਾ ਕੇ ਸੌਂ ਚੁੱਕੇ ਸਨ। ਰੂਪ ਚਾਹੁੰਦਾ ਸੀ, ਕਿਸੇ ਤਰ੍ਹਾਂ ਚੰਨੋ ਦਾ ਮੂੰਹ ਦੇਖੇ। ਪਰ ਐਨੇ ਹਨੇਰੇ ਸੰਤੀ ਦਾ ਬਾਰ ਕਿਹੜੇ ਬਹਾਨੇ ਖੁਲ੍ਹਵਾਉਂਦਾ। ਅਖੀਰ ਮਨ ਮਾਰ ਕੇ ਘਰ ਪੈ ਗਿਆ। ਉਸ ਨੂੰ ਭੋਰਾ ਨੀਂਦ ਨਾ ਆਈ ਅਤੇ ਸਾਰੀ ਰਾਤ ਆਪਣਾ ਆਪ ਤੋੜਦਾ ਰਿਹਾ।

ਅਗਲੇ ਦਿਨ ਸਵੇਰੇ ਹੀ ਸੰਤੀ ਚੰਨੋ ਅਤੇ ਸ਼ਾਮੋ ਨੂੰ ਦੀਵਾਨ ਸੁਣਨ ਲਈ ਲੈ ਗਈ। ਗੁਰਦੁਆਰਾ ਮਦੋਕੇ, ਨਵੇਂ ਪਿੰਡੋਂ ਇੱਕ ਮੀਲ 'ਤੇ ਸੀ ਅਤੇ ਇਸ ਪਿੰਡ ਦੀਵਾਨ ਲਈ ਰਾਸ਼ਨ ਆਦਿ ਦੀ ਭਾਰੀ ਸੇਵਾ ਹੁੰਦੀ ਸੀ। ਸੰਤੀ ਵੀ ਲੰਗਰ ਦੀ ਸੇਵਾ ਲਈ ਬਾਲਟੀ ਵਿਚ ਦੁੱਧ ਅਤੇ ਸੁੱਕੀਆਂ ਦਾਲਾਂ ਨਾਲ ਲੈ ਤੁਰੀ ਸੀ। ਪੁਰਾਣੀਆਂ ਅਤੇ ਖ਼ਾਸ ਕਰ ਵਿਧਵਾ ਔਰਤਾਂ ਨੇ ਉਸ ਨੂੰ ਸਲਾਹ ਦਿੱਤੀ ਸੀ ਕਿ ਉਹ ਕਥਾ ਕੀਰਤਨ ਸੁਣਿਆ ਕਰੇ ਅਤੇ ਲੰਗਰ ਦੀ ਸੇਵਾ ਉਸ ਦੇ ਮਨ ਨੂੰ ਸ਼ਾਂਤੀ ਦੇਵੇਗੀ। ਕਬੀਲਦਾਰੀ ਦੇ ਗਲ ਪਏ ਸਭ ਬਖੇੜੇ ਗੁਰੂ ਦੂਰ ਕਰ ਦੇਵੇਗਾ। ਇਸ ਤਰ੍ਹਾਂ ਸੰਤੀ ਦਾ ਮਨ ਧਾਰਮਿਕ ਸ਼ਰਧਾ ਦਾ ਕੁਝ ਵਧੇਰੇ ਹੀ ਕਾਇਲ ਹੋ ਗਿਆ ਸੀ। ਚੰਨੋ ਅਤੇ ਸ਼ਾਮੋ ਠਹਿਰ ਕੇ ਜਾਣਾ ਚਾਹੁੰਦੀਆਂ ਸਨ, ਪਰ ਸੰਤੀ ਨੇ ਅੰਮ੍ਰਿਤ ਵੇਲੇ ਦੇ ਮਹਾਤਮ ਨੂੰ ਗਵਾਉਣਾ ਇਕ ਤਰ੍ਹਾਂ ਪਾਪ ਸਮਝਿਆ ਅਤੇ ਉਨ੍ਹਾਂ ਨੂੰ ਨਾਲ ਖਿੱਚ ਤੁਰੀ।

ਚੰਨੋ ਨੂੰ, ਰੂਪ ਦੇ ਪਿੰਡ ਆ ਕੇ ਉਸ ਨੂੰ ਹਾਲੇ ਤਕ ਨਾ ਮਿਲਣ ਦਾ ਅਫਸੋਸ ਸੀ ਅਤੇ ਉਸ ਦਾ ਹਿਰਦਾ ਤੜਕੇ ਦਾ ਘਿਉ ਵਾਂਗ ਸੜ ਰਿਹਾ ਸੀ। ਦੀਵਾਨ ਵਿਚ ਜਾ ਕੇ ਉਸ ਦੀ ਭਟਕਣਾ ਹੋਰ ਤੇਜ਼ ਹੋ ਗਈ। 'ਆਸਾ ਦੀ ਵਾਰ' ਦਾ ਭੋਗ ਪੈ ਕੇ ਕਥਾ ਸ਼ੁਰੂ ਹੋ ਗਈ। ਅਗਾਧ ਬਾਣੀ ਦੇ ਪ੍ਰਭਾਵ ਅਤੇ ਸਵੇਰ ਦੀ ਕੁਦਰਤੀ ਸ਼ਾਂਤੀ ਵਿਚ ਸਾਰੇ ਸ਼ਰਧਾ ਚੁਪ ਵਿਆਪਕ ਸੀ। ਚੰਨੋ ਹੱਥ ਜੋੜ ਕੇ ਅਰਦਾਸ ਕਰ ਰਹੀ ਸੀ:

"ਹੇ ਗੁਰੂ ਮਹਾਰਾਜ, ਸੱਚਿਆ ਪਾਤਸ਼ਾਹ! ਮੈਂ ਤੇਰੀ ਦੇਗ ਕਰਾਵਾਂ ਜੇ ਮੈਨੂੰ ਉਹ ਮਿਲ ਪਵੇ।"

ਜਿੱਥੇ ਵੀ ਕਿਤੇ ਅਸੀਂ ਜਾਂਦੇ ਹਾਂ, ਮਨ ਦੀ ਭਟਕਣਾ ਜਾਂ ਕਾਮਨਾ ਸਾਡੇ ਨਾਲ ਛਾਂ ਵਾਂਗ ਰਹਿੰਦੀ ਹੈ। ਵਾਸਤਵ ਵਿਚ ਅਸੀਂ ਉਦੋਂ ਜ਼ਿੰਦਗੀ ਵਿਚ ਹੁੰਦੇ ਹਾਂ, ਜਦ ਇਕ ਪਾਸੇ ਭਟਕਣਾ ਰਿੱਝਦੀ ਹੈ ਅਤੇ ਦੂਜੇ ਪਾਸੇ ਸ਼ਾਂਤ ਤ੍ਰਿਪਤੀ ਦੀ ਫੁਹਾਰ ਪੈ ਰਹੀ ਹੁੰਦੀ ਹੈ। ਕਥਾ ਦੀ ਸਮਾਪਤੀ ਪਿੱਛੋਂ ਅਰਦਾਸ ਹੋ ਕੇ ਦੇਗ ਵਰਤਣ ਲੱਗ ਪਈ, ਮਿੱਠਾ ਜਿਹਾ ਸ਼ੋਰ ਹੋਣ ਲੱਗ ਪਿਆ ਅਤੇ ਸੰਗਤ ਵਿਚ ਥੋੜ੍ਹੀ ਹਿਲ ਜੁਲ ਸ਼ੁਰੂ ਹੋ ਗਈ। ਲੋਕਾਂ ਦੇ ਦੋ ਢਾਈ ਘੰਟੇ ਲਈ ਬੰਨ੍ਹ ਕੇ ਰੱਖੇ ਮਨ ਅਤੇ ਦਿਮਾਗ ਵਿਹਲੇ ਹੋ ਗਏ ਸਨ। ਚੰਨੋ ਨੇ ਸਿਰ ਚੁੱਕ ਕੇ ਦੇਖਿਆ, ਸਾਹਮਣੇ ਜਾਮਨੂੰ ਦੇ ਦਰੱਖਤ ਹੇਠ ਰੂਪ ਅਤੇ ਜਗੀਰ ਖਲੋਤੇ ਸਨ। ਉਦਾਸ ਚਿਹਰਾ ਇੱਕ ਵਾਰ ਹੀ ਖਿੜ ਗਿਆ। ਜਗੀਰ ਨੇ ਹਿੱਕ ਥਾਪੜ ਕੇ ਰੂਪ ਵੱਲ ਸੈਨਤ ਕੀਤੀ। ਉਹ ਦੱਸਣਾ ਚਾਹੁੰਦਾ ਸੀ ਇਸ ਨੂੰ ਮੈਂ ਲੈ ਕੇ ਆਇਆ ਹਾਂ। ਰੂਪ ਨੇ ਉਸ ਨੂੰ ਅੱਖਾਂ ਰਾਹੀਂ ਘੂਰ ਕੇ ਮੁਸਕਾਉਂਦਿਆਂ ਕਿਹਾ:

"ਹਟਦਾ ਨ੍ਹੀ ਨਾ ਤੂੰ!"

"ਓਏ ਅਸੀਂ ਏਨੀ ਗੱਲ ਵੀ ਨਹੀਂ ਕਹਿ ਸਕਦੇ, ਐਵੇਂ ਥੋੜੇ ਮਗਰ ਛਿੱਤਰ ਤੋੜਦੇ ਫਿਰਦੇ ਆਂ।" ਜਗੀਰ ਇਸ ਤਰ੍ਹਾਂ ਰੋਹਬ 'ਚ ਬੋਲਿਆ ਸੀ, ਜਿਵੇਂ ਏਨਾ ਕੁਝ ਕਹਿਣਾ ਉਸਦਾ ਹੱਕ ਸੀ।



"ਗੱਲ ਈ ਕਿਉਂ, ਤੂੰ ਤਾਂ ਬਾਂਹ ਵੀ ਫੜ ਸਕਦਾ ਏਂ।" ਰੂਪ ਮਿੰਨ੍ਹਾ ਜਿਹਾ ਮੁਸਕਾ-ਪਿਆ।

"ਆਹ ਤਾਂ ਤੂੰ ਲਾ ਕੇ ਆਖਦਾ ਏਂ, 'ਬਈ ਮੈਂ ਕੱਚੀਆਂ ਕੈਲਾਂ ਮਰੋੜ ਲੈਂਦਾ ਆਂ।' ਸਾਡਾ ਰੱਬ ਈ ਹੈ ਨ੍ਹੀ ਨਾ ਕੋਈ।"

ਸ਼ਾਮੋ ਨੇ ਵੀ ਜੋੜੀ ਨੂੰ ਖਲੋਤਿਆਂ ਵੇਖ ਲਿਆ ਅਤੇ ਚੰਨੋ ਦੇ ਚੂੰਢੀ ਵੱਢ ਕੇ ਹੱਸ ਪਈ। ਉਸਦੀਆਂ ਨੀਵੀਆਂ ਸ਼ਰਾਰਤੀ ਨਜ਼ਰਾਂ ਕਹਿ ਰਹੀਆਂ ਸਨ, ਕਿਉਂ ਕਾਲਜਾ ਠਰ ਗਿਆ। ਉਦੋਂ ਹੀ ਸਟੇਜ ਤੇ ਗਿਆਨੀ ਆ ਗਿਆ। ਉਸ ਸਭ ਤੋਂ ਪਹਿਲੋਂ ਸਾਰੀ ਸੰਗਤ ਨੂੰ ਹੱਥ ਜੋੜ ਕੇ ਫ਼ਤਹਿ ਬੁਲਾਈ, ਫਿਰ ਬੋਲਣਾ ਸ਼ੁਰੂ ਕੀਤਾ:

"ਪਿਆਰੇ ਖਾਲਸਾ ਜੀ! ਅਸੀਂ ਹਰ ਸਾਲ ਇਸ ਧਾਰਮਿਕ ਦੀਵਾਨ ਤੇ ਇਕੱਠੇ ਹੁੰਦੇ ਹਾਂ। ਹਰ ਸਾਲ ਹੀ ਚੰਗੇ ਚੰਗੇ ਵਕਤਾ ਆਪਣੇ ਸ਼ੁਭ ਵਿਚਾਰ ਪ੍ਰਗਟ ਕਰਦੇ ਹਨ। ਪਰ ਉਨ੍ਹਾਂ ਦੇ ਵਖਿਆਨਾਂ ਦਾ ਸਾਡੇ ਇਲਾਕੇ ਤੇ ਕੋਈ ਅਸਰ ਨਹੀਂ ਪਿਆ ਦਿਸਦਾ। ਜਿੱਥੋਂ ਤੁਰੇ ਸਾਂ, ਉਥੇ ਹੀ ਕਦਮ ਜੋੜੀ ਖਲੋਤੇ ਹਾਂ। ਜੇਕਰ ਜ਼ਿੰਦਗੀ ਵਿਚ ਅਸਾਂ ਤਬਦੀਲੀ ਨਹੀਂ ਲਿਆਣੀ, ਫਿਰ ਦੀਵਾਨ ਕਰਨ ਅਤੇ ਸੁਣਾਨ ਦਾ ਕੋਈ ਲਾਭ ਨਹੀਂ, ਐਵੇਂ ਸਮੇਂ ਤੇ ਸਰਮਾਏ ਦਾ ਸੱਤਿਆਨਾਸ ਪੁੱਟਣਾ ਏਂ।

"ਅਸੀਂ ਏਥੇ ਇਸ ਲਈ ਜੁੜਦੇ ਹਾਂ ਕਿ ਆਪਣੀਆਂ ਵਰਤਮਾਨ ਤਕਲੀਫ਼ਾਂ ਅਤੇ ਬੰਧਨਾਂ ਨੂੰ ਦੂਰ ਕਰਨ ਦੇ ਉਪਾ ਸੋਚੀਏ। ਧਰਮ ਨਾਂ ਹੀ ਅਜਿਹੇ ਕਾਰਜਾਂ ਦਾ ਹੈ, ਜਿਨ੍ਹਾਂ ਨਾਲ ਅੰਦਰ ਅਤੇ ਬਾਹਰ ਦੀਆਂ ਗ਼ਲਤ ਰੁਚੀਆਂ ਨੂੰ ਮਿਟਾ ਕੇ ਮੁਕਤੀ ਪ੍ਰਾਪਤੀ ਕੀਤੀ ਜਾਵੇ, ਆਜ਼ਾਦੀ ਲਈ ਜਾਵੇ। ਪਰ ਸਾਰਾ ਇਲਾਕਾ ਕਲਹ ਕਲੇਸ਼ ਦੇ ਰੋਗਾਂ ਵਿਚ ਇਸ ਤਰ੍ਹਾਂ ਗ੍ਰਸਿਆ ਹੋਇਆ ਏ, ਜਿਸ ਦਾ ਮੌਤ ਤੋਂ ਬਿਨਾਂ ਕੋਈ ਇਲਾਜ ਨਹੀਂ ਦਿਸਦਾ। ਈਰਖਾ ਅਤੇ ਦ੍ਵੈਤ ਨੇ ਪਿਆਰ ਤੇ ਹਮਦਰਦੀ ਨੂੰ ਅਸਲੋਂ ਖਾ ਲਿਆ ਹੈ। ਅਜਿਹੇ ਸਮਾਜ ਨੂੰ ਬਦਲਣਾ ਪਵੇਗਾ, ਜਿਸ ਵਿਚ ਸੱਚਾ ਧਰਮ ਨਿਰਮੂਲ ਹੋ ਗਿਆ, ਸਾਂਝਾ ਕਰਮ ਖ਼ਤਮ ਹੋ ਗਿਆ ਹੈ। ਅਸਲ ਵਿਚ ਅਸੀਂ ਆਪਣੇ ਰੋਗਾਂ ਦਾ ਪੁਰਾਣੀਆਂ ਕੀਮਤਾਂ ਨਾਲ ਇਲਾਜ ਕਰਦੇ ਹਾਂ, ਜਿਸ ਕਰਕੇ ਧਰਮ ਦਾ ਅਸਰ ਘਟ ਗਿਆ ਅਤੇ ਧਰਮ ਨੂੰ ਸੁਆਰਥੀਆਂ ਨੇ ਵਰਤਣਾ ਸ਼ੁਰੂ ਕਰ ਦਿੱਤਾ—

ਰੂਪ ਅਤੇ ਜਗੀਰ ਜਾਣ ਕੇ ਦੀਵਾਨ ਵਿਚੋਂ ਬਾਹਰ ਨਿਕਲ ਤੁਰੇ। ਸ਼ਾਮੋ ਨੇ ਚੰਨੋ ਨੂੰ ਸੈਨਤ ਨਾਲ ਸਮਝਾਇਆ, ਤੈਨੂੰ ਬਾਹਰ ਸੱਦਿਆ ਏ। ਦੋਹਾਂ ਨੇ ਇਸ਼ਾਰਿਆਂ ਨਾਲ ਉਠ ਤੁਰਨ ਦੀ ਮਿੱਥ ਲਈ। ਭੂਆ ਸੰਤੀ ਨੂੰ ਇਹ ਕਹਿ ਕੇ ਦੋਵੇਂ ਉਠ ਖਲੋਤੀਆਂ ਕਿ ਅਸੀਂ ਬਾਹਰੋਂ ਹੋ ਕੇ ਆਉਂਦੀਆਂ ਹਾਂ। ਜਿਸ ਪਾਸੇ ਰੂਪ ਤੇ ਜਗੀਰ ਗਏ ਸਨ, ਉਨ੍ਹਾਂ ਦੇ ਪਿੱਛੇ ਨਿਕਲ ਤੁਰੀਆਂ। ਅੱਗੇ ਜਾਂਦੇ ਜਗੀਰ ਨੇ ਰੂਪ ਨੂੰ ਪਿਛਾਂਹ ਦੇਖਣ ਲਈ ਖੰਘੂਰਾ ਮਾਰਿਆ। ਜਦ ਰੂਪ ਨੇ ਪਿਛਾਂਹ ਤੱਕਿਆ, ਉਹ ਤੁਰਨੋਂ ਰੁਕ ਗਿਆ। ਪਰ ਫਿਰ ਆਲੇ ਦੁਆਲੇ ਲੋਕ ਦੇਖ ਕੇ ਅੱਗੇ ਹੀ ਰਿਸਕਦਾ ਗਿਆ। ਗੁਰਦੁਆਰੇ ਦੀ ਦੱਖਣ ਵੱਲ ਦੀ ਬਾਹੀ ਵਿਚ ਮੱਲੇ ਅਤੇ ਸੰਘਣੇ ਕਰੀਰ ਸਨ ਅਤੇ ਉਨ੍ਹਾਂ ਦੇ ਵਿਚਕਾਰ ਦੀ ਇੱਕ ਵਲ ਖਾਂਦੀ ਡੰਡੀ ਮਦੋਕੇ ਪਿੰਡ ਨੂੰ ਜਾਂਦੀ ਸੀ। ਰੂਪ ਅਤੇ ਜਗੀਰ ਉਨ੍ਹਾਂ ਨੂੰ ਜਾਣ ਕੇ ਨਿਵੇਕਲੇ ਰਾਹ ਖਿੱਚ ਲਿਆਏ। ਸ਼ਾਮੋ ਨੇ ਨਿਸ਼ੰਗ ਹੁੰਦਿਆਂ ਤਾਹਨੇ ਵਜੋਂ ਕਿਹਾ:

"ਹੁਣ ਤਾਂ ਪਿੰਡ ਆਇਆਂ ਨੂੰ ਵੀ ਮਿਲਣੋਂ ਰਹਿ ਗਿਆ।"

"ਸਤ ਸਰੀ ਕਾਲ। ਅਸੀਂ ਤਾਂ ਤੁਹਾਡੇ ਪਿੱਛੇ ਤੁਰੇ ਫਿਰੇ ਆਂ।"

"ਤੂੰ ਤਾਂ ਹਾਲੇ ਵੀ ਅੱਗੇ ਅੱਗੇ ਭੱਜਾ ਜਾਂਦਾ ਏਂ।"

"ਲੈ ਖਲੋ ਜਾਂਦੇ ਆਂ।" ਰੂਪ ਨੇ ਖਲੋਂਦਿਆਂ ਆਖਿਆ, "ਕੀ ਹਾਲ ਐ?"

"ਤੇਰਾ ਹਾਲ ਪੁੱਛਣ ਆਈਆਂ ਏਂ।" ਚੰਨੋ ਦਾ ਚਿਹਰਾ ਸੁੰਦਰਤਾ ਦੀ ਭਾਰੀ ਨੁਹਾਰ ਵਿਚ ਖਿੜਿਆ ਹੋਇਆ ਸੀ। ਜਗੀਰ ਜਾਣ ਕੇ ਅੱਗੇ ਤੁਰ ਗਿਆ, ਪਰ ਉਸ ਦੀ ਅੰਦਰੋਂ ਕਸੀਸ ਵੱਟੀ ਹੋਈ ਸੀ।

"ਚਲੋ ਪਿੰਡ ਨੂੰ ਚਲੀਏ, ਏਥੇ ਕੀ ਪਿਆ ਏ।"

"ਬਸ ਤੁਰ ਈ ਚਲਣਾ ਏਂ, ਅਸੀਂ ਏਧਰੋਂ ਜਾ ਕੇ ਭੂਆ ਨੂੰ ਉਠਾਉਂਦੀਆਂ ਹਾਂ।" ਚੰਨੋ ਨੇ ਥੋੜ੍ਹਾ ਅੱਗੇ ਤੁਰਦਿਆਂ ਜਵਾਬ ਦਿੱਤਾ, "ਸੱਚ ਮੁੰਡਾ ਤਕੜਾ ਏ?"

"ਹਾਂ ਤਕੜਾ ਏ। ਅਸੀਂ ਪਿੰਡ ਨੂੰ ਜਾਂਦੇ ਹਾਂ, ਤੁਸੀਂ ਹੁਣ ਆ ਜਾਵੋ।"

ਦੋਵੇਂ ਸਹੇਲੀਆਂ ਖੇਤਾਂ ਵੱਲ ਚਲੀਆਂ ਗਈਆਂ। ਰੂਪ ਜਗੀਰ ਵੱਲ ਗਿਆ, ਉਹ ਫਿਰ ਮੋੜਾ ਖਾ ਕੇ ਦੀਵਾਨ ਵਿਚ ਆ ਗਏ। ਗਿਆਨੀ ਦੀ ਤਕਰੀਰ ਹਾਲੇ ਜਾਰੀ ਸੀ:—

"ਹਰ ਵੱਡੇ ਤੋਂ ਵੱਡਾ ਧਰਮ ਮਨੁੱਖਤਾ ਦਾ ਸੇਵਕ ਹੈ। ਮਨੁੱਖਾ ਜ਼ਿੰਦਗੀ ਹਰ ਕੀਮਤ ਤੋਂ ਉੱਚੀ ਹੈ ਅੱਜ ਪ੍ਰਾਧੀਨ ਮਨੁੱਖਤਾ ਵਿਚ ਧਰਮ ਦੀ ਕੀ ਕੀਮਤ ਹੋ ਸਕਦੀ ਹੈ? ਗੁਰੂ ਗੋਬਿੰਦ ਸਿੰਘ ਦੇ ਧਰਮ ਮੁਗਲ ਸ਼ਹਿਨਸ਼ਾਹੀ ਅਤੇ ਪਹਾੜੀ ਜਬਰ ਦੇ ਖ਼ਿਲਾਫ਼ ਬਗਾਵਤ ਕਰ ਕੇ ਮਨੁੱਖਤਾ ਨੂੰ ਆਜ਼ਾਦ ਕਰਵਾਇਆ। ਕੁਰਬਾਨੀ ਨਾਲ ਮਨੁੱਖਤਾ ਮਰਦੀ ਨਹੀਂ, ਜ਼ਿੰਦਗੀ ਸਦਾ ਅਮਰ ਹੈ।

"ਅੱਜ ਅੰਗਰੇਜ਼ ਦੀ ਪ੍ਰਾਧੀਨਤਾ ਸਾਡੇ ਧਰਮ ਨੂੰ ਅੰਦਰੇ ਅੰਦਰ ਖੋਖਾ ਕਰੀ ਜਾ ਰਹੀ ਹੈ। ਕੀ ਖ਼ਾਲਸੇ ਦਾ ਧਰਮ ਗੁਲਾਮ ਰਹਿਣਾ ਹੀ ਹੈ ਜਾਂ ਦੀਵਾਨ ਸਜਾ ਸਜਾ ਕੜਾਹ ਪ੍ਰਸ਼ਾਦ ਕਰ ਕੇ ਖਾ ਛੱਡਣਾ? ਯਾਦ ਰੱਖੋ ਸਿੱਖ ਧਰਮ ਇਨਕਲਾਬੀ ਧਰਮ ਹੈ ਇਨਕਲਾਬ ਹਮੇਸ਼ਾ ਜ਼ਿੰਦਗੀ ਦੇਂਦਾ ਹੈ। ਜਿਹੜਾ ਅੱਜ ਅੰਗਰੇਜ਼ ਸਾਮਰਾਜ ਦੇ ਖ਼ਿਲਾਫ਼ ਜਦੋ ਜਹਿਦ ਨਹੀਂ ਕਰਦਾ, ਅਸੀਂ ਉਸ ਨੂੰ ਗੁਰੂ ਗੋਬਿੰਦ ਸਿੰਘ ਦਾ ਸਿੱਖ ਨਹੀਂ ਕਹਿ ਸਕਦੇ। ਕੁਰਬਾਨੀ ਕਰਨਾ ਜ਼ਿੰਦਗੀ ਹੈ, ਅੰਗਰੇਜ਼ ਦੇ ਵਿਰੁੱਧ ਲੜਨਾ ਸਮੇਂ ਦੀ ਮੰਗ ਹੈ। ਖ਼ਾਲਸਾ ਸਦਾ ਦੀਨ ਦੁਖੀਆਂ ਦਾ ਸਹਾਈ ਰਿਹਾ ਹੈ। ਅੱਜ ਹਿੰਦੁਸਤਾਨ ਦੇ ਕਰੋੜਾਂ ਭੁੱਖੇ ਲੋਕ ਅੰਗਰੇਜ਼ ਜ਼ੁਲਮ ਦਾ ਸ਼ਿਕਾਰ ਹਨ। ਵੰਡ ਖਾਣਾ ਅਤੇ ਸਾਂਝੀ ਹਮਦਰਦੀ ਵਿਚ ਜੀਉਣਾ ਸਿੱਖੀ ਹੈ। ਖੁਦ ਆਜ਼ਾਦ ਹੋਣਾ ਅਤੇ ਗਰੀਬ ਲੋਕਾਂ ਨੂੰ ਜ਼ਾਲਮ ਦੇ ਪੰਜੇ ਵਿਚੋਂ ਕੱਢਣਾ ਖਾਲਸਈ ਧਰਮ ਹੈ, ਗੁਰੂ ਗੋਬਿੰਦ ਸਿੰਘ ਦੇ ਇਨਕਲਾਬੀ ਧਰਮ ਵਿਚ? ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।"

ਗਿਆਨੀ ਨੇ ਅਖ਼ੀਰਲੇ ਸ਼ਬਦਾਂ ਵਿਚ ਰੋਹ ਅਤੇ ਜੋਸ਼ ਭਰ ਦਿੱਤਾ ਸੀ। ਸਾਰੇ ਦੀਵਾਨ ਦੇ ਲੂੰ-ਕੰਡੇ ਖੜੇ ਹੋ ਗਏ ਸਨ। ਲੋਕ ਉਸ ਦੀ ਨਵੀਂ ਉਮਰ ਵਿਚ ਅਜਿਹੇ ਉਭਾਰ ਖਿਆਲਾਂ ਦੀ ਸ਼ਲਾਘਾ ਕਰ ਰਹੇ ਸਨ। ਉਸ ਦੇ ਰੜਕਦੇ ਅਤੇ ਅਣਖੀਲੇ ਬੋਲ ਨੂੰ ਸੁਣ ਕੇ ਰੂਪ ਅਤੇ ਜਗੀਰ ਵੀ ਅਟਕ ਗਏ ਸਨ। ਗਿਆਨੀ ਦੇ ਫਤਹਿ ਬੁਲਾਉਂਦਿਆਂ ਹੀ ਉਹ ਪਿੰਡ ਨੂੰ ਤੁਰ ਪਏ। ਚੰਨੋ ਅਤੇ ਸ਼ਾਮੋ ਨੇ "ਨਹੀਂ ਨਹੀਂ" ਕਰਦੀ ਸੰਤੀ ਨੂੰ ਵੀ ਉਠਾ ਲਿਆ। ਉਹ ਚਾਰ ਪੰਜ ਖੇਤਾਂ ਦੀ ਵਿੱਥ ਉੱਤੇ ਰੂਪ ਅਤੇ ਜਗੀਰ ਦੇ ਪਿੱਛੇ ਪਿੱਛੇ ਆ ਰਹੀਆਂ ਸਨ। ਜਗੀਰ ਗਿਆਨੀ ਦੀ ਤਕਰੀਰ ਦਾ ਅਸਰ ਕਬੂਲਦਾ ਬੋਲਿਆ:

"ਯਾਰ, ਗਿਆਨੀ ਨੇ ਤਾਂ ਕੰਡੇ ਕੱਢ ਸੁੱਟੇ। ਆਹ ਸਾਧ ਸਾਲੇ ਲੰਡੇ ਦੇ ਢਿੱਡ ਵਧਾਈ ਫਿਰਦੇ ਐ, ਇਹ ਕਿੱਥੋਂ ਗਰੇਜ਼ਾਂ ਨਾਲ ਲੜ ਲੈਣਗੇ।"

"ਗਿਆਨੀ ਅਣਖੀਲਾ ਆਦਮੀ ਐ, ਪੜ੍ਹਦਾ ਵੀ ਬਹੁਤ ਰਹਿੰਦਾ ਐ। ਪਰ ਆਪਣੇ ਵਿੱਚ ਆਪਣੇ ਵਰਗਾ ਹੋ ਜਾਂਦਾ ਏ।"

"ਲੱਠਾ ਐ ਲੱਠਾ ਗਿਆਨੀ।"

ਉਨ੍ਹਾਂ ਦੇ ਪਿੱਛੇ ਦੋ ਲਸੂੜੀ ਚੁੰਨੀਆਂ ਦੇ ਪੱਲੇ ਹਵਾ ਨਾਲ ਉੱਡ ਉੱਡ ਜਾਂਦੇ ਸਨ। ਰੂਪ ਅਤੇ ਜਗੀਰ ਉਨ੍ਹਾਂ ਨੂੰ ਦੇਖਣ ਲਈ ਮਜਬੂਰ ਸਨ। ਪਹਾੜ ਵੱਲੋਂ ਸਾਉਣ ਘਟਾਵਾਂ ਉਲਰੀਆਂ ਆ ਰਹੀਆਂ ਸਨ। ਉਨ੍ਹਾਂ ਤੇਜ਼ ਕਦਮਾਂ ਨਾਲ ਸਾਰਾ ਪੰਧ ਮੁਕਾ ਦਿੱਤਾ। ਘਰ ਆ ਕੇ ਮੰਜਾ ਡਾਹ, ਦਲਾਨ ਵਿਚ ਬਹਿ ਗਏ। ਚੰਨੋ ਅਤੇ ਸ਼ਾਮੋ ਦੀ ਉਡੀਕ ਵਿੱਚ ਗਲੀ ਵੱਲ ਤੱਕਣ ਲੱਗੇ। ਰੂਪ ਇਉਂ ਮਹਿਸੂਸ ਕਰ ਰਿਹਾ ਸੀ, ਜਿਵੇਂ ਪੰਜੇਬਾਂ ਦੀ ਛਣਕਾਰ ਉਸ ਦੇ ਕੰਨਾਂ ਵਿਚ ਸਰੋਦ ਬਣ ਕੇ ਢਲ ਰਹੀ ਸੀ ਅਤੇ ਮਿੱਠੀ ਛਣਕਾਰ ਹਰ ਪਲ ਤੇਜ਼ ਅਤੇ ਉੱਚੀ ਹੁੰਦੀ ਜਾ ਰਹੀ ਹੈ। ਸਮਾਂ ਕਾਫੀ ਬੀਤ ਗਿਆ, ਗਲੀ ਵਿਚ ਸੁੰਨ ਵਰਤੀ ਹੋਈ ਸੀ। ਹਵਾ ਦਾ ਇੱਕ ਫ਼ਰਾਟਾ ਅੰਦਰ ਸੁੱਕੇ ਪੱਤਰ ਲੈ ਆਇਆ।

"ਲੈ ਚਾਚੀ ਲੰਡੀ ਉਨਾ ਨੂੰ ਗੋਖ਼ੇ ਕੀ ਮੋਰੀ ਲੈ ਗਈ।" ਜਗੀਰ ਨੇ ਸਿਰ ਹਿਲਾਉਂਦਿਆਂ ਕਿਹਾ।

"ਗੱਲ ਤਾਂ ਤੇਰੀ ਠੀਕ ਹੈ।"

"ਮੈਂ ਤਾਂ ਜਾਂਦਾ ਹਾਂ, ਪ੍ਰਸਿੰਨੀ ਨੂੰ ਘੱਲ ਕੇ ਮੰਗਵਾ ਲਵੀਂ, ਉਨ੍ਹਾਂ ਆਪਣੇ ਆਪ ਨਹੀਂ ਆਉਣਾ।" ਜਗੀਰ ਨੇ ਜਾਂਦਿਆਂ ਮਤ ਵਜੋਂ ਕਿਹਾ।

ਰੂਪ ਦਾ ਦਿਲ ਬੇਕਰਾਰ ਸੀ। ਉਹ ਕਿਸੇ ਨਾ ਕਿਸੇ ਤਰ੍ਹਾਂ ਚੰਨੋ ਨੂੰ ਆਪਣੇ ਘਰ ਪ੍ਰਾਹੁਣੀ ਵੇਖਣਾ ਚਾਹੁੰਦਾ ਸੀ। ਕੁਝ ਝਿਜਕਦਾ, ਕੁਝ ਹੱਸਦਾ ਉਹ ਪ੍ਰਸਿੰਨੀ ਕੋਲ ਚਲਾ ਗਿਆ। ਉਹ ਮੰਜੀ ਉੱਤੇ ਪਈ ਮੁੰਡੇ ਨੂੰ ਦੁੱਧ ਚੁੰਘਾ ਰਹੀ ਸੀ।

"ਹੱਸੇ ਕਾਹਤੋਂ ਹੋ?"

"ਐਵੇਂ ਹੀ।" ਹਾਸਾ ਉਸ ਦੇ ਬੁਲ੍ਹਾਂ ਵਿਚੋਂ ਮਲੋਜ਼ੋਰੀ ਫੁੱਟ ਰਿਹਾ ਸੀ ਅਤੇ ਕਿਸੇ ਗੱਲ ਦੀ ਅੱਖਾਂ ਗਵਾਹੀ ਦੇ ਰਹੀਆਂ ਸਨ।

"ਸੰਤੀ ਦੀ ਭਤੀਜੀ ਨਾਲ ਚੰਨੋ ਆਈ ਏ।" ਰੂਪ ਨੇ ਥੋੜ੍ਹਾ ਝੇਪਦਿਆਂ ਕਹਿ ਦਿੱਤਾ।

"ਸੌਂਹ ਖਾ ਤਾਂ!" ਪ੍ਰਸਿੰਨੀ ਦੀਆਂ ਅੱਖਾਂ ਸਾਵੇਂ ਚੰਨੋ ਦੀ ਦੱਸੀ ਪਿਆਰ ਕਹਾਣੀ ਇੱਕ ਪਲ ਲਈ ਸਾਕਾਰ ਹੋ ਗਈ।

"ਤੂੰ ਉਸ ਨੂੰ ਕਿਸੇ ਤਰ੍ਹਾਂ ਆਪਣੇ ਘਰ ਲੈ ਆ, ਨਾਲੇ ਆਥਣ ਦੀ ਰੋਟੀ ਦੋਹਾਂ ਨੂੰ ਵਰਜ ਆਵੀਂ।"

"ਮੁੰਡੇ ਨੂੰ ਸੁਆ ਕੇ ਮੈਂ ਹੁਣੇ ਲੈ ਆਉਂਦੀ ਆਂ, ਇਹ ਕਿਹੜੀ ਗੱਲ ਐ।" ਅਸਲ ਵਿਚ ਪ੍ਰਸਿੰਨੀ ਚੰਨੋ ਨੂੰ ਦੇਖਣ ਲਈ ਆਪ ਉਤਾਵਲੀ ਹੋ ਗਈ ਸੀ। ਮੁੰਡੇ ਨੇ ਊਂਘਦਿਆਂ ਥਣ ਤੋੜ ਦਿੱਤਾ ਅਤੇ ਸੌਂਦਾ ਜਾ ਰਿਹਾ ਸੀ। ਉਸ ਨਿੱਕੀ ਜਿਹੀ ਮੰਜੀ ਉੱਤੇ ਪਾਟੀ ਦਰੀ ਅਤੇ ਉਸ

ਉੱਤੇ ਦੋ ਤਿੰਨ ਪੋਤੜੇ ਵਿਛਾ ਕੇ ਮੁੰਡੇ ਨੂੰ ਪਾ ਦਿੱਤਾ। ਥੋੜ੍ਹਾ ਥਾਪੜ ਦੇਣ ਨਾਲ ਮੁੰਡਾ ਘੂਕ ਸੌਂ ਗਿਆ। ਮੁੜ ਉਸ ਮੂੰਹ ਹੱਥ ਧੋ ਕੇ ਘੱਗਰਾ ਪਾਇਆ ਅਤੇ ਹਲਕੇ ਪਿਆਜੀ ਰੰਗ ਦੀ ਚੁੰਨੀ ਦੀ ਬੁੱਕਲ ਮਾਰੀ। ਰੂਪ ਵੱਲ ਥੋੜ੍ਹੀ ਮੁਸਕਰਾ ਕੇ ਉਹ ਸੰਤੀ ਦੇ ਘਰ ਨੂੰ ਤੁਰ ਪਈ।

ਜਦ ਉਹ ਸੰਤੀ ਦੇ ਘਰ ਪਹੁੰਚੀ, ਉਸ ਸਵਾਤ ਵਿਚ ਦੋ ਮੁਟਿਆਰਾਂ ਨੂੰ ਮੰਜੇ ਉੱਤੇ ਬੈਠਿਆਂ ਤੱਕਿਆ। ਉਹ ਹੁਣੇ ਰੋਟੀ ਖਾ ਕੇ ਹਟੀਆਂ ਸਨ। ਪ੍ਰਸਿੰਨੀ ਨੇ ਸੰਤੀ ਨੂੰ ਰਸੋਈ ਵਿਚ ਬੈਠੀ ਵੇਖ ਕੇ ਕਿਹਾ:

"ਮੱਥਾ ਟੇਕਦੀ ਆਂ ਅੰਮਾਂ ਜੀ।"

"ਗੁਰੂ ਭਲਾ ਕਰੇ, ਬੱਚਾ ਜੀਵੇ, ਬੁੱਢ ਸੁਹਾਗਣ!" ਸੰਤੀ ਨੇ ਅਸੀਸ ਦੇਂਦਿਆਂ ਚੰਨੋ ਵੱਲ ਮੂੰਹ ਭੁਆਂਇਆ, "ਇਹ ਰੂਪ ਦੀ ਵਹੁਟੀ ਐ ਪ੍ਰਸਿੰਨੀ।"

ਚੰਨੋ ਦੀਆਂ ਅੱਖਾਂ ਇਕ ਵਾਰੀ ਹੀ ਚਮਕੀਆਂ। ਉਸ ਮੰਜੇ ਤੋਂ ਉੱਠ ਕੇ ਪ੍ਰਸਿੰਨੀ ਨੂੰ ਇਸ ਤਰ੍ਹਾਂ ਜੱਫੀ ਵਿੱਚ ਘੁੱਟ ਲਿਆ, ਜਿਵੇਂ ਉਹ ਆਪਣੀ ਪਰਦੇਸੋਂ ਆਈ ਸਕੀ ਭੈਣ ਨੂੰ ਮਿਲ ਰਹੀ ਹੋਵੇ।

"ਆ ਨੀ ਭੈਣੇ।" ਚੰਨੋ ਦਾ ਖੁਸ਼ੀ ਵਿਚ ਦਿਲ ਭਰ ਆਇਆ।

"ਰਾਮ ਸਤ ਭਾਬੀ!" ਸ਼ਾਮੋ ਨੇ ਪ੍ਰਸਿੰਨੀ ਨੂੰ ਆਖਿਆ।

"ਸਤਿ ਸਰੀ ਅਕਾਲ, ਬੀਬੀ!"

ਚੰਨੋ ਨੇ ਪ੍ਰਸਿੰਨੀ ਨੂੰ ਗਲਵਕੜੀ ਸਮੇਤ ਮੰਜੇ 'ਤੇ ਬਹਾ ਲਿਆ। ਉਹ ਉਸ ਦੇ ਹੁਸਨ ਅਤੇ ਨਕਸ਼ਾਂ ਨੂੰ ਤੱਕ ਤੱਕ ਬਹੁਤ ਹੀ ਪ੍ਰਸੰਨ ਹੋ ਰਹੀ ਸੀ।

"ਭੈਣੇ ਤੂੰ ਤਾਂ ਸੱਚੀਂ ਮੁੱਚੀਂ ਚੰਨੋ!"

ਸ਼ਾਮੋ ਅਤੇ ਸੰਤੀ ਵੀ ਹੱਸ ਪਈਆਂ। ਸੰਤੀ ਪ੍ਰਸਿੰਨੀ ਨੂੰ ਸੰਬੋਧਨ ਕਰ ਕੇ ਬੋਲੀ:

"ਤੇਰੇ ਸਾਕ ਤੋਂ ਪਹਿਲਾਂ ਰੂਪ ਨੂੰ ਚੰਨੋ ਦਾ ਸਾਕ ਹੁੰਦਾ ਸੀ।"

"ਮੈਨੂੰ ਪਤਾ ਏ ਅੰਮਾਂ ਜੀ!"

"ਭੂਆ, ਮਾਲ ਗਰੀਬਾਂ ਦਾ, ਖੋਹ ਜੋਰਾਵਰ ਲੈਂਦੇ।" ਚੰਨੋ ਨੇ ਅਸਲੀਅਤ ਨੂੰ ਇੱਕ ਤਰ੍ਹਾਂ ਹਾਸੇ ਵਿਚ ਟਾਲ ਦਿੱਤਾ। ਉਂਜ ਉਸ ਦੇ ਅੰਦਰ ਪ੍ਰਸਿੰਨੀ ਨੂੰ ਵੇਖ ਕੇ ਖੁਸ਼ੀ ਦੇ ਨਾਲ ਰਸਕ ਵੀ ਜਾਗ ਪਿਆ ਸੀ।

"ਭੈਣ, ਆਪਾਂ ਹੁਣ ਅੱਧੋ ਅੱਧ ਕਰ ਲੈਂਦੀਆਂ ਆਂ।" ਪ੍ਰਸਿੰਨੀ ਦੇ ਚਿਹਰੇ 'ਤੇ ਖੇੜਾ ਸੀ ਅਤੇ ਸਾੜੇ ਦਾ ਭੋਰਾ ਨਿਸ਼ਾਨ ਤੱਕ ਨਹੀਂ ਸੀ। ਪਰ ਹਾਂ, ਵਧੇਰੇ ਗਹੁ ਨਾਲ ਤੱਕਿਆਂ ਜਣੇਪੇ ਦਾ ਅਸਰ ਜ਼ਰੂਰ ਦਿਸ ਆਉਂਦਾ ਸੀ। ਚੰਨੋ ਨੂੰ ਪ੍ਰਸਿੰਨੀ ਦਾ ਵਿਸ਼ਾਲ ਜਿਗਰਾ ਮੋਹ ਗਿਆ ਅਤੇ ਉਹ ਆਪਣੀ ਗੱਲ 'ਤੇ ਅੰਦਰੋਂ ਅੰਦਰੋਂ ਪਛਤਾਵਾ ਕਰਨ ਲੱਗੀ।

"ਮੈਂ ਤਾਂ ਅੰਮਾਂ ਜੀ, ਦੋਹਾਂ ਬੀਬੀਆਂ ਨੂੰ ਲੈਣ ਆਈ ਆਂ।"

"ਜੇ ਤੂੰ ਨਾ ਵੀ ਆਉਂਦੀ ਅਸਾਂ ਆਪ ਈ ਆਉਣਾ ਸੀ। ਤੇਰਾ ਮੁੰਡਾ ਵੀ ਵੇਖਣਾ ਏ।" ਸ਼ਾਮੋ ਨੇ ਵਿਚੋਂ ਹੀ ਉੱਤਰ ਦਿੱਤਾ।

"ਜਦੋਂ ਇਹ ਜਾਣ ਵਾਲੀਆਂ ਨੇ, ਮੈਂ ਕੌਣ ਆਂ ਰੋਕਣ ਵਾਲੀ।"

"ਨਹੀਂ, ਅੰਮਾਂ ਜੀ, ਤੂੰ ਖੁਸ਼ ਹੋ ਕੇ ਘੱਲੇਂ ਤਾਂ....।" ਪ੍ਰਸਿੰਨੀ ਨੇ ਸੰਤੀ ਦੀ ਵਡਿਆਈ ਕਰਦਿਆਂ ਕਿਹਾ।

"ਇਹ ਤਾਂ ਕੱਲ ਆਥਣੇ ਕਹਿੰਦੀਆਂ ਸਨ, ਰੂਪ ਦੀ ਵਹੁਟੀ ਵੇਖਣੀ ਏ।" ਸੰਤੀ ਨੇ ਇੱਕ ਤਰ੍ਹਾਂ ਰਜ਼ਾਮੰਦੀ ਜ਼ਾਹਰ ਕਰ ਦਿੱਤੀ।

ਚੰਨੋ ਨੇ ਬੇਵੱਸ ਹੁੰਦਿਆਂ ਇੱਕ ਵਾਰ ਫਿਰ ਪ੍ਰਸਿੰਨੀ ਨੂੰ ਘੁਟ ਲਿਆ। ਉਸ ਦਾ ਅਨੁਭਵ ਕਿਸੇ ਰਾਂਗਲੇ ਪਿਆਰ ਵਿਚ ਗੜੂੰਦ ਸੀ। ਘੁਟਦਿਆਂ ਪ੍ਰਸਿੰਨੀ ਨੂੰ ਥਣਾਂ ਵਿਚੋਂ ਦੁੱਧ ਸਿੰਮ ਪਿਆ।

"ਤੂੰ ਪੇਕੀਂ ਕਾਹਤੋਂ ਨਹੀਂ ਰਹੀ?" ਚੰਨੋ ਇਸ ਸਵਾਲ ਵਿਚ ਬਹੁਤ ਕੁਝ ਪੁੱਛ ਗਈ ਸੀ।

"ਏਥੇ ਭੂਆ ਨੇ ਸਾਂਭ ਲਿਆ ਸੀ ਅਤੇ ਸਰਦਾਰ ਜੀ ਨੇ ਜਾਣ ਕੇ ਨਹੀਂ ਜਾਣ ਦਿੱਤਾ ਸੀ।"

ਥੋੜ੍ਹਾ ਸਮਾਂ ਹੋਰ ਦੋ ਚਾਰ ਗੱਲਾਂ ਹੋਈਆਂ। ਮੁੜ ਪ੍ਰਸਿੰਨੀ ਨੇ ਉਠਦਿਆਂ ਕਿਹਾ।

"ਆਉ ਫਿਰ ਬੀਬੀ ਚੱਲੀਏ। ਮੇਰਾ ਤਾਂ ਮੁੰਡਾ ਵੀ ਜਾਗ ਪਊਗਾ। ਉਹ ਨੂੰ ਸੁਆ ਕੇ ਆਈ ਸਾਂ।"

"ਚੱਲੀਏ? ਚੰਗਾ ਚਲ।" ਚੰਨੋ ਨੇ ਉੱਤਰ ਦਿੱਤਾ।

ਉਹ ਦੋਵੇਂ ਉਠ ਕੇ ਤਿਆਰ ਹੋ ਗਈਆਂ। ਚੰਨੋ ਨੇ ਆਪਣੀ ਗੰਢੜੀ ਵਿਚੋਂ ਕੱਪੜੇ ਕੱਢ ਕੇ ਹੱਥ ਫੜ ਲਏ। ਪ੍ਰਸਿੰਨੀ ਨੇ ਤੁਰਦਿਆਂ ਸੰਤੀ ਨੂੰ ਕਿਹਾ:

"ਆਥਣੇ ਅੰਮਾਂ ਜੀ, ਇਹ ਰੋਟੀ ਓਧਰੇ ਖਾਣਗੀਆਂ।"

"ਕੁੜੇ ਐਧਰ ਰੋਟੀ ਥੋੜ੍ਹੀ ਈ ਐ।"

"ਨਹੀਂ ਅੰਮਾਂ ਜੀ, ਤੂੰ ਰੋਟੀ ਨਾ ਪਕਾਈਂ।"

ਪ੍ਰਸਿੰਨੀ ਦੇ ਪਿੱਛੇ ਪਿੱਛੇ ਦੋਵੇਂ ਸਹੇਲੀਆਂ ਤੁਰ ਪਈਆਂ। ਰਾਹ ਵਿਚ ਕੁਦਰਤੀ ਉਨ੍ਹਾਂ ਨੂੰ ਬਚਨੋ ਮਿਲ ਪਈ। ਪ੍ਰਸਿੰਨੀ ਨੇ ਉਸ ਨੂੰ ਕਦੇ ਭੁੱਲ ਕੇ ਵੀ ਨਹੀਂ ਬੁਲਾਇਆ ਸੀ। ਪਰ ਬਚਨੋ ਛਿੱਥੀ ਪੈ ਕੇ ਵੀ ਉਸ ਨੂੰ ਬੁਲਾ ਲਿਆ ਕਰਦੀ ਸੀ। ਮੁਟਿਆਰ ਅਤੇ ਸੁਣੱਖੀਆਂ ਕੁੜੀਆਂ ਨੂੰ ਪ੍ਰਸਿੰਨੀ ਦੇ ਨਾਲ ਵੇਖ ਕੇ ਬਚਨੋ ਨੇ ਪੁੱਛਿਆ:

"ਦਰਾਣੀਏ, ਪ੍ਰਾਹੁਣੀਆਂ ਕਿੱਥੋਂ ਏ?"

"ਕਪੂਰਿਆਂ ਤੋਂ ਏ ਬੇਬੇ।" ਪ੍ਰਸਿੰਨੀ ਨੇ ਬਚਨੋ ਨੂੰ ਮਚਾਉਣ ਲਈ ਕਹਿ ਦਿੱਤਾ।

ਬਚਨੋ ਦੇ ਸੁਣ ਕੇ ਦੰਦ ਜੁੜ ਗਏ। ਉਸ ਹੋਰ ਕੁਝ ਵੀ ਨਾ ਪੁੱਛਿਆ ਅਤੇ ਹੈਰਾਨੀ ਵਿਚ ਧੱਕਾ ਖਾ ਕੇ ਰਹਿ ਗਈ। ਉਸ ਦੇ ਹੁਸ਼ਿਆਰ ਅਨੁਭਵ ਨੇ ਤਾੜਿਆ, ਇਹ ਤਾਂ ਓਹੀ ਹਨ ਅਤੇ ਆਈਆਂ ਵੀ ਸੰਤੀ ਦੇ ਘਰੋਂ ਹਨ। ਫਿਰ ਉਹ ਰੂਪ ਅਤੇ ਚੰਨੋ ਦੀ ਜੋੜੀ ਬਾਰੇ ਵਿਚੇ ਵਿਚ ਪਛਤਾਵਾ ਕਰਨ ਲੱਗੀ, ਮੈਂ ਕਾਹਨੂੰ ਭਾਨੀ ਮਾਰਨੀ ਸੀ। ਜਦ ਮਨੁੱਖ ਦਾ ਸੁਆਰਥ ਨਾਕਾਮੀ ਵਿਚ ਬਦਲ ਜਾਵੇ, ਉਸ ਨੂੰ ਆਪਣੀ ਗਲਤੀ 'ਤੇ ਅਫ਼ਸੋਸ ਆ ਜਾਂਦਾ ਹੈ।

"ਭਾਬੀ! ਚਲਾਂ ਜਹੀ ਇਹ ਕੌਣ ਸੀ?" ਸ਼ਾਮੋ ਨੇ ਥੋੜ੍ਹਾ ਪਿਛਾਂਹ ਤੱਕਿਆ। ਪ੍ਰਸਿੰਨੀ ਤੇ ਸ਼ਾਮੋ ਹੱਸ ਪਈਆਂ। ਉਨ੍ਹਾਂ ਬਚਨੋ, ਬਾਰੇ ਕੋਈ ਗੱਲ ਨਾ ਕੀਤੀ ਅਤੇ ਗੁਝੇ ਗੁਝੇ ਹਾਸੇ ਵਿਚ ਘਰ ਪੁੱਜ ਗਈਆਂ। ਹਵਾ ਦੇ ਜ਼ੋਰ ਨਾਲ ਟਲਿਆ ਬੱਦਲ ਮੁੜ ਗੇੜ ਖਾ ਆਇਆ। ਪ੍ਰਸਿੰਨੀ ਨੇ ਬੱਦਲ ਵੱਲ ਤੱਕਦਿਆਂ ਕਿਹਾ:

"ਮੀਂਹ ਵੀ ਜ਼ਰੂਰ ਆਊਗਾ।"

"ਜੇ ਅੱਜ ਨਾ ਮੀਂਹ ਪਿਆ, ਫਿਰ ਕਦੋਂ ਪਊਗਾ।" ਰੂਪ ਨੇ ਸਵਾਤ ਵਿਚੋਂ ਨਿਕਲਦਿਆਂ ਫਟ ਉੱਤਰ ਦੇ ਮਾਰਿਆ। ਸਾਰੀਆਂ ਹੱਸ ਪਈਆਂ। ਰੂਪ ਦੀ ਖੁਸ਼ੀ ਨੇ ਪਰ ਫੈਲਾਂਦਿਆਂ ਆਖਿਆ:

"ਸੈਂਹ ਮਹਾਰਾਜ ਦੀ, ਤਾਂ ਘਰ ਭਰ ਗਿਆ। ਜੀਅ ਕਰਦਾ ਏ, ਸਾਰੀਆਂ ਨੂੰ ਕੁੰਡਾ ਮਾਰ ਕੇ ਅੰਦਰੇ ਡੱਕ ਲਵਾਂ।"

ਚੰਨੋ ਦੇ ਦਿਲ ਵਿਚ, ਰੂਪ ਅਤੇ ਉਸ ਦੇ ਘਰ ਨੂੰ ਵੇਖ ਕੇ ਇੱਕ ਚੀਸ ਉੱਠੀ। ਕਦੇ ਮੈਂ ਇਸ ਘਰ ਦੀ ਮਾਲਕ ਹੋਣਾ ਸੀ, ਉਸ ਬਾਹਰ ਆਉਂਦੇ ਹਉਕੇ ਨੂੰ ਅੰਦਰ ਮੋੜ ਲਿਆ। ਨਾਕਾਮ ਲਾਰੇ ਮੁੜ ਮੁੜ ਜ਼ਿੰਦਗੀ ਵਿਚ ਘੁਮਰੀਆਂ ਪਾਉਂਦੇ ਹਨ। ਯਾਦ ਉਹ ਅਹਿਸਾਸ ਹੈ, ਜਿਹੜਾ ਗੁਜ਼ਰ ਗਏ ਨੂੰ ਜ਼ਿੰਦਗੀ ਵਿਚ ਮੋੜਦਾ ਹੈ। ਅਹਿਸਾਸ ਅਵੇਸ਼ ਨੂੰ ਹਲੂਣ ਦੇਂਦਾ ਹੈ ਅਤੇ ਪ੍ਰਕਿਰਤੀ ਦੇ ਸਾਜ਼ ਵਿਚ ਵਿਰਾਗ ਦੇ ਚੀਰ ਪੈਣੇ ਸ਼ੁਰੂ ਹੋ ਜਾਂਦੇ ਹਨ। ਉਨ੍ਹਾਂ ਸਾਰਿਆਂ ਵਿਚਕਾਰ ਖੁਸ਼ੀ ਦੇ ਬੋਲ ਉੱਚੇ ਹੁੰਦੇ ਗਏ ਅਤੇ ਰੌਲੇ ਦੇ ਕਾਰਨ ਮੁੰਡਾ ਜਾਗ ਪਿਆ। ਉਸ ਰੋਂਦਿਆਂ ਮਲਮਲ ਦੇ ਕਪੜੇ ਵਿਚ ਲੱਤਾਂ ਬਾਹਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਚੰਨੋ ਤ੍ਰਬਕ ਕੇ ਮੁੰਡੇ ਵੱਲ ਵਧੀ, ਜਿਵੇਂ ਉਸ ਦੇ ਕਾਲਜੇ ਵਿਚੋਂ ਰੁਗ ਭਰਿਆ ਗਿਆ ਹੋਵੇ।

"ਆ ਖਾਂ ਮੇਰੇ ਪੂਰਨਾਂ!" ਚੰਨੋ ਨੇ ਮੁੰਡੇ ਦੇ ਮੂੰਹ ਤੋਂ ਮਲਮਲ ਦਾ ਕੱਪੜਾ ਲਾਹੁੰਦਿਆਂ ਪੁਕਾਰਿਆ। ਮੁੰਡੇ ਦਾ ਚਿਹਰਾ ਤੱਕ ਕੇ ਉਸ ਰੂਪ ਵੱਲ ਵੇਖਿਆ, ਮੁੜ ਪ੍ਰਸਿੰਨੀ ਵੱਲ ਨਜ਼ਰਾਂ ਫੇਰੀਆਂ। ਉਹ ਛੰਨਿਆਂ ਵਿੱਚ ਦੁੱਧ ਲਾਹ ਰਹੀ ਸੀ। ਚੰਨੋ ਕਹਿਣਾ ਚਾਹੁੰਦੀ ਸੀ, ਮੁੰਡਾ ਤੁਹਾਡੇ 'ਤੇ ਨਹੀਂ, ਇਸ ਦੇ ਚਿਹਨ ਚੱਕਰ ਮੇਰੇ ਨਾਲ ਮਿਲਦੇ ਹਨ। ਇਹ ਤਾਂ ਮੇਰੇ ਅਰਮਾਨ ਹੀ ਸਾਕਾਰ ਹੋ ਗਏ ਹਨ।

"ਮੁੰਡੇ ਦਾ ਨਾਂ ਕੀ ਰੱਖਿਆ ਏ?"

"ਪੂਰਨ!" ਰੂਪ ਕਿਸੇ ਰੱਜੀ ਖੁਸ਼ੀ ਵਿੱਚ ਮਿੱਠੇ ਮਖੌਲ ਨਾਲ ਮੁਸਕਰਾ ਰਿਹਾ ਸੀ।

"ਸੱਚੀਂ, ਪ੍ਰਸਿੰਨੀ ਤੂੰ ਦੱਸ?" ਚੰਨੋ ਨੇ ਰੂਪ ਵੱਲੋਂ ਨਜ਼ਰਾਂ ਹਟਾ ਕੇ ਪ੍ਰਸਿੰਨੀ ਤੋਂ ਪੁੱਛਿਆ।

"ਹਾਲੇ ਤਾਂ ਕੋਈ ਰੱਖਿਆ ਨਹੀਂ, ਸੁਖ ਨਾਲ ਦੋ ਮਹੀਨਿਆਂ ਦਾ ਹੋ ਗਿਆ ਏ।"

"ਚੰਨੋ ਨੇ ਆਉਂਦਿਆਂ ਰੱਖ ਤਾਂ ਦਿੱਤਾ ਏ ਪੂਰਨ! ਬੱਸ ਏਹੀ ਨਾਂ ਏ ਹੁਣ ਮੁੰਡੇ ਦਾ!" ਰੂਪ ਨੂੰ ਚੰਨੋ ਦਾ ਰੱਖਿਆ ਨਾਂ ਵਧੇਰੇ ਤਸੱਲੀ ਦੇਂਦਾ ਸੀ। ਉਸ ਚੰਨੋ ਦੇ ਪਹਿਲੇ ਬੋਲ ਤੋਂ ਹੀ ਮਨ ਬਣਾ ਲਿਆ ਸੀ ਕਿ ਮੁੰਡੇ ਦਾ ਨਾਂ ਪੂਰਨ ਰੱਖਣਾ ਏ।

ਚੰਨੋ ਨੇ ਘੁੱਟ ਕੇ ਮੁੰਡੇ ਨੂੰ ਹਿੱਕ ਨਾਲ ਲਾ ਲਿਆ ਅਤੇ ਉਸ ਦਾ ਖ਼ਾਮੋਸ਼ ਹਾਉਕਾ ਬੱਚੇ ਦੀ ਬੇਮਾਲੂਮ ਧੜਕਣ ਵਿਚ ਉੱਤਰ ਗਿਆ। ਉਸ ਦੇ ਅੰਦਰ ਕੰਬਣੀਆਂ ਛਿੜ ਚੁੱਕੀਆਂ ਸਨ। ਰੂਪ ਉਸ ਦੇ ਪਿੰਘਲ ਰਹੇ ਜਜ਼ਬਾਤ ਨੂੰ ਸਾਹ ਰੋਕੀ ਤਾੜ ਰਿਹਾ ਸੀ। ਬਾਹਰ ਵਿਹੜੇ ਵਿਚ ਧੁੱਪ ਸੀ, ਪਰ ਕਣੀਆਂ ਪੈਣੀਆਂ ਸ਼ੁਰੂ ਹੋ ਗਈਆਂ ਸਨ, ਸ਼ਾਮੋ ਨੇ ਕਣੀਆਂ ਡਿੱਗਦੀਆਂ ਦੇਖ ਕੇ ਆਖਿਆ:

"ਗਿੱਦੜ ਗਿੱਦੜੀ ਦਾ ਵਿਆਹ ਹੋ ਰਿਹਾ ਏ।"

ਸ਼ਾਮੋ ਦੀ ਗੱਲ ਵੱਲ ਕਿਸੇ ਨੇ ਖ਼ਾਸ ਧਿਆਨ ਨਾ ਦਿੱਤਾ। ਵਾਸਤਵ ਵਿੱਚ, ਰੂਪ ਤੇ ਚੰਨੋ ਦੀਆਂ ਰੂਹਾਂ ਆਪਸ ਵਿਚ ਉਲਝੀਆਂ ਹੋਈਆਂ, ਸਮਾਜਿਕ ਧੁੱਪ ਦੇ ਸੇਕ ਦੇ ਬਾਵਜੂਦ ਆਸ਼ਾ-ਕਣੀਆਂ ਦੀ ਠੰਡ ਨੂੰ ਮਹਿਸੂਸ ਕਰ ਰਹੀਆਂ ਸਨ।

ਬੱਚਾ ਚੰਨੋ ਦੇ ਮੋਢੇ ਲੱਗ ਕੇ ਚੁੱਪ ਹੋ ਗਿਆ। ਉਹ ਉਸ ਨੂੰ ਚੁਟਕੀ ਮਾਰ ਮਾਰ ਹੁਲਾਰੇ ਦੇ ਰਹੀ ਸੀ। ਪਰ ਉਸ ਦੀਆਂ ਅੱਖਾਂ ਨੂੰ ਹੰਝੂਆਂ ਨੇ ਭਰ ਦਿੱਤਾ, ਜਿਨ੍ਹਾਂ ਨੂੰ ਕਿਸੇ ਨਹੀਂ ਸੀ ਵੇਖਿਆ ਅਤੇ ਬੜੀ ਹੁਸ਼ਿਆਰੀ ਨਾਲ ਉਸ ਪਾਸਾ ਵਟਾ ਕੇ ਚੁੰਨੀ ਦੇ ਪੱਲੇ ਨਾਲ ਪੂੰਝ ਸੁੱਟੇ ਸਨ। ਉਸ ਦਾ ਭਰਿਆ ਮਨ ਬੱਚੇ ਦੀ ਮਾਸੂਮ ਦੁਨੀਆਂ ਵਿਚ ਪਨਾਹਗੀਰ ਹੋਇਆ ਹੋਇਆ ਸੀ। ਉਹ ਚਾਹੁੰਦੀ ਸੀ, ਮੇਰੇ ਕੋਲੋਂ ਇਹ ਸਵਰਗ ਕੋਈ ਨਾ ਖੋਹੇ।

ਪ੍ਰਸਿੰਨੀ ਦੁੱਧ ਠੰਡਾ ਕਰ ਕੇ ਲੈ ਆਈ। ਦੁੱਧ ਭਰੇ ਛੰਨੇ ਵੇਖ ਕੇ ਸ਼ਾਮੋ ਬੋਲੀ:

"ਐਨਾ ਦੁੱਧ ਕਿਵੇਂ ਪੀਆਂ ਗੀਆਂ, ਹਾਲੇ ਹੁਣੇ ਤਾਂ ਰੋਟੀ ਖਾਧੀ ਸੀ।"

"ਕਿਹੜਾ ਚਿੱਥਣਾ ਏਂ।"

ਪ੍ਰਸਿੰਨੀ ਪ੍ਰਾਹੁਣੀਆਂ ਦੀ ਸੇਵਾ ਕਰ ਕੇ ਰੂਪ ਨੂੰ ਖੁਸ਼ ਕਰਨਾ ਚਾਹੁੰਦੀ ਸੀ ਅਤੇ ਏਸੇ ਵਿਚ ਉਹ ਆਪਣੀ ਖੁਸ਼ੀ ਸਮਝਦੀ ਸੀ। ਦੁੱਧ ਪੀ ਲੈਣ ਪਿੱਛੋਂ ਚੰਨੋ ਨੇ ਮੁੰਡੇ ਲਈ ਲਿਆਂਦੇ ਕੱਪੜੇ ਵਿਖਾਏ। ਕੱਪੜਿਆਂ ਉੱਤੇ ਪੰਜ ਰੁਪਏ ਰੱਖਕੇ ਪ੍ਰਸਿੰਨੀ ਦੇ ਪੱਟਾਂ ਉੱਤੇ ਟਿਕਾ ਦਿੱਤੇ ਅਤੇ ਆਖਿਆ:

"ਭੈਣ! ਗਰੀਬੋ ਗਰੀਬੀ ਏ।"

"ਤੂੰ ਭੈਣ, ਖੇਚਲ ਈ ਕਿਉਂ ਕੀਤੀ।"

"ਖੇਚਲ ਕਾਹਦੀ ਐ, ਮੇਰਾ ਤਾਂ ਵਰਤਣ ਨੂੰ ਬਹੁਤ ਈ ਜੀਅ ਕਰਦਾ ਏ।"

"ਆਪਾਂ ਲੀੜਿਆਂ ਨਾਲ ਵਰਤਣਾ ਹੈ?" ਰੂਪ ਵਿਚੋਂ ਹੀ ਬੋਲ ਪਿਆ।

"ਇਹ ਤਾਂ ਵਰਤਣ ਦੇ ਬਹਾਨੇ ਐ, ਐਨੇ ਨਾਲ......!" ਚੰਨੋ ਨੇ ਵਾਕ ਅਧੂਰਾ ਛੱਡ ਦਿੱਤਾ। ਉਹ ਕਹਿਣਾ ਚਾਹੁੰਦੀ ਸੀ, ਇੱਕ ਦੂਜੇ ਨੂੰ ਮਿਲ ਲੈਂਦੇ ਆਂ।

ਸ਼ਾਮੋ ਨੇ ਵੀ ਪੰਜ ਰੁਪਏ ਮੁੰਡੇ ਨੂੰ ਦੇਣ ਲਈ ਪ੍ਰਸਿੰਨੀ ਦੇ ਹੱਥ 'ਤੇ ਰੱਖ ਦਿੱਤੇ।

"ਹੱਦ ਕਰ ਦਿੱਤੀ ਤੁਸੀਂ, ਤੁਹਾਨੂੰ ਘਰ ਆਈਆਂ ਨੂੰ ਖੋਹਣਾ ਏ।"

ਪ੍ਰਸਿੰਨੀ ਨੇ ਸ਼ਾਮੋ ਦੇ ਰੁਪਏ ਮੋੜਦਿਆਂ ਕਿਹਾ।

"ਇਹ ਤਾਂ ਜ਼ਰੂਰ ਰੱਖਣੇ ਪੈਣੇ ਐ।"

"ਲੈ ਦੋ ਰੁਪਏ ਰੱਖ ਲੈਂਦੀ ਆਂ, ਹੋਰ ਬਸ।"

ਸ਼ਾਮੋ ਦੇ ਬਾਰ ਬਾਰ ਕਹਿਣ 'ਤੇ ਵੀ ਪ੍ਰਸਿੰਨੀ ਨੇ ਦੋ ਰੁਪਏ ਹੀ ਮਸਾਂ ਰੱਖੇ। ਚੰਨੋ ਦੇ ਵੀ ਉਹ ਮੋੜਨਾ ਚਾਹੁੰਦੀ ਸੀ, ਪਰ ਉਸ ਦਾ ਚਿਹਰਾ ਵੇਖ ਕੇ ਕੁਝ ਕਹਿਣ ਦੀ ਹਿੰਮਤ ਹੀ ਨਾ ਪਈ। ਫਿਰ ਉਨ੍ਹਾਂ ਦਲਾਨ ਵਿਚ ਮੰਜੇ ਡਾਹ ਲਏ ਅਤੇ ਸਾਰਾ ਦੁਪਹਿਰਾ ਗੱਲਾਂ ਕਰਦਿਆਂ ਮੁਕਾਇਆ। ਚੰਨੋ ਨੇ ਸਾਰਾ ਦੁਪਹਿਰਾ ਪੂਰਨ ਨੂੰ ਆਪਣੇ ਪੱਟਾਂ ਵਿਚ ਪਾਈ ਰੱਖਿਆ ਅਤੇ ਪੱਟ ਹਿਲਾਉਂਦੀ ਲੋਰੀਆਂ ਦੇਂਦੀ ਰਹੀ। ਉਨ੍ਹਾਂ ਅਗਲੀਆਂ ਪਿਛਲੀਆਂ ਗੱਲਾਂ ਦੂਹਰਾ ਸੁੱਟੀਆਂ। ਸ਼ਾਮੋ ਨੇ ਦਿਆਲੇ ਦੇ ਡਾਕੇ ਦੀ ਗੱਲ ਸੁਣਾਈ। ਰੂਪ ਦਿਆਲੇ ਦੀ ਕਰਤੂਤ ਸੁਣ ਕੇ ਲੋਹੇ ਲਾਖਾ ਹੋ ਗਿਆ। ਉਸ ਸਮਝਿਆ, ਏਸੇ ਲਈ ਦਿਆਲਾ ਐਨੇ ਚਿਰ ਦਾ ਏਥੇ ਨਹੀਂ ਆਇਆ। ਖੈਰ ਉਸ ਦੀ ਲਾਹ ਪਾਹ ਕਰਾਂਗੇ ਆਏ ਦੀ।

"ਮੈਂ ਭੂਆ ਨੂੰ ਆਖ ਆਵਾਂ, ਕੋਈ ਫ਼ਿਕਰ ਨਾ ਕਰੇ, ਸਾਡਾ ਪ੍ਰਸਿੰਨੀ ਨਾਲ ਜੀਅ ਲੱਗਾ ਏ।" ਏਨੀ ਗੱਲ ਕਹਿ ਕੇ ਸ਼ਾਮੋ ਚਲੀ ਜਾਣ ਲਈ ਉੱਠੀ।

ਸਾਰੇ ਖਿੜ ਖਿੜਾ ਕੇ ਹੱਸ ਪਏ। ਹਾਸੇ ਅਤੇ ਖੁਸ਼ੀ ਵਿਚ ਰੂਪ ਦਾ ਘਰ ਨਸ਼ਿਆਇਆ ਪਿਆ ਸੀ। ਰੂਪ ਨੇ ਆਪਣੇ ਯਾਰਾਂ ਮਿੱਤਰਾਂ ਨਾਲ ਕਿੰਨੀ ਵਾਰ ਸ਼ਰਾਬ ਪੀ ਕੇ ਏਸੇ ਘਰ ਵਿਚ ਸੁਆਦ ਲਿਆ ਸੀ, ਪਰ ਅੱਜ ਵਰਗਾ ਬਿਨ ਪੀਤਾ ਆਨੰਦ ਉਸ ਸਾਰੀ ਉਮਰ ਅਨੁਭਵ ਨਹੀਂ ਕੀਤਾ ਸੀ। ਉਸ ਨੂੰ ਰੁਲਦੂ ਸੀਰੀ ਦੀ ਰਸੀਲੀ ਬੋਲੀ ਯਾਦ ਆ ਰਹੀ ਸੀ:

ਦੁੱਧ ਬਣ ਜਾਨੀ ਆਂ, ਮਲਾਈ ਬਣ ਜਾਨੀ ਆਂ।
ਗਟ ਗਟ ਪੀ ਲੈ ਵੇ, ਨਸ਼ਾ ਬਣ ਜਾਨੀ ਆਂ।

ਪ੍ਰਸਿੰਨੀ ਕਿਸੇ ਕੰਮ ਅੰਦਰ ਚਲੀ ਗਈ। ਰੂਪ ਅਤੇ ਚੰਨੋ ਕੁਝ ਸਮੇਂ ਲਈ ਇਕੱਲੇ ਰਹਿ ਗਏ। ਦੋਹਾਂ ਇੱਕ ਦੂਜੇ ਨੂੰ ਹੱਸਦੀਆਂ ਅੱਖਾਂ ਨਾਲ ਇਉਂ ਤੱਕਿਆ, ਜਿਵੇਂ ਦੇਸ਼ ਕਾਲ ਦੀਆਂ ਹੱਦਾਂ ਨੂੰ ਚੀਰ ਕੇ ਅਭੇਦ ਹੋ ਜਾਣਾ ਚਾਹੁੰਦੇ ਸਨ। ਰੂਪ ਨੇ ਬੁੱਲ੍ਹਾਂ ਤੇ ਜੀਭ ਫੇਰਦਿਆਂ ਆਖਿਆ:

"ਜੇ ਭਲਾ ਮੈਂ ਤੈਨੂੰ ਹੁਣ ਏਥੋਂ ਜਾਣ ਈ ਨਾ ਦੇਵਾਂ ?"

"ਮੈਂ ਤਾਂ ਆਪ ਰਹਿਣ ਆਈ ਆਂ।"

"ਵਾਹ ਬਈ ਵਾਹ!" ਉਹ ਦੋਵੇਂ ਹੱਸ ਪਏ।

"ਕਿਉਂ ਸਲਾਹ ਨਹੀਂ ਰੱਖਣ ਦੀ ?"

"ਤੈਨੂੰ ? ਜਦ ਵੀ ਤੇਰਾ ਜੀਅ ਕਰੇ। ਪਰ ਤੂੰ ਆਉਣ ਵਾਲੀ ਹੱਦ ਕਰ ਦਿੱਤੀ, ਮੈਨੂੰ ਕੋਈ ਆਸ ਨਹੀਂ ਸੀ।"

"ਮੈਂ ਕਹਿਆ, ਤੂੰ ਸਾਰੀ ਉਮਰ ਉਲਾਂਭਾ ਦੇਵੇਂਗਾ, ਇੱਕ ਵਾਰ ਵੀ ਮਿਲਣ ਨਾ ਆਈ। ਪਰ ਮੇਰਾ ਵੀ ਜੇਰਾ ਐ", ਚੰਨੋ ਏਨੀ ਕਹਿ ਕੇ ਮਾਣ ਵਿਚ ਤਣ ਗਈ।

"ਚੰਨੋ, ਤੂੰ ਮੇਰੇ ਨਾਲੋਂ ਵਾਧੂ ਏਂ ?"

"ਮੁੰਡਾ ਇਨ ਬਿਨ ਤੇਰੇ 'ਤੇ ਐ", ਚੰਨੋ ਨੇ ਮੁੰਡੇ ਤੋਂ ਮੱਖੀਆਂ ਉਡਾਂਦਿਆਂ ਕਿਹਾ।

"ਪਰ ਨਕਸ਼ ਤੇਰੇ ਨਾਲ ਬਹੁਤੇ ਮਿਲਦੇ ਐ।" ਰੂਪ ਨੇ ਉਸ ਨੂੰ ਮੁਸਕਾਂਦਿਆਂ ਗਹੁ ਨਾਲ ਦੇਖਿਆ, "ਚੰਨੋ ਦੱਸ ਨਾ ਦੱਸ, ਬੁੱਲ੍ਹ ਤਾਂ ਤੇਰੇ ਵੀ ਨੀਲੇ ਹੋਏ ਦੀਂਹਦੇ ਐ।"

ਚੰਨੋ ਨੇ ਹੱਸਦਿਆਂ ਸ਼ਰਮ ਨਾਲ ਮੂੰਹ ਫੇਰ ਲਿਆ। ਰੂਪ ਦਾ ਸ਼ੱਕ ਯਕੀਨ ਵਿਚ ਬਦਲ ਗਿਆ। ਉਸ ਹਾਲੇ ਗੱਲ ਪੂਰੀ ਹੀ ਕੀਤੀ ਸੀ ਕਿ ਅਚਾਨਕ ਜਗੀਰ ਆ ਗਿਆ। ਉਸ ਦੋਹਾਂ ਨੂੰ ਇਕੱਠਿਆਂ ਗੱਲਾਂ ਕਰਦਿਆਂ ਦੇਖ ਕੇ ਮਨ ਵਿਚ ਪਛਤਾਵਾ ਕੀਤਾ। ਫਿਰ ਕੋਈ ਗੱਲ ਨਾ ਅਹੁੜਦਿਆਂ ਅਤੇ ਥੋੜ੍ਹਾ ਝੇਪਦਿਆਂ ਆਖਿਆ:

"ਕਿਉਂ ਅੱਜ ਪਿਉਣੀ ਨ੍ਹੀਂ, ਬਾਈ ਨੂੰ ਆਹਣਾ ?"

"ਰੱਜਵੀਂ।"

"ਰਾਜੀ ਏਂ ਭਾਈ ਜਗੀਰ ?" ਚੰਨੋ ਨੇ ਜਗੀਰ ਦਾ ਸਹਿਜ ਨਾਲ ਹਾਲ ਪੁੱਛਿਆ।

"ਅੰਤ ਨ੍ਹੀਂ, ਤੂੰ ਆਪਣੀ ਗੱਲ ਦੇ।"

"ਤਕੜੀ ਆਂ, ਇਹੋ ਜ੍ਹੀ ਆਂ। ਰੂਪ ਦੇ ਪਿੰਡ ਆ ਚਲੀ ਆਂ।" ਉਸ ਰੂਪ ਵੱਲ ਮੁਸਕਾ ਕੇ ਕਿਹਾ।

"ਜੰਮ ਜੰਮ ਆ। ਅਸੀਂ ਤਾਂ ਧੰਨ ਭਾਗ ਸਮਝਦੇ ਆਂ। ਤੇਰਾ ਆਉਣਾ ਤਾਂ ਰੱਬ ਦਾ ਆਉਣਾ ਏ।"

ਚੰਨੋ ਮਹਿਸੂਸ ਕਰ ਰਹੀ ਸੀ, ਮੈਂ ਤਾਂ ਸਦਾ ਲਈ ਤੇਰੇ ਘਰ ਵਸਣਾ ਸੀ, ਪਰ ਕੀ ਕਰਾਂ ਦੂਨੀਆਂ ਨੂੰ। ਮੇਰੇ ਤਾਂ ਮਿਲਣ ਨੂੰ ਵੀ ਲੋਕਾਂ ਨੇ ਕਾਣੀਆਂ ਨਜ਼ਰਾਂ ਨਾਲ ਵੇਖਣਾ ਏਂ।

ਨਾ ਮੇਰਾ ਧਰਮ ਰਿਹਾ,
ਨਾ ਘੁਗ ਕੇ ਵਸੀ ਘਰ ਤੇਰੇ।

## 22

ਜੀਜਾ ਵਾਰ ਨਤੀਆਂ ਦੀ ਜੋੜੀ,
ਵਿਚ ਤੇਰੀ ਸਾਲੀ ਨੱਚਦੀ।

ਆਪਣੇ ਵਾਅਦੇ ਅਨੁਸਾਰ ਕਰਮਾ ਕਪੂਰੀਂ ਆ ਗਿਆ। ਤੀਆਂ ਦੇ ਆਖਰੀ ਦਿਨ ਸਨ, ਕਾਲੀਆ ਘਟਾਂ ਨਿੱਤ ਅਸਮਾਨ 'ਤੇ ਬਿਫਰਦੀਆਂ ਕਦੇ ਵਰ੍ਹਦੀਆਂ ਅਤੇ ਕਦੇ ਉਨ੍ਹਾਂ ਨੂੰ ਹਵਾ ਦਾ ਜ਼ੋਰ ਉਡਾ ਕੇ ਲੈ ਜਾਂਦਾ। ਜਦ ਬੱਦਲ ਗੱਜਦੇ, ਮੋਰਾਂ ਦੀ 'ਕਿਆਕੋ' ਸਾਉਣ ਮਹੀਨੇ ਦੇ ਬੋਲਦੇ ਨਾਜ਼ ਵਿਚ ਲਰਜ਼ ਜਾਂਦੀ। ਕਾਹਲੀ ਹਵਾ-ਭਰੇ ਛੱਪੜਾਂ ਵਿੱਚ ਲਹਿਰਾਂ ਉਠਾ ਦੇਂਦੀ ਅਤੇ ਲਹਿਰਾਂ ਕਿਨਾਰਿਆਂ ਦੀ ਮਿੱਟੀ ਖੋਰ ਕੇ ਮੁੜ ਪਿਛਾਂਹ ਤਾਰੀਆਂ ਲਾ ਜਾਂਦੀਆਂ। ਨਿੱਤ ਆਥਣ ਨੂੰ ਤਰਬੈਣੀ ਹੇਠਾਂ ਗਿੱਧਾ ਪੈਂਦਾ ਅਤੇ ਪੀਂਘਾਂ ਦੀ ਚੜ੍ਹਾਈ ਅਸਮਾਨ ਚੀਰਦੀ ਸੀ। ਕੁੜੀਆਂ ਦੇ ਉੱਡਦੇ ਰੰਗ ਬਰੰਗੇ ਪੱਲੇ ਅਤੇ ਨੱਚਦੇ ਅਰਮਾਨ ਚਾਅ ਜ਼ਿੰਦਗੀ ਨੂੰ ਚੁੰਢੀਆਂ ਭਰ ਭਰ ਜਗਾ ਰਹੇ ਸਨ। ਜਵਾਨੀ ਬੇਫ਼ਿਕਰ ਹੁਲਾਰੇ ਖਾ ਰਹੀ ਸੀ। ਵਿਆਹੀਆਂ ਅਤੇ ਕੁਆਰੀਆਂ ਦੀ ਮੁਟਿਆਰ ਨਜ਼ਰ ਨੇ ਸਾਰੀ ਫ਼ਿਜ਼ਾ ਨੂੰ ਨਸ਼ਈ ਕਰ ਦਿੱਤਾ ਸੀ।

ਕਰਮਾ ਜਾਣ ਬੁੱਝ ਕੇ ਤਰਬੈਣੀ ਕੋਲ ਦੀ ਲੰਘਿਆ। ਉਸ ਦੇ ਲਹੂ ਵਿਚ ਕੁਝ ਚਸਕ ਰਿਹਾ ਸੀ। ਉਹ ਆਪਣੇ ਵਲਵਲੇ ਸਾਲੀਆਂ ਦੇ ਗੀਤ ਤੇ ਰੋਮਾਂਚਾਂ ਵਿਚ ਵਿਨ੍ਹੇ ਜਾਣਾ ਲੋਚਦਾ ਸੀ। ਜਦ ਕੁੜੀਆਂ ਨੇ ਉਸ ਨੂੰ ਆਉਂਦਿਆਂ ਵੇਖਿਆ, ਉਨ੍ਹਾਂ ਗਿੱਧਾ ਰਾਹ ਦੇ ਲਾਗੇ ਆ ਕੇ ਪਾਉਣਾ ਸ਼ੁਰੂ ਕਰ ਦਿੱਤਾ। ਕਰਮਾ ਆਪ ਮੁਹਾਰੇ ਮੁਸਕਾ ਪਿਆ, ਇਹ ਜ਼ਰੂਰ ਕੋਈ ਇੱਲਤ ਕਰਨਗੀਆਂ। ਉਸ ਟੇਢ ਵੱਟ ਕੇ ਲੰਘਣਾ ਹੇਠੀ ਸਮਝਿਆ ਅਤੇ ਜੀਅ-ਭਿਆਣਾ ਸਿੱਧਾ ਤੁਰਿਆ ਆਇਆ। ਸ਼ਾਮੋ ਨੇ ਉਸ ਨੂੰ ਰੋਕਣ ਲਈ ਬੋਲੀ ਪਾਈ:

ਜੀਜਾ ਵਾਰ ਜਾ ਦੁਆਨੀ ਖੋਟੀ,
ਸਾਲੀਆਂ ਦਾ ਮਾਣ ਰੱਖ ਲੈ।

ਪਰ ਜੀਜਾ ਨੀਵੀਂ ਪਾ ਕੇ ਕਾਹਲੀ ਨਾਲ ਲੰਘ ਗਿਆ। ਉਸ ਦੇ ਅਰਮਾਨ ਸ਼ਰਮਾ ਗਏ ਸਨ ਅਤੇ ਧੜਕਣ ਸੁਭਾਵਿਕ ਡਰ ਵਿਚ ਪਿਘਲ ਗਈ ਸੀ। ਚੰਨੋ ਦੀ ਇਕ ਰਾਜ਼ਦਾਰ ਕੁੜੀ ਨੇ ਉਸ ਨੂੰ ਸੇਲੇ ਚੋਭ ਦੇਂਦਿਆਂ ਬੋਲੀ ਪਾਈ:

ਗੋਰੇ ਰੰਗ ਦੀ ਕਦਰ ਨਾ ਪਾਈ,
ਬਾਪੂ ਤੇਰੇ ਕੁੜਮਾਂ ਨੇ।

ਚੰਨੋ ਨੇ ਠਰ੍ਹਮੇ ਨਾਲ ਕੁੜੀ ਦੀ ਟੋਕ ਦਾ ਉੱਤਰ ਦਿੱਤਾ,

ਨਿੰਦੀਏ ਨਾ ਮਾਲਕ ਨੂੰ,
ਭਾਵੇਂ ਹੋਵੇ ਕੰਬਲੀ ਤੋਂ ਕਾਲਾ।

ਕੁੜੀਆਂ ਨੂੰ ਆਪਣੇ ਅਰਮਾਨ ਸਾਂਝੇ ਕਰਨ ਦੇ ਬਹੁਤ ਹੀ ਘੱਟ ਮੌਕੇ ਮਿਲਦੇ ਹਨ। ਤੀਆਂ ਵਿਚ ਉਹ ਲੋਕ ਗੀਤਾਂ ਰਾਹੀਂ ਆਪਣੇ ਦਿਲ ਦੀ ਸਹੀ ਤਰਜਮਾਨੀ ਕਰਦੀਆਂ ਹਨ। ਸ਼ਾਮੋ ਨੇ ਬੋਲੀ ਪਾ ਕੇ ਦਿਲ ਨੂੰ ਹੁੰਗਾਲ ਮਾਰਿਆ।

ਘਰ ਨੀ ਟੋਲਦੀਆਂ, ਬਰ ਨੀ ਟੋਲਦੀਆਂ, ਬਦਲੇ ਖੋਰੀਆਂ ਮਾਵਾਂ।
ਨਿੱਕੇ ਜਿਹੇ ਮੁੰਡ ਨੂੰ ਵਿਆਹ ਕਰ ਦਿੰਦੀਆਂ, ਦੇ ਕੇ ਚਾਰ ਕੁ ਲਾਵਾਂ।
ਏਸ ਜੁਆਨੀ ਨੂੰ ਕਿਹੜੇ ਖੂਹ ਵਿਚ ਪਾਵਾਂ।

ਲੋਕ ਗੀਤਾਂ ਵਿਚ ਕਾਨੀਆਂ ਚਲਦੀਆਂ ਰਹੀਆਂ। ਕੁੜੀਆਂ ਦੇ ਕਟਾਖਸ਼ ਇੱਕ ਦੂਜੀ ਦੇ ਵਾਰ ਕੱਟਦੇ ਰਹੇ। ਹੁਸ਼ਿਆਰ ਰੋਕ ਕੇ ਮੋੜਾ ਦੇਂਦੀਆਂ ਅਤੇ ਕੁਢਰਾਂ ਆਪਣੀ ਸੰਗ ਵਿੱਚ ਇਕੱਠੀਆਂ ਹੁੰਦੀਆਂ ਰਹੀਆਂ। ਅਖੀਰ 'ਤੇ ਚੰਨੋ ਬੋਲੀ ਪਾ ਕੇ ਜ਼ਿੰਦਗੀ ਦੀ ਹਰ ਪਹਿਲੂ ਤੋਂ ਸਹੀ ਤਰਜਮਾਨੀ ਕਰ ਦਿੱਤੀ:

ਕਿਉਂ ਨੀ ਧਨ ਕੁਰੇ ਮੀਂਹ ਨੀ ਪੈਂਦਾ, ਸੁੱਕੀਆਂ ਵਗਣ ਜ਼ਮੀਨਾਂ।
ਰੁੱਖੀ ਤੂੜੀ ਖਾ, ਢਾਂਡੇ ਹਾਰ ਗੇ, ਗੱਭਰੂ ਗਿੱਜ ਗੇ ਫੀਮਾਂ।
ਤੇਰੀ ਬੈਠਕ ਨੇ ਪੱਟਿਆ ਕਬੂਤਰ ਚੀਨਾ।

ਜਦ ਦਿਨ ਛਿਪ ਗਿਆ, ਤਦ ਚੰਨੋ ਅਤੇ ਸ਼ਾਮੋ ਨਾਲ ਕਈ ਕੁੜੀਆਂ ਕਰਮੇ ਨੂੰ ਠੱਠਾ ਮਸਖ਼ਰੀ ਕਰਨ ਲਈ ਆ ਗਈਆਂ। ਕਰਮਾ ਕੁੜੀਆਂ ਆਉਂਦਿਆਂ ਵੇਖ ਕੇ ਹੱਸਣ ਲੱਗ ਪਿਆ। ਸ਼ਾਮੋ ਨੇ ਪੈਂਦੀ ਸੱਟੇ ਹੀ ਉਸ ਨੂੰ ਕਿਹਾ:

"ਕਿਉਂ ਵੇ ਹਰਾਮ ਦਿਆ, ਰੁਪਏ ਵਾਰਨ ਦਾ ਮਾਰਿਆ ਭੱਜ ਆਇਆ ਸੀ, ਹੁਣ ਦੱਸ ?"

"ਜੇ ਕੋਈ ਵੇਖ ਲੈਂਦਾ।"

"ਫੇਰ ਦਾੜ੍ਹੀ ਤਾਂ ਤੇਰੀ ਮੁਨਾਈ ਸੀ, ਤੈਨੂੰ ਸ਼ਰਮ ਕਾਹਦੀ।"

"ਹੁਣ ਤੇਰੇ ਤੋਂ ਦੀ ਬਟੂਆ ਸੁੱਟ ਦੇਂਦਾ ਆਂ।" ਕਰਮੇ ਨੇ ਬਟੂਏ ਨੂੰ ਹੱਥ ਪਾਉਂਦਿਆਂ ਉੱਤਰ ਦਿੱਤਾ।

ਸ਼ਾਮੋ ਨੇ ਮੰਜੇ ਦੇ ਪਿੱਛੇ ਖਲੋਤੀਆਂ ਦੋ ਕੁੜੀਆਂ ਨੂੰ ਸੈਨਤ ਮਾਰੀ। ਉਨ੍ਹਾਂ ਝੱਟ ਬਾਹੀਆਂ ਨੂੰ ਹੱਥ ਪਾ ਕੇ ਮੰਜਾ ਉਲਟਾ ਦਿੱਤਾ ਅਤੇ ਵਿਚਾਰਾ ਕਰਮਾ ਸਾਹਮਣੇ ਖਲੋਤੀਆਂ ਕੁੜੀਆਂ ਦੇ ਪੈਰਾਂ ਵਿਚ ਜਾ ਡਿੱਗਾ।

"ਸਾਡੇ ਪੈਰੀਂ ਹੱਥ ਨਾ ਲਾ।" ਕੁੜੀਆਂ ਨਾਲ ਖਿੱਲੀ ਮਾਰਦਿਆਂ ਸ਼ਾਮੋ ਨੇ ਆਖਿਆ।

ਕਰਮਾ ਉਠਦਾ ਹੀ ਕੁੜੀਆਂ ਨੂੰ ਫੜਨ ਲਈ ਵਧਿਆ। ਇਕ ਵਾਰ ਹੀ ਸਭ ਕੁੜੀਆਂ ਨੱਠ ਗਈਆਂ, ਪਰ ਉਸ ਸ਼ਾਮੋ ਨੂੰ ਭੱਜ ਕੇ ਖਲ੍ਹਾਰ ਲਿਆ ਅਤੇ ਉਸ ਦੇ ਕੰਨ 'ਚ ਲਮਕਦੇ ਵਾਲੇ ਨੂੰ ਫੜ ਕੇ ਹੇਠਾਂ ਦਬਾਂਦਿਆਂ ਕਿਹਾ :

"ਇੱਛ ਇੱਛ ਬੋਤੀਏ!"

"ਉਈ ਮਰ ਗੀ, ਹੈ ਨੀ ਮਾਂ!" ਪੀੜ ਨਾਲ ਸ਼ਾਮੋ ਨੇ ਹੇਠਾਂ ਬਹਿੰਦਿਆਂ ਪੁਕਾਰਿਆ।

"ਉੱਠ ਉੱਠ! ਇੱਛ ਇੱਛ!"

"ਹਾਏ! ਮੇਰਾ ਕੋਈ ਕਸੂਰ ਨੀ। ਨੀ ਮਾਂ ਮਰ ਗਈ, ਮੈਂ ਤੈਨੂੰ ਫੇਰ ਨੀ ਛੇੜਦੀ, ਹਾੜ੍ਹੇ!" ਸ਼ਾਮੋ ਮਿੰਨਤਾਂ ਕਰ ਰਹੀ ਸੀ। ਚੰਨੋ ਅਤੇ ਭਜਨੋ ਕੋਲ ਖਲੋਤੀਆਂ ਤਮਾਸ਼ਾ ਵੇਖ ਰਹੀਆਂ ਸਨ।

"ਲੈ ਤੇਰੇ ਵਾਲੇ ਕੀ ਕਰਨੇ ਏਂ।" ਕਰਮੇ ਨੇ ਉਸ ਦੇ ਵਾਲੇ ਵਿਚੋਂ ਉਂਗਲ ਕੱਢ ਲਈ। ਸ਼ਾਮੋ ਨੇ ਪਰੇ ਹੁੰਦਿਆਂ ਕਿਹਾ:

"ਬੇਰੜੇ ਨੇ ਲੌਲ ਈ ਤੋੜ ਸੁੱਟੀ ਸੀ।"

"ਹੱਛਾ ਅਜੇ ਕਸਰ ਰਹਿ ਗਈ।"

"ਜਾਹ ਵੇ ਜਾਹ, ਮੈਥੋਂ ਕੁੱਛ ਹੋਰ ਸੁਣੇਂਗਾ।"

ਕਰਮੇ ਨੂੰ ਵੀ ਤੀਆਂ 'ਤੇ ਆਉਣ ਦਾ ਸੁਆਦ ਆ ਗਿਆ ਸੀ। ਕੁੜੀਆਂ ਦੀ ਲਵਾਈ ਪੁੱਠੀ ਛਾਲ ਨੂੰ ਯਾਦ ਕਰ ਕੇ ਉਹ ਆਪਣੇ ਆਪ ਹੱਸੀ ਜਾ ਰਿਹਾ ਸੀ। ਬੇਫ਼ਿਕਰੀ ਗੱਭਰੂ ਉਮਰ ਵਿਚ ਅਨੁਭਵ ਨੂੰ ਲਾਟੀਂ ਮਚਾ ਦੇਂਦੀ ਹੈ ਅਤੇ ਮਿੱਠਾ ਹਾਣ ਜ਼ਿੰਦਗੀ ਨੂੰ ਪਿਆਰ ਦੇ ਸਾਗਰ ਵਿੱਚ ਧੱਕਾ ਦੇ ਦੇਂਦਾ ਹੈ। ਅਜਿਹੀ ਅਵਸਥਾ ਵਿਚ ਦਿਲ ਦੀ ਸਟੇਜ ਉੱਤੇ ਅਰਮਾਨ ਨੱਚਦੇ ਹਨ ਅਤੇ ਆਂਹਦੇ ਨੇ, ਬਾਰਾਂ ਵਰ੍ਹਿਆਂ ਪਿੱਛੋਂ ਤਾਂ ਰੂੜੀ ਦੀ ਵੀ ਸੁਣ, ਅਹਿਸਾਸ ਗਾਂਦਾ ਹੈ, ਅੰਦਰਲਾ ਰੰਗਲਾ ਮਸਤ ਖੇੜਾ ਜ਼ਿੰਦਗੀ ਦੀਆਂ ਬਾਹਰਲੀਆਂ ਨੁਕਰਾਂ ਨੂੰ ਵੀ ਹੁਸਨ ਨਾਲ ਭਰ ਦੇਂਦਾ ਹੈ।

ਦੋ ਦਿਨ ਰਹਿ ਕੇ ਕਰਮਾ ਚੰਨੋ ਨੂੰ ਆਪਣੇ ਪਿੰਡ ਲੈ ਆਇਆ। ਜਿਉਂ ਜਿਉਂ ਦਿਨ ਲੰਘਦੇ ਜਾ ਰਹੇ ਸਨ, ਜੋੜੀ ਕਬੀਲਦਾਰੀ ਦੇ ਭਾਰ ਹੇਠ ਵਧੇਰੇ ਹੀ ਦੱਬਦੀ ਜਾ ਰਹੀ ਸੀ। ਬਿਰਧ ਨੇ ਦੇਣ ਲੈਣ ਦੀ ਮੁਖਤਿਆਰੀ ਕਰਮੇ ਨੂੰ ਸੰਭਾਲ ਦਿੱਤੀ ਸੀ। ਲੈਣਾ ਖਾਸ ਹੈ ਨਹੀਂ ਸੀ ਅਤੇ ਦੇਣਾ ਉਸ ਦੇ ਵਿਆਹ ਤੋਂ ਮੁਕਿਆ ਨਹੀਂ ਸੀ। ਘਰ ਦੀ ਬਹੁਤੀ ਜ਼ਮੀਨ ਹੈ ਨਹੀਂ ਸੀ, ਕਰਮੇ ਨੂੰ ਮਜਬੂਰ ਵਟਾਈ ਤੇ ਲੈ ਕੇ ਵਾਹੁਣੀ ਪੈਂਦੀ ਸੀ। ਇਕੱਲੇ ਤੋਂ ਬਾਹਰ ਦਾ ਕੰਮ ਨਹੀਂ ਮੁਕਦਾ ਸੀ ਤੇ ਜੇ ਸਾਂਝੀ ਰਲਾਉਂਦਾ ਸੋ, ਤਦ ਵਟਾਈ 'ਤੇ ਜ਼ਮੀਨ ਵਾਹ ਕੇ ਉਸ ਨੂੰ ਬਚਦਾ ਨਹੀਂ ਸੀ। ਸੀਰੀ ਦਾ ਪੰਜਵਾਂ ਹਿੱਸਾ, ਮਾਲਕਾਂ ਦਾ ਅੱਧ, ਢੱਗਿਆਂ ਦਾ ਦਾਣਾ, ਬੀ ਬਹੋੜਾ ਅਤੇ ਸਰਕਾਰ ਦਾ ਹਾਲੀ ਨਹਿਰੀ ਮਾਮਲਾ ਦੇ ਕੇ ਹਰ ਸਾਲ ਉਹ ਘਾਟੇ ਵਿਚ ਰਹਿ ਜਾਂਦਾ ਸੀ ਅਤੇ ਤਕੜੀ ਰਕਮ ਉਸ ਦੇ ਸਿਰ ਟੁੱਟ ਜਾਂਦੀ ਸੀ। ਐਤਕੀਂ ਉਸ ਜ਼ਮੀਨ ਵਟਾਈ ਦੀ ਥਾਂ ਚਕੋਤੇ 'ਤੇ ਲੈ ਲਈ ਅਤੇ ਸੌ ਰੁਪਈਆ ਸ਼ਾਹੋਂ ਵਿਆਜੂ ਲੈ ਕੇ ਸੀਰੀ ਨੂੰ ਦਿੱਤਾ।

ਕਰਮਾ ਨੇਕ ਨੀਅਤ ਕਾਮਾ ਜੱਟ ਸੀ। ਉਹ ਕਿਸੇ ਦੇ ਪੱਠੇ ਵੱਢਣੇ ਅਤੇ ਵਟਾਈ ਵਾਲਿਆਂ ਨਾਲ ਖ਼ਿਆਨਤ ਕਰਨੀ ਪਾਪ ਸਮਝਦਾ ਸੀ। ਸੱਚਾ ਕਿਰਤੀ ਅਤੇ ਸਾਰਾ ਸਾਲ ਦੇਹ ਤੋੜ ਕੇ ਕੰਮ ਕਰਨ ਉਪਰੰਤ ਵੀ ਉਸ ਦੀ ਹਾਲਤ ਨਹੀਂ ਸੁਧਰੀ ਸੀ। ਉਹ ਸੋਚਦਾ ਸੀ, ਕੋਈ ਐਬ ਨਹੀਂ ਕਰੀਦਾ, ਚੋਰੀ ਯਾਰੀ ਦੇ ਰਾਹ ਮੈਂ ਨਹੀਂ ਜਾਂਦਾ ਅਤੇ ਕੰਮ ਕਰਨ ਵਿਚ ਕਸਰ ਨਹੀਂ ਛੱਡਦਾ, ਫਿਰ ਵੀ ਸਿਰੋਂ ਕਰਜ਼ਾ ਨਹੀਂ ਲਹਿੰਦਾ। ਸਾਲੇ ਕਰਮ ਹੀ ਹੌਲੇ ਐ। ਅੱਛਾ ਕਦੇ ਤਾਂ ਰੱਬ ਗਰੀਬਾਂ ਦੀ ਸੁਣੇਗਾ ਹੀ।

ਵਾਸਤਵ ਵਿਚ ਕਮਾਉਣ ਵਾਲਾ ਇਕੱਲਾ ਕਰਮਾ ਸੀ ਅਤੇ ਖਾਣ ਵਾਲੇ ਪੰਜ ਜੀਅ ਸਨ। ਸ਼ਾਮ ਬਾਹਰੋਂ ਮਿੱਠੀਆਂ ਮਾਰ ਕੇ ਚਾਰਾ ਅਤੇ ਪੱਕੀ ਫਸਲ ਵਿਚੋਂ ਕਈ ਵਾਰ ਠੂੰਗੇ ਮਾਰ ਜਾਂਦਾ ਸੀ। ਕਰਜ਼ੇ ਦੀ ਝੇਪ ਕਰਕੇ ਕਰਮਾ ਕੁਝ ਆਖ ਨਹੀਂ ਸਕਦਾ ਸੀ ਅਤੇ ਲਹੂ ਦਾ ਘੁੱਟ ਭਰ ਕੇ ਰਹਿ ਜਾਂਦਾ। ਗ਼ਰੀਬੀ ਅਤੇ ਕਮਜ਼ੋਰੀ ਚੰਗੇ ਭਲੇ ਆਦਮੀ ਨੂੰ ਗੁਲਾਮ ਅਤੇ ਹੀਣ

ਕਰ ਕੇ ਰੱਖ ਦੇਂਦੀ ਹੈ। ਮੂੰਹ ਕੂਲ ਕਰ ਕੇ ਲਾਗੀ ਵੀ ਝਾੜ ਤੋਂ ਕੰਬਲੀ ਲਾਹੁਣੋਂ ਫ਼ਰਕ ਨਹੀਂ ਕਰਦੇ ਸਨ। ਪੈਲੀ ਰੇਹ ਬਿਨਾਂ ਹਰ ਸਾਲ ਪਤਲੀ ਪੈਂਦੀ ਜਾਂਦੀ ਸੀ, ਅਤੇ ਹਰ ਸਾਲ ਨਵੀਂ ਭੋਇੰ ਦਾ ਖੱਬਲ ਮਾਰਦਿਆਂ ਢਾਂਡੇ ਹਾਰ ਜਾਂਦੇ ਸਨ। ਕਈ ਵਾਰ ਪਾਣੀ ਦੀ ਘਾਟ, ਨਹਿਰ ਦੀਆਂ ਬੰਦੀਆਂ ਜਾਂ ਰੱਬ ਦੀ ਮੀਂਹ ਵੱਲੋਂ ਬੇਤਰਸੀ ਲਹਿ ਲਹਿ ਕਰਦੀਆਂ ਖੇਤੀਆਂ ਨੂੰ ਸੁਕਾ ਜਾਂਦੀ ਸੀ। ਘਰ ਵਿਚ ਚੂਹੇ ਦਾਣਿਆਂ ਦੀ ਚੰਗੀ ਤਰ੍ਹਾਂ ਖ਼ਬਰ ਲੈਂਦੇ ਸਨ। ਕਰਮੇ ਦੀ ਭੈਣ ਨੂੰ ਹੱਟੀ ਅਤੇ ਭੱਠੀ ਦਾਣੇ ਸੁੱਟਣ ਦੀ ਆਦਤ ਪਈ ਹੋਈ ਸੀ। ਵਖਤਾਂ ਦੀ ਕਮਾਈ ਨੂੰ ਇਸ ਤਰ੍ਹਾਂ ਖੇਹ ਖਰਾਬ ਹੁੰਦਿਆਂ ਵੇਖ ਕੇ ਚੰਨੋ ਭੁੱਲ ਭੁਲੇਖੇ ਵਰਜਦੀ, ਤਦ ਮਾਂ ਧੀ ਚੁੜੇਲਾਂ ਵਾਂਗ ਉਸ ਗਲ ਪੈ ਜਾਂਦੀਆਂ ਅਤੇ ਉਸ ਦੀ ਮਾਂ ਭੈਣ ਇੱਕ ਕਰ ਦੇਂਦੀਆਂ। ਕਰਮਾ ਹਰ ਸਾਲ ਆਖ਼ਰੀ ਦੋ ਮਹੀਨੇ ਸ਼ਾਹ ਤੋਂ ਵਿਆਜੀ ਲੈ ਕੇ ਦਾਣੇ ਖਾਂਦਾ ਸੀ। ਸ਼ਾਹ ਨੂੰ ਵਧੀਆ ਸ਼ਾਮੀ ਹੱਥ ਲੱਗੀ ਹੋਈ ਸੀ ਅਤੇ ਉਸ ਨੂੰ ਕਰਮੇ ਵੱਲ ਦਾਣੇ ਅਤੇ ਰੁਪਏ ਮਾਰੇ ਜਾਣ ਦਾ ਉੱਕਾ ਈ ਡਰ ਨਹੀਂ ਸੀ ਕਿਉਂਕਿ ਸ਼ਾਹ ਸਮਝਦਾ ਸੀ, ਕਰਮਾ ਕਮਾਊ ਸੁਭਾਅ ਦਾ ਨਰਮ ਅਤੇ ਦਿਆਨਤਦਾਰ ਹੋਣ ਨਾਲ ਰੱਬੀ ਡਰ ਹੇਠ ਕਿਸਮਤ 'ਤੇ ਵੀ ਵਿਸ਼ਵਾਸ ਰੱਖਦਾ ਹੈ। ਉਸ ਦੇ ਖਿਆਲ ਵਿਚ ਦੇਣਾ ਅਗਲੇ ਜਹਾਨ ਵਿਚ ਨਹੀਂ ਮੁਕਦਾ ਸੀ। ਦੂਜੇ ਉਹ ਵਾਅਦਾ ਤੇ ਜ਼ਬਾਨ ਕਿਸੇ ਮੁਲੋਂ ਵੀ ਨਹੀਂ ਹਾਰਦਾ ਸੀ।

ਸਾਰੀ ਦਿਹਾੜੀ ਖੇਤਾਂ ਵਿਚ ਹੱਡ ਤੋੜਵਾਂ ਕੰਮ ਕਰਦਿਆਂ ਕਰਮੇ ਦੇ ਮੂੰਹ ਤੇ ਝੋਰਾ ਭਾਅ ਨਹੀਂ ਆਉਂਦੀ ਸੀ ਅਤੇ ਕਬੀਲਦਾਰੀ ਦਾ ਫ਼ਿਕਰ ਉਸ ਦਾ ਜਵਾਨ ਲਹੂ ਹਮੇਸ਼ਾ ਚੂਸਦਾ ਰਹਿੰਦਾ। ਪਰ ਜਦ ਉਹ ਇਕੱਲੀ ਚੰਨੋ ਕੋਲ ਰਾਤ ਨੂੰ ਹੁੰਦਾ ਉਸ ਦੇ ਸਾਰੇ ਫ਼ਿਕਰ ਰੇਹ ਦੇ ਗੱਡੇ ਵਾਂਗ ਢੇਰੀ ਹੋ ਜਾਂਦੇ। ਉਸ ਦੇ ਥੱਕੇ ਟੁੱਟੇ ਅੰਗ ਵੀ ਨਵੀਂ ਸ਼ਕਤੀ ਵਿੱਚ ਮਿੱਟੀ ਨਾਲ ਘੁਲਣ ਲਈ ਅੰਗੜਾਈ ਭਰਦੇ। ਉਸ ਦੇ ਨਰਮ ਸੁਭਾਅ, ਐਬ-ਹੀਣ, ਮਰਦ ਅਤੇ ਚੰਗਾ ਕਾਮਾ ਹੋਣ ਨੇ ਚੰਨੋ ਨੂੰ ਵੀ ਮੋਹ ਲਿਆ ਸੀ। ਉਹ ਅੰਤਰੀਵ ਸਖ਼ਤ ਨਫ਼ਰਤ ਕਰਨ ਦੇ ਬਾਵਜੂਦ ਵੀ ਉਸ ਨਾਲ ਪਰਚਣ ਲਈ ਮਜਬੂਰ ਹੋ ਗਈ। ਉਸ ਨੂੰ ਕਰਮੇ ਦੀ ਸਖਤ ਮਿਹਨਤ 'ਤੇ ਤਰਸ ਆਉਂਦਾ ਅਤੇ ਦੋਹੀਂ ਹੱਥੀਂ ਘਰ ਲੁਟੀਂਦਾ ਵੇਖਕੇ ਦੁੱਖ ਅਨੁਭਵ ਕਰਦੀ। ਉਹ ਉਸਦੇ ਕੰਮਾਂ ਵਿੱਚ ਵਿਤੋਂ ਵੱਧ ਸਹਾਈ ਸਾਬਤ ਹੁੰਦੀ ਸੀ।

ਇੱਕ ਰਾਤ ਦੁੱਧ ਫੜਾਉਣ ਆਈ ਚੰਨੋ ਨੂੰ ਉਸ ਆਪਣੇ ਕੋਲ ਬਹਾ ਲਿਆ ਅਤੇ ਦਿਲ ਖੁਸ਼ ਕਰਨ ਲਈ ਚੰਨੋ ਨੂੰ ਮਖ਼ੌਲ ਵਜੋਂ ਆਖਿਆ:

"ਤੂੰ ਛੇਤੀ ਜੰਮ, ਮੈਂ ਕੰਮ ਵਿੱਚ 'ਕੱਲਾ' ਔਖਾ ਹੁੰਦਾ ਆਂ।"

ਚੰਨੋ ਦਾ ਹਾਸਾ ਨਿਕਲ ਗਿਆ। "ਜੇ ਕੁੜੀ ਹੋ ਗਈ?"

"ਕੁੜੀਆਂ ਤੂੰ ਫੇਰ ਜੰਮ ਲੀਂ। ਐਤਕੀਂ ਤਾਂ ਜ਼ਰੂਰ ਮੁੰਡਾ ਚਾਹੀਦਾ ਏ: ਹੋਰ ਨਹੀਂ ਕੁਝ ਪਸ਼ੂ ਈ ਚਾਰਿਆ ਕਰੂ।"

ਉਨ੍ਹਾਂ ਦੇ ਰੋਮਾਂਚ ਵਿਚ ਵੀ ਆਰਥਿਕ ਅਹਿਸਾਸ ਖੁਭਿਆ ਹੋਇਆ ਸੀ। ਨਰੋਈ ਆਰਥਿਕ ਪੁਸ਼ਟੀ ਬਿਨਾਂ ਕੋਈ ਰੋਮਾਂਚ ਵੀ ਜ਼ਿੰਦਗੀ ਨੂੰ ਪੂਰੀ ਵਫ਼ਾ ਨਹੀਂ ਦੇਂਦਾ। ਕਰਮਾ ਸਹਾਰੇ ਲਈ ਇੱਕ ਸਾਥੀ ਚਾਹੁੰਦਾ ਸੀ। ਗ਼ਰੀਬ ਜ਼ਿੰਦਗੀ ਨੂੰ ਕਲਪਨਾ ਦੇ ਲਾਰੇ ਸਵਰਗਾਂ ਵਿਚ ਭੁਆਈਂ ਫਿਰਦੇ ਹਨ, ਪਰ ਹਕੀਕਤ ਉਸ ਨੂੰ ਰੁਖੇ ਵਾਹਣਾਂ ਵਿਚ ਮੂੰਹ ਭਾਰ ਪਟਕਾ ਮਾਰਦੀ ਹੈ। ਜ਼ਿੰਦਗੀ ਕੰਮਾਂ ਨਾਲ ਬਣਦੀ ਜ਼ਰੂਰ ਹੈ, ਪਰ ਜਿੱਥੇ ਕਮਾਈ ਬੇਅਰਥ ਲੁਟੀਂਦੀ ਜਾਂਦੀ ਹੋਵੇ, ਉਥੇ ਕੰਮ ਜ਼ਿੰਦਗੀ ਨੂੰ ਨੋਚਦੇ ਹਨ।

ਚੰਨੋ ਦੇ ਦਿਨ ਨੇੜੇ ਆ ਰਹੇ ਸਨ। ਉਸ ਨੂੰ ਲੈਣ ਵਾਸਤੇ ਕਰਤਾਰਾ ਆ ਗਿਆ। ਤੁਰਨ ਤੋਂ ਪਹਿਲਾਂ ਕਰਮੇ ਨੇ ਚੰਨੋ ਨੂੰ ਮੁਸਕਰਾਂਦਿਆਂ ਕਿਹਾ:

"ਮੈਂ ਤੇਰੀ ਖ਼ਬਰ ਨੂੰ ਆਵਾਂਗਾ।"

"ਜ਼ਰੂਰ ਆ ਜਾਵੀਂ, ਖਣੀ, ਮਰ ਈ ਜਾਊਂ!"

"ਤੂੰ ਚੰਦਰੀਆਂ ਵਾਜਾਂ ਕੱਢ", ਕਰਮੇ ਨੇ ਮਾਮੂਲੀ ਗੁੱਸਾ ਜਣਾਂਦਿਆਂ ਆਖਿਆ।

ਚੰਨੋ ਵਿਆਹ ਹੋ ਜਾਣ ਪਿੱਛੋਂ ਕਰਤਾਰੇ ਨਾਲ ਬਹੁਤ ਘੱਟ ਬੋਲਦੀ ਸੀ। ਫਿਰ ਵੀ ਉਹ ਭਰਾ ਸੀ, ਸਾਰੀ ਉਮਰ ਉਸ ਨਾਲ ਗੁੱਸਾ ਕਿਵੇਂ ਰੱਖ ਸਕਦੀ ਸੀ। ਭਰਾ ਦੀ ਗ਼ਲਤੀ ਨੂੰ ਭੈਣ ਛੇਤੀ ਮੁਆਫ਼ ਕਰ ਦੇਂਦੀ ਹੈ, ਪਰ ਭੈਣ ਦੀ ਮਾਮੂਲੀ ਹਰਕਤ ਤੋਂ ਔਖਾ ਹੋਇਆ ਭਰਾ, ਉਸ ਨੂੰ ਕਈ ਵਾਰ ਕਤਲ ਕਰ ਦੇਣ ਦੀ ਮਿੱਥ ਲੈਂਦਾ ਹੈ। ਸਮਾਜ ਨੂੰ ਗ਼ਲਤ ਬਣਤਰ ਕਾਰਨ ਮਰਦ ਦਾ ਮੂੜ੍ਹ ਦਾਬਾ ਔਰਤ ਦੇ ਜਜ਼ਬਾਤ ਦਾ ਜੁਗਾਂ ਤੋਂ ਕੁਤਰਾ ਕਰਦਾ ਆ ਰਿਹਾ ਹੈ। ਪਰ ਜ਼ਿੰਦਗੀ ਬਾਰੇ ਔਰਤ ਦਾ ਅਹਿਸਾਸ ਦਿਨੋ ਦਿਨ ਨਿਖਰ ਰਿਹਾ ਹੈ ਅਤੇ ਤਰੱਕੀ ਕਰ ਰਿਹਾ ਹੈ। ਚੰਨੋ ਨੇ ਸਾਰੇ ਰਾਹ ਕਰਤਾਰੇ ਨਾਲ ਕੋਈ ਖਾਸ ਗੱਲ ਨਾ ਕੀਤੀ। ਪਰ ਘਰ ਆ ਕੇ ਆਪਣੀ ਭਾਬੀ ਦੇ ਗਲ ਨਾਲ ਚੰਬੜ ਗਈ। ਭਜਨੋ ਉਸ ਨੂੰ ਮਸਾਂ ਮਿਲੀ ਸੀ। ਦੋਹਾਂ ਦੇ ਪਿਆਰ ਖੁਸ਼ੀ ਵਿਚ ਹੰਝੂ ਆ ਗਏ, ਜਿਵੇਂ ਉਹ ਨਣਦ ਭਾਬੀ ਤੋਂ ਬਿਨਾਂ ਸਹੇਲੀਆਂ ਭੈਣਾ ਵੀ ਸਨ।

ਤਕਰੀਬਨ ਚੰਨੋ ਦੇ ਦਿਨ ਪੁੱਗ ਚੁੱਕੇ ਸਨ। ਅਣਹੋਣੀ ਉਦਾਸੀ ਖੁਸ਼ੀ ਰਹਿਣ ਦੇ ਬਾਵਜੂਦ ਵੀ ਉਸ ਨੂੰ ਅਨੁਭਵ ਹੁੰਦਾ ਰਹਿੰਦਾ ਸੀ। ਆਉਣ ਵਾਲੇ ਸਮੇਂ ਦਾ ਖ਼ਤਰਾ ਉਸ ਨੂੰ ਕਈ ਵਾਰ ਤੜਪਾ ਜਾਂਦਾ। ਉਹ ਸੋਚਦੀ ਸੀ, ਕਿੰਨੀਆਂ ਹਨ ਜਿਹੜੀਆਂ ਅਜਿਹੇ ਸਮੇਂ ਪੀੜ ਨਾ ਸਹਿ ਕੇ ਮਰ ਗਈਆਂ ਅਤੇ ਬੇਹੋਸ਼ ਤਾਂ ਪਹਿਲੀ ਵਾਰ ਸੌ ਵਿਚੋਂ ਇੱਕ ਭਾਵੇਂ ਨਾ ਹੁੰਦੀ ਹੋਵੇ। ਜਣੇਪੇ ਪਿੱਛੋਂ ਔਰਤ ਹਰ ਵਾਰ ਨਵਾਂ ਜਨਮ ਲੈਂਦੀ ਹੈ। ਦਿਨੋਂ ਦਿਨ ਉਸ ਦੀ ਰੱਤ ਚੂਸੀਦੀ ਜਾ ਰਹੀ ਸੀ ਅਤੇ ਇਉਂ ਪਰਤੀਤ ਹੁੰਦਾ ਸੀ ਜਿਵੇਂ ਉਸ ਦੇ ਸਰੀਰ ਦੀਆਂ ਹੱਡੀਆਂ ਮਾਸ ਤੋਂ ਵੱਖ ਹੋ ਰਹੀਆਂ ਹੋਣ।

ਇੱਕ ਸ਼ਾਮ ਉਸ ਨੂੰ ਪੀੜਾਂ ਸ਼ੁਰੂ ਹੋ ਗਈਆਂ। ਅੰਦਰਲੇ ਮੰਜੇ ਉੱਤੇ ਉਹ ਤਕਲੀਫ਼ ਨਾਲ ਵਟਣੇ ਖਾ ਰਹੀ ਸੀ। ਭਜਨੋ ਨੇ ਸ਼ਾਮੋ ਦੀ ਮਾਂ ਨੂੰ ਸੱਦ ਲਿਆਂਦਾ ਅਤੇ ਇੱਕ ਸੁਨੇਹਾ ਦਾਈ ਨੂੰ ਵੀ ਛੇਤੀ ਆਉਣ ਲਈ ਘੱਲ ਦਿੱਤਾ। ਦਰਦ ਹਰ ਘੜੀ ਵੱਧਦਾ ਹੀ ਜਾ ਰਿਹਾ ਸੀ, ਚੰਨੋ ਚਾਹੁੰਦੀ ਸੀ, ਉਸ ਦੀ ਚੀਕ ਨਾ ਨਿਕਲੇ, ਪਰ ਦੁੱਖ ਦੀ ਗੰਢ ਉਸ ਦੇ ਘੁੱਟੇ ਜਬਾੜੇ ਨੂੰ ਤੋੜ ਕੇ ਅਵੱਸ਼ ਬਾਹਰ ਨਿਕਲ ਜਾਂਦੀ। ਪੀੜ ਦੀਆਂ ਲਹਿਰਾਂ ਪੋਡੂ ਤੋਂ ਉਠ ਕੇ ਰੀੜ੍ਹ ਦੀ ਹੱਡੀ ਵੱਲ ਵੱਧ ਰਹੀਆਂ ਸਨ। ਚੰਨੋ ਨੂੰ ਇਉਂ ਪ੍ਰਤੀਤ ਹੁੰਦਾ ਸੀ, ਜਿਵੇਂ ਧੁੰਨੀ ਤੋਂ ਹੇਠਾਂ ਕੋਈ ਛੁਰੀ ਨਾਲ ਚੀਰ ਫਾੜ ਕਰ ਰਿਹਾ ਹੈ। ਉਹ ਪਲੋ ਪਲ ਨਢਾਲ ਹੁੰਦੀ ਜਾ ਰਹੀ ਹੈ। ਦਾਈ ਨੇ ਆਉਂਦਿਆਂ ਹੀ ਤੇਲ ਨਾਲ ਉਸ ਦਾ ਪੇਟ ਮਲਣਾ ਸ਼ੁਰੂ ਕਰ ਦਿੱਤਾ। ਵੱਖੀਆਂ ਨੂੰ ਪਲੋਸ ਪਲੋਸ ਉਹ ਹਿਠਾਂ ਨੂੰ ਲਿਜਾਂਦੀ ਸੀ, ਪਰ ਚੰਨੋ ਦੀ ਪੀੜ ਘਟਣ ਦੀ ਥਾਂ ਹੋਰ ਤੇਜ਼ ਹੁੰਦੀ ਜਾ ਰਹੀ ਸੀ ਅਤੇ ਉਸ ਦੀ ਬਰਦਾਸ਼ਤ ਤੋਂ ਟੱਪ ਰਹੀ ਸੀ। ਉਹ ਖਿੱਚਵੇਂ ਸਾਹਾਂ ਨਾਲ ਆਪਣਾ ਆਪ ਤੋੜ ਰਹੀ ਸੀ। ਉਸ ਅਥਾਹ ਦਰਦ ਵਿਚ ਮਧੋਲੀ ਜਾ ਰਹੀ ਨੇ ਸੋਚਿਆ, "ਮੈਂ ਕਿਸੇ ਤਰ੍ਹਾਂ ਵੀ ਬਚ ਨਹੀਂ ਸਕਾਂਗੀ।" ਤਕਲੀਫ਼ ਵਿਚ ਉਸ ਦੀਆਂ ਅੱਖਾਂ ਪਾਟਣ ਨੂੰ ਆਈਆਂ ਹੋਈਆਂ ਸਨ।

ਦਾਈ ਨੇ ਉਸ ਨੂੰ ਕਈ ਵਾਰ ਉਠਾਇਆ ਅਤੇ ਬਹਾਇਆ। ਬਾਰੀਕ ਸੁਆਹ ਉਸ ਦੇ ਹੇਠ ਵਿਛਾਈ ਹੋਈ ਸੀ। ਸਿਆਣੀ ਦਾਈ ਦੀਆਂ ਅਕਲਾਂ ਬੇਕਾਰ ਹੋ ਚੁੱਕੀਆਂ ਸਨ। ਹਨੇਰਾ ਵੱਧਦਾ ਜਾ ਰਿਹਾ ਸੀ। ਉਸ ਦੀਆਂ ਹੁਬਕੀਆਂ, ਰੋਣ ਹਾਕੀਆਂ ਚੀਕਾਂ ਬਦਲ ਗਈਆਂ ਸਨ। ਕੋਲ ਖਲੋਤੀਆਂ ਔਰਤਾਂ ਨੂੰ ਆਮ ਜਣੇਪੇ ਦੀ ਹਾਲਤ ਤੋਂ ਬਹੁਤ ਸਮਾਂ ਹੋ ਜਾਣ ਨੇ ਫ਼ਿਕਰ ਪਾ ਦਿੱਤਾ ਅਤੇ ਤਕਲੀਫ਼ ਵੇਖ ਪ੍ਰੇਸ਼ਾਨ ਕਰ ਰਹੀ ਸੀ। ਭਜਨੋ ਨੇ ਚੰਨੋ ਦੀ ਪੀੜ ਵਿੱਚ ਡੁੱਬ ਕੇ ਦਾਈ ਨੂੰ ਆਖਿਆ:

"ਖਸਮਾਂ ਨੂੰ ਖਾਵੇ ਜੁਆਕ, ਤੂੰ ਕੁੜੀ ਨੂੰ ਬਚਾਉਣ ਦੀ ਫ਼ਿਕਰ ਕਰ।"

ਦਾਈ ਆਪਣੀ ਸਾਰੀ ਵਾਹ ਲਾ ਰਹੀ ਸੀ, ਪਰ ਚੰਨੋ ਦਾ ਬੁਰਾ ਹਾਲ ਸੀ।

"ਉਈ ਨੀ ਮਾਂ! ਮਰ ਗੀ ਨੀ ਮੈਨੂੰ ਰੱਖਣ ਵਾਲੀਏ! ਹਾ ਅ ਏ....!" ਚੰਨੋ ਦਾ ਸਿਰ ਘੁੰਮ ਰਿਹਾ ਸੀ ਅਤੇ ਅੱਖਾਂ ਉਬਲ ਕੇ ਬਾਹਰ ਆ ਰਹੀਆਂ ਸਨ। ਉਸ ਦੇ ਅੰਦਰ ਲਗਾਤਾਰ ਆਰੀ ਚਲ ਰਹੀ ਸੀ ਅਤੇ ਪਲਸੇਟਿਆਂ ਵਿਚ ਚੂਰ ਹੋ ਚੁੱਕੀ ਸੀ। ਇਕ ਵਾਰ ਹੀ ਪੀੜ ਦੇ ਜ਼ਬਰਦਸਤ ਧੱਕੇ ਨੇ ਸਿਰ ਨੂੰ ਚੜ੍ਹਦਿਆਂ ਉਸ ਨੂੰ ਬੇਹੋਸ਼ ਕਰ ਦਿੱਤਾ। ਉਸ ਦਾ ਸਰੀਰ ਢਿੱਲਾ ਪੈ ਗਿਆ। ਭਜਨੋ ਨੇ ਕਾਹਲਿਆਂ ਪੈਂਦਿਆਂ ਕਿਹਾ:

"ਚੰਨੀ ਨ੍ਹੀ ਬਚਦੀ ਅੰਮਾਂ ਜੀ!"....."ਧੀਰਜ ਕਰ ਧੀਏ।"

ਚੰਨੋ ਦੀ ਬੇਹੋਸ਼ੀ ਅਤੇ ਸਰੀਰ ਦੇ ਢਿੱਲੇ ਪੈ ਜਾਣ 'ਤੇ ਦਾਈ ਨੇ ਫੁਰਤੀ ਕੀਤੀ ਅਤੇ ਉਹ ਬੱਚਾ ਖਿੱਚਣ ਵਿੱਚ ਕਾਮਯਾਬ ਹੋ ਗਈ।

"ਸ਼ੁਕਰ ਐ ਰੱਬਾ ਤੇਰੇ ਦਰਗਾਹ ਨੂੰ।" ਦਾਈ ਨੇ ਸਾਹ ਸੁਖਾਲਾ ਲੈਂਦਿਆਂ ਕਿਹਾ।

ਚੰਨੋ ਇੱਕ ਦਮ ਬੱਗੀ ਪੀਲੀ ਹੋ ਗਈ, ਜਿਵੇਂ ਉਸ ਦੇ ਸਾਰੇ ਸਰੀਰ 'ਤੇ ਹਲਦੀ ਦੀ ਲੇਪ ਕਰ ਦਿੱਤੀ। ਲਹੂ ਉਸ ਦੇ ਅੰਦਰੋਂ ਪਰਨਾਲੇ ਵਾਂਗ ਵਹਿ ਤੁਰਿਆ ਸੀ। ਉਸ ਨੂੰ ਹੋਸ਼ ਆ ਗਈ। ਉਸਦਾ ਅੰਦਰ ਇਉਂ ਤਰਪ ਰਿਹਾ ਸੀ, ਜਿਵੇਂ ਉਸ ਦਾ ਹੀ ਹਿੱਸਾ ਅੰਦਰੋਂ ਕੱਟ ਲਿਆ ਗਿਆ ਸੀ। ਚੰਨੋ ਦੇ ਕਾਲਜੇ ਇੱਕ ਵਾਰ ਹੀ ਡੋਬ ਪੈ ਗਿਆ। ਸ਼ਾਮੋ ਦੀ ਮਾਂ ਨੇ ਗਰਮ ਦੁੱਧ ਦੇ ਦੋ ਚਮਚੇ ਉਸ ਦੇ ਮੂੰਹ ਵਿਚ ਪਾਏ ਅਤੇ ਦਾਈ ਤੋਂ ਪੁੱਛਿਆ:

"ਮੁੰਡਾ ਏ?"............................"ਨਹੀਂ, ਕੁੜੀ।"

"ਚੱਲ ਹੋਊ, ਕੁੜੀ ਤਾਂ ਕੁੜੀ ਸਹੀ, ਚੰਨੋ ਦੀ ਜਾਨ ਬਚ ਗਈ।" ਭਜਨੋ ਨੇ ਰੱਬ ਦਾ ਸ਼ੁਕਰ ਮਨਾਉਂਦਿਆਂ ਕਿਹਾ।

"ਓਹੀ ਧੀ ਸੁਲੱਖਣੀ, ਜਿਸ ਪਹਿਲਾਂ ਜਾਈ ਲੱਛਮੀ।" ਹੁਸ਼ਿਆਰ ਦਾਈ ਨੇ ਚੰਨੋ ਦਾ ਦਿਲ ਟੁੱਟਣ ਤੋਂ ਬਚਾਉਣ ਲਈ ਅਖਾਣ ਵਰਤੀ, ਕੁਝ ਉਸ ਨੂੰ ਆਪਣੇ ਲਾਗ ਦਾ ਲਾਲਚ ਉਭਾਰ ਦੇਣ ਲਈ ਪ੍ਰੇਰ ਗਿਆ।

ਔਲ ਪੈ ਜਾਣ 'ਤੇ ਦਾਈ ਨੇ ਨਾੜੂਆ ਸੇਕ ਦਿੱਤਾ। ਚੰਨੋ ਅਧਮੋਈ ਪਈ ਸੀ। ਪਰ ਦਰਦ ਦੀ ਮਾਰ ਅੰਦਰੋਂ ਉਠਦੀ, ਉਹ ਕੱਠੀ ਹੋ ਕੇ ਰਹਿ ਜਾਂਦੀ ਅਤੇ ਉਸ ਦੀਆਂ ਮੁੱਠੀਆਂ ਮਿਚ ਜਾਂਦੀਆਂ। ਕਈ ਦਿਨ ਉਸ ਨੂੰ ਪੀੜ ਉਠਦੀ ਰਹੀ। ਉਹ ਐਨੀ ਕਮਜ਼ੋਰ ਹੋ ਗਈ ਸੀ ਕਿ ਭਜਨੋ ਹੀ ਉਸ ਨੂੰ ਪਾਸਾ ਪਰਤਾਂਦੀ ਰਹੀ। ਗੀੜ੍ਹ ਦੀ ਹੱਡੀ ਵਿਚ ਉਸ ਨੂੰ ਕਈ ਦਿਨ ਦਰਦ ਹੁੰਦਾ ਰਿਹਾ। ਪਰ ਹੁਣ ਦਿਨੋ ਦਿਨ ਮੱਠਾ ਪੈਂਦਾ ਜਾ ਰਿਹਾ ਸੀ। ਚੰਨੋ ਦੀ ਕਮਜ਼ੋਰ ਸਿਹਤ ਅਨੁਸਾਰ ਪਹਿਲੋਂ ਪਤਲੀ ਖੁਰਾਕ, ਦੁੱਧ ਅਤੇ ਦਲੀਆ ਆਦਿ ਦਿੱਤੀ ਜਾਂਦੀ ਰਹੀ।



ਥੋੜ੍ਹੇ ਦਿਨ ਹੋਰ ਬੀਤ ਜਾਣ ਪਿੱਛੋਂ, ਉਸ ਦੇ ਸਰੀਰ ਦੀ ਕਮਜ਼ੋਰੀ ਕੱਢਣ ਲਈ ਨਿਗਰ ਪੰਜੀਰੀ ਰਲਾ ਦਿੱਤੀ। ਉਸ ਦੀ ਸੱਸ ਵੀ ਉਸਨੂੰ ਧੜੀ ਘਿਓ ਦੀ ਪੰਜੀਰੀ ਕਰ ਕੇ ਦੇ ਗਈ।

ਜਦ ਚੰਨੋ ਦੇ ਸਰੀਰ ਨੇ ਥੋੜ੍ਹੀ ਤਾਕਤ ਫੜ ਲਈ ਅਤੇ ਉਠਣ ਬੈਠਣ ਲੱਗ ਪਈ, ਉਸ ਨੂੰ ਸੱਤਾਂ ਦਿਨਾਂ ਪਿਛੋਂ ਨੁਹਾਇਆ ਗਿਆ। ਉਹ ਮੌਤ ਦੇ ਮੂੰਹੋਂ ਬਚ ਕੇ ਨਿਕਲੀ ਸੀ। ਉਸ ਨੂੰ ਕਰਮੇ 'ਤੇ ਲੋਹੜੇ ਦਾ ਗੁੱਸਾ ਆ ਰਿਹਾ ਸੀ। ਜੇ ਮੁੰਡਾ ਹੁੰਦਾ, ਤਦ ਭੱਜਾ ਆਉਂਦਾ, ਸ਼ਬਰੇ ਕੁੜੀ ਨੂੰ ਪੱਥਰ ਸਮਝ ਕੇ ਨਹੀਂ ਆਇਆ। ਉਹ ਕਈ ਵਾਰ ਸੋਚਦੀ, ਮਰਦ ਕਿੰਨੇ ਬੇਕਿਰਕ ਅਤੇ ਕਠੋਰ ਹੁੰਦੇ ਹਨ। ਤੀਵੀਂ ਜਣੇਪੇ ਤੋਂ ਮਸਾਂ ਮਰ ਕੇ ਨਿਕਲਦੀ ਹੈ ਅਤੇ ਇਨ੍ਹਾਂ ਦੇ ਕੁਝ ਵੀ ਯਾਦ ਚਿੱਤ ਨਹੀਂ ਰਹਿੰਦਾ। ਉਸ ਨੂੰ ਕਲਪਨਾ ਵਿਚ ਉਡੀ ਫਿਰਦੀ ਨੂੰ ਕੁਝ ਯਾਦ ਆ ਗਿਆ, ਉਹ ਕੁੜੀ ਨੂੰ ਕਦੇ ਨਾ ਮਾੜਾ ਸਮਝਦਾ ਅਤੇ ਤਕਲੀਫ਼ ਦੇ ਦਿਨਾਂ ਵਿਚ ਪੈਂਦ ਸਰ੍ਹਾਣਿਓਂ ਨਾ ਉਠਦਾ। ਉਸ ਦੇ ਬੱਗੇ ਪੀਲੇ ਮੱਥੇ ਵਿਚ ਜ਼ਿੰਦਗੀ ਦੀ ਪ੍ਰਭਾਤ ਲਿਸ਼ਕ ਪਈ। ਉਸ ਇੱਕ ਵਾਰ ਹੀ ਕੁਝ ਯਾਦ ਆ ਜਾਣ ਤੇ ਕੁੜੀ ਨੂੰ ਚੁੱਕ ਕੇ ਛਾਤੀ ਨਾਲ ਲਾ ਲਿਆ ਅਤੇ ਲੰਮੇ ਹਉਕੇ ਦੇ ਹੁਲਾਰੇ ਵਿਚ ਗੋਤਾ ਖਾ ਗਈ। ਭੂਤ ਵਿਚ ਆਪਣੇ ਮਿੱਧੇ ਕੁਦਰਤੀ ਅਰਮਾਨਾਂ ਵੱਲ ਝਾਤ ਪਾਉਣੋਂ ਮਨੁੱਖ ਨਹੀਂ ਰਹਿ ਸਕਦਾ। ਉਸ ਨੂੰ ਇਉਂ ਜਾਪ ਰਿਹਾ ਸੀ, ਜਿਵੇਂ ਉਸ ਦੇ ਪ੍ਰੇਮੀ ਦੀ ਲੁੱਛਦੀ ਯਾਦ ਨੇ ਰਿਝ ਰਿਝ ਕੇ ਬੱਚੀ ਦਾ ਰੂਪ ਧਾਰ ਲਿਆ ਹੈ।

ਭਜਨੋ ਨੇ ਚੰਨੋ ਦੀ ਗੋਦ ਵਿਚੋਂ ਬੱਚੀ ਨੂੰ ਲੈਂਦਿਆਂ ਪੁੱਛਿਆ, "ਇਹਦਾ ਨਾਂ ਕੀ ਰੱਖੀਏ ਬੀਬੀ?"

"ਜਿਹੜਾ ਤੈਨੂੰ ਚੰਗਾ ਲੱਗੇ।"

"ਮੈਨੂੰ ਚੰਗਾ, ਮੈਨੂੰ ਤਾਂ ਪੁੰਨੋ, ਚੰਗਾ ਲੱਗਦਾ ਏ।" ਉਸ ਨੇ ਕੁੜੀ ਨੂੰ ਚੁੰਮਦਿਆਂ ਉੱਤਰ ਦਿੱਤਾ।

"ਚੱਲ ਪੁੰਨੋ ਈ ਸਹੀ।"

"ਬੀਬੀ ਪਿਉ 'ਤੇ ਤਾਂ ਭੋਰਾ ਨੀਂ। ਰੰਗ ਰੂਪ ਅਤੇ ਨਕਸ਼ ਸਭ ਤੇਰੇ ਉੱਤੇ ਐ। ਆਂਹਦੇ ਹੁੰਦੇ ਐ, ਮਾਂ ਪੁਰ ਧੀ ਪਿਤਾ ਪਰ ਘੋੜਾ, ਬਹੁਤਾ ਨਹੀਂ ਤਾਂ ਥੋੜ੍ਹਾ ਥੋੜ੍ਹਾ।"

ਚੰਨੋ ਮੁਸਕਰਾਈ ਜਾ ਰਹੀ ਸੀ।

ਪੁੰਨੋ ਦੇ ਜਨਮ ਪਿੱਛੋਂ ਚੰਨੋ ਨੇ ਆਪਣੇ ਆਪ ਵਿੱਚ ਇੱਕ ਨਵੀਂ ਤਬਦੀਲੀ ਮਹਿਸੂਸ ਕੀਤੀ। ਉਹ ਮਾਂ ਬਣ ਗਈ ਸੀ। ਪਰ ਮਾਂ ਬਣਨ ਨਾਲੋਂ ਬਹੁਤਾ ਇਉਂ ਮਾਲੂਮ ਹੁੰਦਾ ਸੀ, ਜਿਵੇਂ ਉਹ ਦੁਨੀਆਂ ਵਿਚ ਮੁੜ ਕੇ ਆਈ ਸੀ, ਜਾਂ ਸਮਾਜਿਕ ਜਬਰ ਹੇਠ ਉਸ ਦੇ ਦਰੜੇ ਜਜ਼ਬਾਤ ਨੇ ਨਵਾਂ ਜਨਮ ਧਾਰ ਲਿਆ ਸੀ। ਜ਼ਿੰਦਗੀ ਆਪਣੀ ਪੂਰਨਤਾ ਵੱਲ ਚਾਅ ਤੇ ਖੁਸ਼ੀ ਨਾਲ ਵੱਧਦੀ ਹੈ। ਚੰਨੋ ਨੇ ਆਪਣੀ ਜ਼ਿੰਦਗੀ ਦੇ ਬੂਟੇ ਦੀ ਨਵੀਂ ਕਲਮ ਨੂੰ ਪਿਆਰ ਨਾਲ ਪਾਲਣਾ ਸ਼ੁਰੂ ਕਰ ਦਿੱਤਾ।

ਜਣੇਪੇ ਪਿੱਛੋਂ ਹਰ ਔਰਤ ਬਹੁਤ ਕਮਜ਼ੋਰ ਹੋ ਜਾਂਦੀ ਹੈ। ਪਰ ਜੇ ਨਰੋਈ ਖੁਰਾਕ ਨਾਲ ਕਮਜ਼ੋਰੀ ਦੀ ਘਾਟ ਨੂੰ ਪੂਰਿਆਂ ਕੀਤਾ ਜਾਵੇ, ਤਦ ਉਸ ਦਾ ਜੋਬਨ ਨਵੇਂ ਨਿਖਾਰ ਵਿਚ ਲਿਸ਼ਕਦਾ ਹੈ। ਚੰਨੋ ਨੇ ਬਦਾਮਾਂ ਦੀ ਘਿਉ ਗੱਚ ਪੰਜੀਰੀ ਖਾਧੀ ਸੀ ਅਤੇ ਉਸ ਦੀ ਭਾਬੀ ਨੇ ਮਾਝੇ ਦੁੱਧ ਨਾਲ ਉਸ ਦੀ ਵੱਖ ਸੇਵਾ ਕੀਤੀ ਸੀ। ਪੂਣੀ ਵਰਗੀ ਬੱਗੀ ਚੰਨੋ ਤੇ ਫਿਰ ਲਾਲੀਆਂ ਦੇ ਵਾਰ ਆਉਣੇ ਸ਼ੁਰੂ ਹੋ ਗਏ। ਉਸਦਾ ਚਿਹਰਾ ਪ੍ਰਭਾਤ ਦਾ ਗਵਾਚਿਆ ਟੁੱਕੜਾ ਜਾਪਦਾ

ਸੀ। ਸੁਰਮੇ ਦੀ ਕਾਲੀ ਧਾਰ, ਆਲਾ ਦੁਆਲਾ ਜ਼ਖ਼ਮੀ ਕਰ ਰਹੀ ਸੀ। ਹੁਸਨ ਮੁੜ ਨਵੇਂ ਰੂਪ ਵਿਚ ਆਪਣੇ ਪਿਆਰ ਨੂੰ ਲੱਭ ਰਿਹਾ ਸੀ। ਮਚਲਦੇ ਅਰਮਾਨਾਂ ਨਾਲ ਜ਼ਿੰਦਗੀ ਖਿੱਚੀ ਜਾ ਰਹੀ ਸੀ। ਚੰਨੋ ਜਦ ਵੀ ਫਰਮਾਹਾਂ ਵਾਲੇ ਖੂਹ ਕੋਲ ਦੀ ਲੰਘਦੀ, ਉਸ ਦਾ ਦਿਲ ਧੜਕਣ ਲੱਗ ਪੈਂਦਾ। ਯਾਦ ਪ੍ਰਾਕ੍ਰਿਤੀ ਨੂੰ ਨਸ਼ਿਆਂਦੀ ਹੈ ਅਤੇ ਰੂਹ ਆਪਣੇ ਪਿਆਰ ਚੁੰਮਣਾਂ ਨਾਲ ਜ਼ਿੰਦਗੀ ਦੀ ਜੱਦੋ ਜਹਿਦ ਨੂੰ ਸਾਹਸ ਦੇਂਦੀ ਸੀ।

ਇੱਕ ਮੂੰਹ ਹਨੇਰਾ ਵਿਚ ਦਿਆਲੇ ਨੇ ਚੰਨੋ ਨੂੰ ਰੂਪ ਦੇ ਘੱਲੇ ਕੱਪੜੇ ਫੜਾਏ। ਦਿਆਲਾ ਪਹਿਲੋਂ ਇੱਕ ਦੋ ਦਿਨ ਝਿਜਕਦਾ ਰਿਹਾ ਸੀ ਕਿ ਚੰਨੋ ਨੂੰ ਕੱਪੜੇ ਦੇਵੇ ਜਾਂ ਨਾ। ਪਰ ਰੂਪ ਨੇ ਹਿੱਕ ਥਾਪੜ ਕੇ ਉਸ ਨੂੰ ਕਿਹਾ ਸੀ, ਬੇਫ਼ਿਕਰ ਹੋ ਕੇ ਫੜਾ ਦੇਵੀਂ, ਉਹ ਕਦੇ ਗੁੱਸਾ ਨਹੀਂ ਕਰਦੀ। ਕੱਪੜੇ ਫੜਦਿਆਂ ਚੰਨੋ ਨੇ ਸਗੋਂ ਰੂਪ ਦੀ ਸੁਖ ਸਾਂਦ ਪੁੱਛੀ, ਜਿਸ ਨਾਲ ਦਿਆਲੇ ਦਾ ਸਾਰਾ ਡਰ ਭੌ ਲਹਿ ਗਿਆ। ਚੰਨੋ ਨੇ ਉਸੇ ਦਿਨ ਪੁੰਨੋ ਨੂੰ ਨੁਹਾ ਕੇ ਰੂਪ ਵੱਲੋਂ ਆਏ ਕੱਪੜਿਆਂ ਵਿਚ ਸਜਾ ਦਿੱਤਾ। ਰੀਝਾਂ ਜ਼ਿੰਦਗੀ ਨੂੰ ਬਲਵਾਨ ਕਰਦੀਆਂ ਹਨ, ਹੁਸਨ ਆਪਣੇ ਪਿਆਰ ਆਦਰਸ਼ ਵੱਲ ਬਾਹਾਂ ਪਸਾਰਦਾ ਹੈ।

ਪੁੰਨੋ ਚੌਹ ਮਹੀਨਿਆਂ ਦੀ ਹੋ ਗਈ। ਕਰਮੇ ਨੇ ਚੰਨੋ ਨੂੰ ਮਿਲਣ ਲਈ ਕਈ ਵਾਰ ਮਨ ਬਣਾਇਆ ਸੀ, ਪਰ ਕੰਮ ਦੀ ਜ਼ਿਆਦਤੀ ਉਸ ਦੇ ਜਾਣ ਨੂੰ ਅੱਗੇ ਹੀ ਟਾਲਦੀ ਰਹੀ। ਫਿਰ ਉਸ ਫੈਸਲਾ ਕੀਤਾ ਕਿ ਓਦੋਂ ਹੀ ਜਾਵਾਂਗਾ, ਜਦ ਮਾਂ ਧੀ ਨੂੰ ਲੈ ਹੀ ਆਉਣਾ ਹੋਇਆ। ਚਾਰ ਮਹੀਨੇ ਪਿੱਛੋਂ ਉਸ ਕਿਸੇ ਦਾ ਬੋਤਾ ਮੰਗਿਆ ਅਤੇ ਕਪੂਰੀ ਆ ਗਿਆ। ਕੁਦਰਤੀ ਘਰ ਇਕੱਲੀ ਚੰਨੋ ਸੀ। ਉਸ ਨੂੰ ਉਹਦੇ ਆਉਣ ਦੀ ਖੁਸ਼ੀ ਨਾਲ ਪੁਰਾਣਾ ਗੁੱਸਾ ਯਾਦ ਆ ਗਿਆ ਕਿ ਮੈਂ ਮਰਨ ਕਿਨਾਰਿਓਂ ਹੋ ਕੇ ਬਚੀ ਅਤੇ ਜੱਟ ਮੇਰੀ ਖ਼ਬਰ ਨੂੰ ਵੀ ਨਹੀਂ ਆਇਆ। ਕਰਮੇ ਨੇ ਬੋਤਾ ਖੁਰਲੀ ਉੱਤੇ ਬੰਨ੍ਹ ਦਿੱਤਾ ਅਤੇ ਗੱਦੀਆਂ ਲਾਹ ਕੇ ਇੱਕ ਪਾਸੇ ਰੱਖ ਦਿੱਤੀਆਂ। ਮੰਜੇ 'ਤੇ ਬਹਿੰਦਿਆਂ ਉਸ ਮੁਸਕਰਾ ਕੇ ਪੁੱਛਿਆ:

"ਕਿਉਂ ਸਰਦਾਰਨੀ, ਕੀ ਹਾਲ ਐ?"

"ਹਾਲ ਪੁੱਛਣ ਵੇਲੇ ਤਾਂ ਆਇਆ ਨਾ।" ਚੰਨੋ ਦੇ ਉੱਤਰ ਵਿਚ ਜ਼ਹਿਰੀਲਾ ਤਾਹਨਾ ਸੀ।

"ਮੈਨੂੰ ਕੰਮਾਂ ਨੇ ਨਹੀਂ ਛੱਡਿਆ।"

"ਤੈਨੂੰ ਕੰਮ ਪਿਆਰੇ ਐ, ਮੈਂ ਤਾਂ ਨਹੀਂ ਲੋੜੀਂਦੀ। ਮਰਦ ਹੁੰਦੇ ਈ ਏਸ ਮਿੱਟੀ ਦੇ ਬਣੇ ਐ....।"

"ਨਹੀਂ ਚੰਨੋ।" ਉਹ ਕਹਿਣਾ ਚਾਹੁੰਦਾ ਸੀ ਕਿ ਮੈਨੂੰ ਗ਼ਲਤ ਸਮਝ ਰਹੀ ਏਂ।

"ਜੇ ਮਰ ਜਾਂਦੀ, ਨਸ਼ਾਨੀਆਂ ਵੇਖ ਵੇਖ ਰੋਇਆ ਕਰਦਾ। ਤੈਨੂੰ ਕੀ ਪਤਾ ਏ, ਮੈਂ ਕਿੰਨਾ ਦੁੱਖ ਭਰਿਆ ਏ।"

ਚੰਨੋ ਦੇ ਨਹੋਰੇ ਅਤੇ ਉਲਾਂਭੇ ਕਰਮੇ ਨੂੰ ਸੂਲਾਂ ਵਾਂਗ ਵਿੰਨ੍ਹ ਰਹੇ ਸਨ। ਉਹ ਖ਼ਾਮੋਸ਼ ਮਹਿਸੂਸ ਕਰ ਰਿਹਾ ਸੀ, ਮੈਨੂੰ ਆਪਣੇ ਇਕਰਾਰ ਅਨੁਸਾਰ ਜ਼ਰੂਰ ਆਉਣਾ ਚਾਹੀਦਾ ਸੀ।

ਕਾਲਾ ਘੱਗਰਾ ਸੰਦੂਕ ਵਿਚ ਮੇਰਾ,
ਵੇਖ ਵੇਖ ਰੋਏਂਗਾ ਜੱਟਾ।



# 23

ਨਸ਼ਿਆਂ ਨੇ ਖਾ ਲੀ,
ਕੁੰਦਨ ਵਰਗੀ ਦੇਹੀ।

ਦਿਆਲੇ ਨੇ ਸ਼ਾਮੋ ਨੂੰ ਚੁੱਕ ਲਿਆਉਣ ਵਾਲੀ ਘਟਨਾ ਦਾ ਰੂਪ ਕੋਲ ਬੜੀ ਮਾਯੂਸ ਅਤੇ ਮਜਬੂਰ ਹਾਲਤ ਵਿਚ ਇਕਬਾਲ ਕੀਤਾ। ਰੂਪ ਉਸ ਨੂੰ ਲੋਹੜੇ ਦਾ ਗੁੱਸੇ ਹੋਇਆ। ਉਸ ਨੇ ਰੂਪ ਦੇ ਗੁੱਸੇ ਨੂੰ ਬੜੇ ਦੁੱਖ ਨਾਲ ਜਰਿਆ, ਪਰ ਉਸ ਦੀ ਪ੍ਰੇਸ਼ਾਨ ਹਾਲਤ ਦਾ ਕੋਈ ਵੀ ਸਹੀ ਅਨੁਮਾਨ ਨਹੀਂ ਲਾਉਂਦਾ ਸੀ। ਉਸ ਨੂੰ ਝਾੜਾਂ ਪਾਈਆਂ ਜਾ ਰਹੀਆਂ ਸਨ। ਵਾਸਤਵ ਵਿਚ ਉਸ ਦੀ ਅੰਦਰਲੀ ਫੱਟੜ ਸੂਖਮਤਾ ਹਮਦਰਦੀ ਦੀ ਲੇਪ ਮੰਗਦੀ ਸੀ। ਦੁਨੀਆਂ ਦੀਆਂ ਅਣੀ-ਚੋਭਾਂ ਦਾ ਗਿਲਾ ਨਹੀਂ ਸੀ, ਸਗੋਂ ਪ੍ਰੇਮੀ ਅਤੇ ਹਾਰੇ ਹੋਏ ਪ੍ਰੇਮੀ ਵੀ, ਉਸ ਦੀ ਅਧੀਰ ਹਾਲਤ ਨੂੰ ਨਹੀਂ ਸਨ ਸਮਝਦੇ ਅਤੇ ਤਿੱਖੀਆਂ ਤੱਤੀਆਂ ਨਾਲ ਉਸ ਦੇ ਟੁੱਟੇ ਦਿਲ ਨੂੰ ਸਾੜ ਰਹੇ ਸਨ।

ਉਹ ਇੱਕ ਤਰ੍ਹਾਂ ਨਿਆਸਰਾ ਯਤੀਮ ਹੋ ਗਿਆ। ਆਦਰਸ਼ ਜ਼ਿੰਦਗੀ ਦਾ ਆਧਾਰ ਹੈ ਅਤੇ ਉਸ ਵਿਚ ਪਿਆਰ ਦੀ ਲਗਨ ਸਰਬਰਾਹ। ਮੰਜ਼ਲ ਤੋਂ ਭਟਕ ਜਾਣ ਨਾਲ ਮਨੁੱਖ ਅੰਦਰੋਂ ਜਦੋ-ਜਹਿਦ ਖ਼ਤਮ ਨਹੀਂ ਹੁੰਦੀ, ਪਰ ਮੰਜ਼ਲ ਦੀ ਅਣਹੋਂਦ ਜਵਾਨ ਲਹੂ ਨੂੰ ਪਾਣੀ ਬਣਾ ਕੇ ਰੱਖ ਦੇਂਦੀ ਹੈ ਅਤੇ ਨਵੀਂ ਸ਼ਕਤੀ ਪੈਦਾ ਕਰਨ ਵਾਲਾ ਸੋਮਾ ਸੁਕ ਜਾਂਦਾ ਹੈ। ਹੁਣ ਫਿਰ ਦਿਆਲੇ ਦੀ ਸੰਤਾਂ ਦੇ ਡੇਰੇ ਆਵਾਜਾਈ ਹੋ ਗਈ। ਸਦਾ ਖੁਸੇ ਖੁਸੇ ਅਤੇ ਤੋੜ ਕਰਦੇ ਦਿਲ ਨੂੰ ਪਰਚਾਣ ਲਈ ਉਹ ਸੁਖਾ ਅਤੇ ਅਫ਼ੀਮ ਪਾਣੀ ਸ਼ੁਰੂ ਕਰ ਦਿੱਤੀ। ਡੇਰੇ ਦੇ ਦੁਆਲੇ ਛੱਪੜ ਦਾ ਪਾਣੀ ਅਸਲੋਂ ਥੋੜ੍ਹਾ ਰਹਿ ਗਿਆ ਸੀ। ਉਸ ਵਿੱਚ ਜਾਲਾ ਅਤੇ ਜੀਵ ਪੈਦਾ ਹੋ ਚੁੱਕੇ ਸਨ। ਕੁਝ ਪਸ਼ੂਆਂ ਦੇ ਮਲ-ਮੂਤਰ ਨਾਲ ਸੜ੍ਹਾਂਦ ਨੱਕ ਦਮ ਕਰ ਰਹੀ ਸੀ। ਪਾਣੀ ਮੁੱਕ ਰਿਹਾ ਸੀ ਅਤੇ ਸੜ੍ਹਾਂਦ ਵੱਧ ਰਹੀ ਸੀ।

ਜਦ ਕਦੇ ਦਿਆਲਾ ਪਹਿਲੋਂ ਡੇਰੇ ਦਾ ਸ਼ੌਕੀਨ ਹੁੰਦਾ ਸੀ ਉਸ ਨੇ ਅੰਬ ਦਾ ਬੂਟਾ ਡੇਰੇ ਦੀ ਖੂਹੀ ਦੇ ਨੇੜੇ ਕਰ ਕੇ ਲਾਇਆ ਸੀ। ਉਸ ਨੇ ਅੰਬ ਦੀ ਬੜੀ ਸੇਵਾ ਕੀਤੀ ਅਤੇ ਉਹ ਤਿੰਨਾਂ ਸਾਲਾਂ ਵਿਚ ਹੀ ਬਿਫਰ ਕੇ ਡੇਰੇ ਦੇ ਔਧੇ ਚੌਤੇ ਨੂੰ ਛਾਂ ਨਾਲ ਭਰ ਰਿਹਾ ਸੀ। ਰੁੱਤ ਸਿਰ ਆ ਕੇ ਉਹ ਬੂਰ ਨਾਲ ਲੱਦਿਆ ਗਿਆ ਅਤੇ ਮੰਜਰੀ ਦੀ ਖੱਟੀ-ਮਿੱਠੀ ਵਾਸ਼ਨਾ ਦਿਆਲੇ ਦੇ ਦਿਲ ਨੂੰ ਹੁਲਾਸ ਵਿਚੋਂ ਮੋਹ ਰਹੀ ਸੀ। ਇੱਕ ਰਾਤ ਬੜੀ ਜ਼ੋਰ ਦੀ ਹਨੇਰੀ ਆਈ ਤੇ ਬੂਰ ਨਾਲ ਭਰਿਆ ਅੰਬ ਮਿੱਟੀ ਅਤੇ ਰੇਤ ਦੇ ਕਿਣਕਿਆਂ ਨਾਲ ਅੱਟ ਗਿਆ। ਹਨੇਰੀ ਦੇ ਪਿੱਛੋਂ ਆਖ਼ਰਾਂ ਦਾ ਬੱਦਲ ਗੱਜਦਾ ਅਤੇ ਲਿਸ਼ਕਦਾ ਹੋਇਆ ਸਾਰੇ ਆਸਮਾਨ ਵਿਚ ਛਾ ਗਿਆ। ਬਿਜਲੀ ਦੀ ਤੇਜ਼ ਲਿਸ਼ਕਾਰ ਨੇ ਮੰਜਰੀ ਵਿਚ ਫ਼ਲ ਦੇਣ ਵਾਲੇ ਨਰ ਮਾਦਾ ਕੀੜਿਆਂ ਨੂੰ ਮਾਰ ਮੁਕਾਇਆ। ਬਿਲਕੁਲ ਜਿਸ ਤਰ੍ਹਾਂ ਜ਼ਿੰਦਗੀ ਦੇ ਅਰਮਾਨ ਕਤਲ ਹੋ ਜਾਂਦੇ ਹਨ, ਅੰਬ ਨੂੰ ਚਾਨਣੀ ਮਾਰ ਗਈ ਅਤੇ ਖੱਟੀ ਮਿੱਠੀ ਸੁਗੰਧ ਲੱਦੀ ਮੰਜਰੀ ਨਿਰਜਿੰਦ ਹੋ ਕੇ ਛਿਛਰਿਆਂ ਵਿਚ ਬਦਲ ਗਈ। ਸੁੱਕੇ ਛਿਛਰਿਆਂ ਵਿਚ ਅੰਬ ਦੀ ਹਰਿਆਵਲ ਨੂੰ ਦਾਗ਼ ਪੈ ਗਏ ਸਨ। ਦਿਆਲਾ ਆਪਣੇ ਅੰਬ ਨੂੰ ਵੇਖ ਵੇਖ ਝੂਰ ਰਿਹਾ ਸੀ।

ਇੱਕ ਸਾਲ ਹੋਰ ਬੀਤ ਗਿਆ। ਦਿਆਲੇ ਨੂੰ ਅੰਦਰਲੇ ਗ਼ਮਾਂ ਨੇ ਖਾਣਾ ਅਤੇ ਬਾਹਰੋਂ ਨਸ਼ਿਆਂ ਨੇ ਬੇਦਰਦੀ ਨਾਲ ਪੀਣਾ ਸ਼ੁਰੂ ਕਰ ਦਿੱਤਾ। ਭਰੇ ਸਰੀਰ ਵਾਲਾ ਦਿਆਲਾ ਸੁੱਕ ਕੇ ਤਵੀਤ ਹੋ ਗਿਆ। ਅਫ਼ੀਮ ਤੋਂ ਸੁਲਫ਼ਾ ਅਤੇ ਸੁਲਫ਼ੇ ਤੋਂ ਸਿਗਰਟਾਂ ਦੇ ਭੱਸ ਨੇ ਉਸ ਨੂੰ ਬਹੁਤ ਘੋਰੀ ਕਰ ਸੁੱਟਿਆ। ਨਸ਼ਿਆਂ ਦਾ ਜ਼ਹਿਰ ਉਸ ਦੇ ਲਹੂ ਅਤੇ ਲਹੂ ਤੋਂ ਹੱਡਾਂ ਵਿਚ ਉਤਰਦਾ ਗਿਆ। ਉਸ ਦੀਆਂ ਸਦਾ ਲਾਲ ਗੂਹੜੀਆਂ ਅੱਖਾਂ ਭਾਂ ਭਾਂ ਕਰਦੀ ਫ਼ਿਜ਼ਾ ਵਿਚੋਂ ਕੁਝ ਘੂਰਦੀਆਂ ਲੱਭ ਰਹੀਆਂ ਸਨ ਅਤੇ ਸਦਾ ਨਾਕਾਮ ਅਹਿਸਾਸ ਵਿਚ ਆਪਣੇ ਸਮੇਤ ਸਾਰੇ ਮਾਹੌਲ ਨੂੰ ਦਾਹ ਕਰ ਦੇਣਾ ਚਾਹੁੰਦੀਆਂ ਸਨ। ਘਰ ਦਿਆਂ ਉਸ ਨੂੰ ਨਿਕੰਮਾ ਜਾਣ ਕੇ ਵੱਖ ਕਰ ਦਿੱਤਾ ਸੀ। ਉਹ ਆਪਣੀ ਜਾਇਦਾਦ ਲਈ ਲਾਂਭੂ ਸਾਬਤ ਹੋਇਆ। ਹਰ ਕੀਮਤੀ ਚੀਜ਼, ਪਸ਼ੂ, ਘਰ ਅਤੇ ਜ਼ਮੀਨ ਉਸ ਹੱਥੋਂ ਬੁਰੀ ਤਰ੍ਹਾਂ ਤਬਾਹ ਹੋ ਰਹੀਆਂ ਸਨ। ਉਸ ਲਈ ਜ਼ਿੰਦਗੀ ਸਹੀ ਅਰਥਾਂ ਵਿਚ ਜ਼ਿੰਦਗੀ ਨਹੀਂ ਰਹੀ ਸੀ। ਇਸ ਹਾਲਤ ਵਿਚ ਜ਼ਿੰਦਗੀ ਨੂੰ ਆਸਰਾ ਦੇਣ ਵਾਲੀਆਂ ਆਰਥਿਕ ਕੀਮਤਾਂ ਕੀ ਅਹਿਮੀਅਤ ਰੱਖਦੀਆਂ ਹਨ। ਉਹ ਹਰ ਚੀਜ਼ ਨੂੰ ਕੁਝ ਨਹੀਂ ਸਮਝਦਾ ਸੀ। ਸੰਤਾਂ ਦਾ ਉਪਦੇਸ਼ ਉਸ ਲਈ ਸਹੀ ਸੱਚ ਸਾਬਤ ਹੋਇਆ ਸੀ—

'ਬੱਚਾ, ਜਗ ਦੀ ਪ੍ਰੀਤ ਕੂੜੀ ਐ। ਜਗ ਸੁਪਨਾ ਅਤੇ ਬੰਦਾ ਮੌਤ ਦੀ ਢੇਰੀ ਹੈ।'

ਉਸ ਦੇ ਅੰਬ ਦੇ ਪੱਤੇ ਪੀਲੇ ਪੈ ਕੇ ਝੜਨ ਲੱਗ ਪਏ। ਸੰਤਾਂ ਆਖਿਆ, ਅੰਬ ਨੂੰ ਬੀਮਾਰੀ ਲੱਗ ਗਈ। ਸੱਚਮੁੱਚ ਹੀ ਅੰਬ ਕੁਝ ਮਹੀਨਿਆਂ ਵਿੱਚ ਪੱਤਿਆਂ ਤੋਂ ਸੱਖਣਾ ਹੋ ਗਿਆ ਅਤੇ ਕਰੂੰਬਲਾਂ ਵੱਲੋਂ ਸੁੱਕਣਾ ਸ਼ੁਰੂ ਹੋ ਗਿਆ। ਇਸ ਅੰਬ ਦੀ ਟੀਸੀ ਤੇ ਕਦੇ ਬਹਾਰ ਵਿਚ ਕੋਇਲ ਕੂਕਿਆ ਕਰਦੀ ਸੀ। ਕੋਇਲ ਦੀ ਮਿੱਠੀ ਆਵਾਜ਼ ਦਿਆਲੇ ਦਾ ਦਿਲ ਧੜਕਾ ਧੜਕਾ ਜਾਂਦੀ। ਪਰ ਅੱਜ ਸੁੱਕੀਆਂ ਟਾਹਣੀਆਂ ਹਵਾ ਦੇ ਜ਼ੋਰ ਨਾਲ ਇੱਕ ਦੂਜੀ ਵਿਚ ਵਜ ਕੇ ਝੜ ਰਹੀਆਂ ਸਨ। ਸੰਤਾਂ ਦਾ ਚੇਲਾ ਉਨ੍ਹਾਂ ਨੂੰ ਚੁੱਕ ਕੇ ਚੁੱਲ੍ਹੇ ਵਿਚ ਬਾਲ ਸੁੱਟਦਾ ਸੀ। ਦਿਆਲੇ ਦੀ ਸੁੱਕਦੀ ਜਾ ਰਹੀ ਹਿੱਕ ਇੱਕ ਲੰਮਾ ਹਉਕਾ ਲੈ ਕੇ ਰਹਿ ਜਾਂਦੀ।

ਦਿਆਲਾ ਸੋਚਦਾ ਸੀ, ਯਾਰੀ ਲਾ ਕੇ ਕੀ ਖੱਟਿਆ। ਬਦਨਾਮ ਹੋਏ, ਡਾਕੂ ਬਣੇ, ਤਬਾਹ ਹੋਣ ਵਿੱਚ ਹੁਣ ਕੀ ਕਸਰ ਬਾਕੀ ਹੈ ਅਤੇ ਨਸ਼ਿਆਂ ਨੇ ਕੁੰਦਨ ਵਰਗੀ ਦੇਹੀ ਨੂੰ ਚੂਰ ਕਰ ਕੇ ਲਾਖ ਬਣਾ ਸੁੱਟਿਆ। ਦਿਆਲਾ ਇਸ਼ਕ ਅਤੇ ਕਿਸਮਤ ਨੂੰ ਪੁਰਾਣੇ ਆਸ਼ਕਾਂ ਵਾਂਗ ਆਪਣੀ ਨਾਕਾਮੀ ਅਤੇ ਤਬਾਹੀ ਦਾ ਕਾਰਨ ਸਮਝਦਾ ਸੀ। ਉਹ ਕਦੇ ਔਕਿਆ ਸ਼ਾਮੋ ਨੂੰ ਗਾਲ੍ਹਾਂ ਦੇ ਦੇ ਦਿਲ ਠੰਡਾ ਕਰਨ ਦਾ ਯਤਨ ਕਰਦਾ। ਪਰ ਉਸ ਸਮਾਜਿਕ ਪੱਖ ਨੂੰ ਕਦੇ ਵਿਚਾਰਿਆ ਹੀ ਨਹੀਂ ਸੀ। ਉਸ ਵਿਚ ਐਨੀ ਸੂਝ ਬੂਝ ਨਹੀਂ ਸੀ ਕਿ ਅਸਲ ਕਾਰਨ ਨੂੰ ਸਮਝ ਸਕਦਾ। ਜਦ ਕਦੇ ਦਿਲ ਵਧੇਰੇ ਹੀ ਉਦਾਸ ਹੁੰਦਾ, ਉਹ ਰੂਪ ਕੋਲ ਚਲਿਆ ਜਾਂਦਾ। ਰੂਪ ਉਸ ਨੂੰ ਨਸ਼ਿਆਂ ਤੋਂ ਬੁਰੀ ਤਰ੍ਹਾਂ ਵਰਜਦਾ ਸੀ।

"ਸਾਲਿਆ, ਚੰਗਾ ਭਲਾ ਹੁੰਦਾ ਸੀ, ਹੱਡੀਆਂ ਦੀ ਮੁੱਠ ਨਿਕਲ ਆਈ ਏ।"

"ਹਾਂ ਬਾਈ, ਹੁਣ ਤਾਂ ਹੱਡੀਆਂ ਵੀ ਕਿਸੇ ਦਿਨ ਨਹੀਂ ਰਹਿਣੀਆਂ।" ਦਿਆਲੇ ਨੇ ਅਮਲੀਆਂ ਵਾਂਗ ਸਿਰ ਹਿਲਾਇਆ।

"ਜੇ ਨਸ਼ੇ ਛੱਡ ਦੇਵੇਂ, ਚੰਗਾ ਭਲਾ ਨਾ ਹੋ ਜਾਵੇਂ। ਸਿਗਰਟਾਂ ਨਾਲ ਤੇਰੇ ਕੋਲੋਂ ਕਿੰਨੀ ਭੈੜੀ ਬੋ ਆਉਂਦੀ ਏ।"



"ਨਸ਼ੇ ਨਹੀਂ ਛੁੱਟਦੇ, ਹੁਣ ਤਾਂ ਸਰੀਰ ਈ ਛੁੱਟੇਗਾ।" ਦਿਆਲ ਦ ਦਿਲ ਵਿਚ ਜ਼ਿੰਦਗੀ ਦਾ ਭੋਰਾ ਉਤਸ਼ਾਹ ਨਹੀਂ ਰਿਹਾ ਸੀ।

ਜਗੀਰ ਨੇ ਦਿਆਲੇ ਨੂੰ ਰੜਕਾਉਂਦਿਆਂ ਆਖਿਆ, "ਸਿੱਧਾ ਹੋ ਜਾਣ ਦੇ ਜੱਟਾ ਹੁਣ ਲੱਤਾਂ ਕਿਉਂ ਅੜਾਉਣਾ ਏਂ।"

"ਤੂੰ ਵੀ ਕਰ ਲੈ ਬਾਈ, ਤੇਰੇ ਚਿੱਤ 'ਚ ਕਸਰ ਨਾ ਰਹਿ ਜਾਵੇ।"

"ਨਹੀਂ ਓਏ ਦਿਆਲਿਆ! ਤੂੰ ਮੇਰੀ ਮੰਨ। ਆਪਣੇ ਸਾਧ ਯਾਰ ਤੋਂ ਲੈ ਲਾ ਗੁਰਮੰਤਰ, ਹੱਥ ਹੌਲਾ ਅਤੇ ਹੋਰ ਛੂਆ ਬਾਈ ਕਰਨੀ ਸਿੱਖ ਲੈ। ਫੇਰ ਮੱਥ ਲੈ ਘੋਲੀਏ ਦਾ ਕੋਈ ਡੇਰਾ। ਪੁੰਨ ਨਾਲੇ ਫਲੀਆਂ।"

ਰੂਪ ਹੱਸ ਪਿਆ। ਦਿਆਲੇ ਨੇ ਕੌਲੀ ਵਿਚ ਅਫ਼ੀਮ ਘੋਲਦਿਆਂ ਕਿਹਾ, "ਬੱਚੂ ਤੂੰ ਵੀ ਸਾਨੂੰ ਮੱਤਾਂ ਦੇਂਦਾ ਏਂ, ਤੂੰ ਤਾਂ ਮੇਰੀ ਜੁੱਤੀ ਦੀ ਮੈਲ ਨਹੀਂ ਸੀ।"

"ਸਾਲਾ ਲੰਡੇ ਦਾ, ਮੂੰਹ ਤੋਂ ਮੱਖੀਆਂ ਨਹੀਂ ਉਡਦੀਆਂ, ਊਂ ਨੌ-ਨਿਹਾਲ ਬਣਦਾ ਏ। ਕਦੇ ਸ਼ੀਸ਼ੇ ਵਿਚ ਮੂੰਹ ਵੇਖਿਆ ਏ ਹੁਣ?"

"ਖ਼ੈਰ ਮੇਰਾ ਤਾਂ ਸਰਿਆ ਏ, ਤੇਰੇ ਮੂੰਹ ਦੀਆਂ ਸ਼ੀਸ਼ੇ ਵਿਚ ਲਿਸ਼ਕਾਂ ਪੈਂਦੀਆਂ ਏਂ।"

ਰੂਪ ਨੇ ਹੱਸਦਿਆਂ ਤਾੜੀ ਮਾਰ ਦਿੱਤੀ ਅਤੇ ਜਗੀਰ ਝੇਪਰ ਕੇ ਰਹਿ ਗਿਆ। ਉਦੋਂ ਹੀ ਕਾਕੇ ਨੇ ਆ ਕੇ ਉਨ੍ਹਾਂ ਨੂੰ ਦੱਸਿਆ:

"ਪੁਲਸ ਨੇ ਤਾਰਾ ਮਜ਼ਬੀ ਫੜ ਲਿਆ ਏ। ਉਹਦੇ ਘਰੋਂ ਬੱਧਨੀ ਵਾਲੇ ਡਾਕੇ ਦਾ ਮਾਲ ਕੱਢ ਲਿਆ ਏ। ਨਾਲੇ ਦਿਆਲਿਆ, ਤੇਰੇ ਵਾਲੀ ਰਫ਼ਲ ਵੀ ਫੜੀ ਗਈ। ਹੁਣ ਅਰਜਨ ਦੇ ਘਰ ਤਲਾਸ਼ੀ ਹੋ ਰਹੀ ਏ। ਪਰ ਅਰਜਨ ਭੱਜ ਗਿਆ ਏ।"

ਦਿਆਲਾ ਕਾਕੇ ਦੀ ਗੱਲ ਸੁਣ ਕੇ ਡਰ ਗਿਆ। ਉਸ ਨੂੰ ਘੋਲੀਏ ਵਾਲੀ ਵਾਰਦਾਤ ਦਾ ਹਾਲੇ ਤੱਕ ਖ਼ਤਰਾ ਸੀ। ਘੋਲੀਏ ਵਾਲਿਆਂ ਨੇ ਥਾਣੇ ਰੀਪੋਰਟ ਦਿੱਤੀ ਸੀ, ਪਰ ਕੋਈ ਨੁਕਸਾਨ ਨਾ ਹੋਣ ਕਰਕੇ ਖ਼ਾਸ ਤਫ਼ਤੀਸ਼ ਨਹੀਂ ਹੋਈ ਸੀ। ਦਿਆਲੇ ਨੇ ਸਮਝਿਆ, ਚਲੋ ਗੱਲ ਦੱਬ ਗਈ। ਪਰ ਤਾਰੇ ਦੇ ਫੜੇ ਜਾਣ ਨਾਲ ਘੋਲੀਏ ਵਾਲਾ ਡਾਕਾ ਵੀ ਨਿਕਲ ਸਕਦਾ ਸੀ। ਉਸ ਨੇ ਰੂਪ ਨੂੰ ਕਿਹਾ:

"ਮੈਂ ਤਾਂ ਪਿੰਡ ਨੂੰ ਜਾਂਦਾ ਹਾਂ। ਤਾਰਾ ਸਾਲਾ ਕਿਤੇ ਕੁਟਿਆਂ ਘੋਲੀਏ ਵਾਲਾ ਡਾਕਾ ਹੀ ਨਾ ਮੰਨ ਜਾਵੇ।"

"ਅਮਲੀਆ, ਊਂ ਤਾਂ ਪੁਲਸ ਦੀ ਕੁਟ ਬੰਦਾ ਬਣਾ ਦੇਊ", ਜਗੀਰ ਨੇ ਫਿਰ ਟੋਕ ਮਾਰਦਿਆਂ ਆਖਿਆ।

"ਮੇਰੇ ਅਮਲੀ ਦੇ ਹੱਡ ਤੁੜਾ ਕੇ ਤੇਰੇ ਕਾਲਜੇ ਠੰਢ ਪੈ ਜਾਊ ਨਾ?" ਉਸ ਫਿਰ ਰੂਪ ਵੱਲ ਮੂੰਹ ਫੇਰਿਆ, "ਮੈਂ ਤਾਂ ਕੱਲ ਹੀ ਚਾਚੇ ਕੋਲ ਕਲਕੱਤੇ ਚਲਿਆ ਜਾਂਦਾ ਆਂ।"

"ਮਿੱਤਰਾ ਉੱਡ ਜਾ, ਵੇਲਾ ਨਹੀਂ ਆਉਣਾ। ਪੁਲਸ ਨੇ ਧਰ ਲਿਆ, ਵਲ ਨਿਕਲ ਜਾਣਗੇ ਅਗਲੇ ਪਿੱਛਲੇ।" ਰੂਪ ਨੇ ਸਿੱਖਿਆ ਵਜੋਂ ਚਿਤਾਵਨੀ ਦੇਂਦਿਆਂ ਕਿਹਾ।

ਦਿਆਲਾ ਉਦੋਂ ਹੀ ਚਾਹ ਦੀ ਘੁੱਟ ਪੀ ਕੇ ਨਿਆਈਂ ਵਿਚ ਦੀ ਆਪਣੇ ਪਿੰਡ ਨੂੰ ਖਿਸਕ ਗਿਆ। ਉਸ ਦਾ ਦਿਲ ਐਨਾ ਕੰਬ ਗਿਆ ਸੀ ਕਿ ਸਵੇਰ ਦੀ ਗੱਡੀ ਦੀ ਥਾਂ ਉਹ ਉਸੇ ਦਿਨ ਰਾਤ ਵਾਲੀ ਗੱਡੀ ਕਲਕੱਤੇ ਨੂੰ ਭੱਜ ਗਿਆ।

* * *

ਪੂਰਨ ਹੁਣ ਚੰਗੀ ਤਰ੍ਹਾਂ ਬੋਲ ਲੈਂਦਾ ਸੀ ਅਤੇ ਗਲੀਆਂ ਵਿਚ ਏਧਰ ਓਧਰ ਭੱਜਾ ਫਿਰਦਾ ਸੀ। ਜਗੀਰ ਦੀ ਵਹੁਟੀ ਨੰਦੋ ਕੰਜ ਰਹਿ ਗਈ ਸੀ। ਉਸ ਨੂੰ ਕੁਝ ਨਹੀਂ ਜੰਮਿਆ ਸੀ। ਬੱਚੇ ਦੀ ਅਣਹੋਂਦ ਸਦਕਾ ਉਹ ਦੋਵੇਂ ਜੀਅ ਪੂਰਨ ਨੂੰ ਬੜਾ ਹਿੱਤ ਕਰਦੇ ਸਨ। ਪੂਰਨ ਵੀ ਜਗੀਰ ਨਾਲ ਫਿਰ ਤੁਰ ਕੇ ਖੁਸ਼ ਰਹਿੰਦਾ ਸੀ। ਉਸ ਗੁਰੂ ਦੀ ਹੈਸੀਅਤ ਵਿਚ ਪੂਰਨ ਤਿੱਖਾ ਕਰਨਾ ਸ਼ੁਰੂ ਕਰ ਦਿੱਤਾ। ਪੂਰਨ ਸੁਹਣਾ ਹੋਣ ਨਾਲ ਚਿੰਤਨ ਵੀ ਕੁਦਰਤ ਵਲੋਂ ਹੀ ਸੀ। ਹੁਸ਼ਿਆਰ ਅਤੇ ਚਾਲਾਕੀ ਦੀ ਪਾਣ ਜਗੀਰ ਵਲੋਂ ਆਥਣ ਸਵੇਰ ਮਿਲ ਰਹੀ ਸੀ। ਉਹ ਹੱਸਮੁੱਖ ਤੇ ਸੀ ਹੀ, ਹੁਣ ਹਾਜ਼ਰ ਜਵਾਬ ਵੀ ਹੁੰਦਾ ਜਾ ਰਿਹਾ ਸੀ। ਇੱਕ ਦਿਨ ਜਗੀਰ ਅਤੇ ਪੂਰਨ ਗਲੀ ਵਿਚੇ ਮੰਜੇ ਤੇ ਬੈਠੇ ਖੇਡ ਰਹੇ ਸਨ। ਜਗੀਰ ਨੇ ਦੂਰੋਂ ਬਚਨੋ ਆਉਂਦੀ ਵੇਖ ਕੇ ਪੂਰਨ ਨੂੰ ਸਿਖਾਂਦਿਆਂ ਆਖਿਆ:

"ਤੇਰੀ ਤਾਈ ਬਚਨੋ ਆਉਂਦੀ ਏ। ਤੂੰ ਆਖੀਂ, ਤਾਈ ਤੈਨੂੰ ਮੇਰਾ ਬਾਪੂ ਸੱਦਦਾ ਏ।"

ਜਦੋਂ ਬਚਨੋ ਕੋਲ ਆ ਗਈ, ਪੂਰਨ ਨੇ ਉਸੇ ਤਰ੍ਹਾਂ ਆਖਿਆ:

"ਤਾਈ ਤੈਨੂੰ ਮੇਰਾ ਬਾਪੂ ਸੱਦਦਾ ਏ।"

ਬਚਨੋ ਨੇ ਗੁੱਸਾ ਨਾ ਕੀਤਾ ਅਤੇ ਹੱਸਦਿਆਂ ਚਪੇੜ ਚੁੱਕ ਕੇ ਪੂਰਨ ਵੱਲ ਵਧੀ—

"ਤਾਈ ਤਾਅਈ, ਏਸ ਨੇ।" ਉਸਦਾ ਮਤਲਬ ਸੀ, ਮੈਨੂੰ ਜਗੀਰ ਨੇ ਆਖਿਆ ਏ।

ਬਚਨੋ ਜਗੀਰ ਵੱਲ ਸ਼ਰਾਰਤ ਨਾਲ ਤੱਕਦਿਆਂ ਬੋਲੀ:

"ਮੁੰਡੇ ਨੂੰ ਹੁਣੇ ਆਰੀ ਵਾਂਗੂੰ ਤਿੱਖਾ ਕਰੀ ਜਾਨਾ ਏਂ ?"

"ਏਸ ਮੁੰਡੇ ਨੂੰ ਲੋਟਣ ਕਬੂਤ ਬਣਾਉਣਾ ਏਂ।"

ਰੂਪ ਨੇ ਗਲੀ ਦੇ ਮੋੜ ਤੋਂ ਦੋਹਾਂ ਨੂੰ ਗੱਲਾਂ ਕਰਦਿਆਂ ਵੇਖ ਲਿਆ ਸੀ। ਜਦ ਬਚਨੋ ਅਗਾਂਹ ਲੰਘ ਗਈ, ਰੂਪ ਨੇ ਜਗੀਰ ਤੋਂ ਆ ਕੇ ਪੁੱਛਿਆ:

"ਕੀ ਢਾਰਸੀਆਂ ਮਾਰਦੇ ਸੀ ਓਏ ?"

"ਕਿਉਂ ਤੂੰ ਸਾਨੂੰ ਗੱਲਾਂ ਵੀ ਨਹੀਂ ਕਰਨ ਦੇਣੀਆਂ।"

"ਤੂੰ ਕਿਤੇ ਜਿਉਣਾ ਏਂ।"

"ਅਸੀਂ ਜਿਉਣੇ ਤੋਂ ਵੀ ਮਾੜੇ ਆਂ ?" ਜਗੀਰ ਨੇ ਸੱਜਰੀ ਕਤਰੀ ਦਾੜ੍ਹੀ ਤੋਂ ਦੀ ਹੱਥ ਫੇਰਦਿਆਂ ਆਖਿਆ, ਜਿਸ ਵਿਚ ਕੋਈ ਕੋਈ ਧੌਲਾ ਚਮਕ ਪਿਆ ਸੀ।

"ਨਹੀਂ ਹੁਣ ਤਾਂ ਤੇਰੇ ਦੁਆਲੇ ਭੌਰੇ ਗੂੰਜਦੇ ਐ।" ਰੂਪ ਜਗੀਰ ਨੂੰ ਟੋਕ ਮਾਰ ਕੇ ਹੱਸ ਪਿਆ।

"ਓਏ ਸਾਡੇ ਕੋਲ ਬੇਹੀ ਰੋਟੀ ਵੀ ਨਹੀਂ ਪੱਚਦੀ। ਤੂੰ ਗੋਰੇ ਰੰਗ ਦਾ ਮਾਣ ਨਾ ਕਰ। ਜਗ ਜਿਉਣ ਵੱਡੀਆਂ ਭਰਜਾਈਆਂ, ਪਾਣੀ ਮੰਗ ਦੁੱਧ ਦਿੰਦੀਆਂ।"

ਰੂਪ ਨੇ ਪੂਰਨ ਨੂੰ ਕੋਲ ਸੱਦਿਆ।

"ਕਿਉਂ ਬੱਚੂ, ਇਹ ਕੀ ਗੱਲਾਂ ਕਰਦਾ ਸੀ ?"

"ਤਾਇਆ ਆਂਹਦਾ ਈ ਮੈਨੂੰ, ਤਾਈ ਨੂੰ ਆਖੀਂ", ਪੂਰਨ ਨੇ ਝਿਜਕਦਿਆਂ ਉੱਤਰ ਦਿੱਤਾ, "ਤੈਨੂੰ ਬਾਪੂ ਸੱਦਦਾ ਏ।"



"ਓ ਤੇਰੀ ਕੁੱਤੇ ਦੀ।" ਜਿਉਂ ਹੀ ਰੂਪ ਨੇ ਪੂਰਨ ਨੂੰ ਚਪੇੜ ਚੁੱਕੀ, ਉਹ ਨੱਠ ਕੇ ਅੰਦਰ ਨੰਦੋ ਕੋਲ ਚਲਿਆ ਗਿਆ।

"ਏਨੂੰ ਸਕੂਲ ਵਾੜਦੇ ਆਂ, ਇੱਕ ਤੂੰ ਬੱਤੀਆਂ ਸੀਖਦਾ ਰਹਿੰਦਾ ਏਂ।"

ਪੂਰਨ ਨੂੰ ਥੋੜ੍ਹੇ ਦਿਨਾਂ ਪਿੱਛੋਂ ਹੀ ਪੜ੍ਹਨ ਲਾ ਦਿੱਤਾ। ਪਹਿਲਾਂ ਪਹਿਲਾਂ ਤਾਂ ਉਹ ਕਈ ਦਿਨ ਲਿੱਚ ਗੜਿੱਚੀਆਂ ਮਾਰਦਾ ਰਿਹਾ, ਫਿਰ ਵੇਲੇ ਸਿਰ ਸਕੂਲ ਜਾਣ ਲੱਗ ਪਿਆ। ਉਸ ਦੀਆਂ ਰੁਚੀਆਂ ਤੋਂ ਜਾਪਦਾ ਸੀ ਕਿ ਪੜ੍ਹਨ ਨੂੰ ਕਾਫੀ ਹੁਸ਼ਿਆਰ ਹੋਵੇਗਾ।

ਪੰਜ ਛੇ ਮਹੀਨਿਆਂ ਪਿੱਛੋਂ ਦਿਆਲਾ ਕਲਕੱਤਿਓਂ ਮੁੜ ਆਇਆ। ਖ਼ਤਰਾ ਟਲ ਗਿਆ। ਰੂਪ ਨੇ ਉਸ ਨੂੰ ਚਿੱਠੀ ਪਾ ਦਿੱਤੀ ਸੀ ਕਿ ਤਾਰੇ ਨੇ ਕਿਸੇ ਦਾ ਨਾਂ ਨਹੀਂ ਲਿਆ ਅਤੇ ਨਾ ਹੀ ਘੋਲੀਏ ਵਾਲਿਆਂ ਸ਼ਨਾਖ਼ਤਾਂ ਕੀਤੀਆਂ ਹਨ। ਬੱਧਨੀ ਵਾਲੇ ਡਾਕੇ ਵਿਚ ਤਾਰੇ ਨੂੰ ਪੰਜ ਸਾਲ ਦੀ ਸਜ਼ਾ ਹੋ ਗਈ, ਨੂਰੇ ਨੂੰ ਵੀ ਪੁਲਸ ਨੇ ਫੜ ਲਿਆ ਅਤੇ ਉਸ ਉੱਤੇ ਮੁਕੱਦਮਾ ਚਲ ਰਿਹਾ ਸੀ। ਅਰਜਨ ਭਾਰੇ ਡਾਕੂਆਂ ਨਾਲ ਰਲ ਗਿਆ ਅਤੇ ਉਸ ਦੁਸ਼ਮਣੀ ਵਾਲੇ ਇੱਕ ਆਦਮੀ ਨੂੰ ਕਤਲ ਕਰ ਸੁੱਟਿਆ। ਅਰਜਨ ਦਾ ਦਿਲ ਹੁਣ ਚਾਹੁੰਦਾ ਸੀ ਕਿ ਉਸ ਦਾ ਨਾਂ ਮਸ਼ਹੂਰ ਹੋ ਜਾਵੇ। ਲੋਕੀ ਸੁੱਚੇ ਅਤੇ ਜਿਉਣੇ ਮੌੜ ਵਾਂਗ ਉਸ ਦੇ ਕਿੱਸੇ ਪੜ੍ਹਿਆ ਕਰਨ। ਜਿਨ੍ਹਾਂ ਡਾਕੂਆਂ ਦੇ ਟੋਲੇ ਵਿਚ ਉਹ ਵੜ ਗਿਆ, ਉਹ ਫਿਰੋਜ਼ਪੁਰ, ਲੁਧਿਆਣੇ ਅਤੇ ਪਟਿਆਲੇ ਨਾਭੇ ਦੀਆਂ ਹੱਦਾਂ ਉੱਤੇ ਬਹੁਤਾ ਰਹਿੰਦਾ ਸੀ। ਪਟਿਆਲੇ ਪੋਲੀਸ ਦਾ ਜ਼ੋਰ ਪੈਂਦਾ, ਤਦ ਫਿਰੋਜ਼ਪੁਰ ਦੀ ਹੱਦ ਵਿਚ ਆ ਜਾਂਦੇ ਅਤੇ ਏਧਰਲੀ ਪੋਲੀਸ ਤੋਂ ਡਰਦੇ ਲੁਧਿਆਣੇ ਵਿਚ ਵੜ ਜਾਂਦੇ। ਮਾਮੂਲੀ ਪੰਜ ਦਸ ਸਿਪਾਹੀ ਅਤੇ ਇੱਕ ਦੋ ਥਾਣੇਦਾਰ ਉਨ੍ਹਾਂ ਨੂੰ ਮਾਰ ਨਹੀਂ ਸਕਦੇ ਸਨ। ਕਈ ਥਾਂ ਉਨ੍ਹਾਂ ਦਾ ਪੋਲੀਸ ਨਾਲ ਮੁਕਾਬਲਾ ਹੋਇਆ ਸੀ। ਹਰ ਵਾਰ ਪੋਲੀਸ ਦਾ ਹੀ ਨੁਕਸਾਨ ਹੋਇਆ ਸੀ। ਡਾਕੂਆਂ ਦਾ ਮਿਥਿਆ ਹੋਇਆ ਸੀ ਕਿ ਅਸੀਂ ਪਤਾ ਨਹੀਂ ਕਿੰਨੇ ਦਿਨ ਦੇ ਪ੍ਰਾਹੁਣੇ ਹਾਂ। ਏਸੇ ਲਈ ਉਹ ਜਾਨ ਤਲੀ ਤੇ ਧਰੀ ਡਾਕੇ, ਖੋਹਾਂ ਅਤੇ ਕਤਲ ਆਦਿ ਦੀਆਂ ਅਣਗਿਣਤ ਵਾਰਦਾਤਾਂ ਕਰ ਰਹੇ ਸਨ। ਅਰਜਨ ਲਗਾਤਾਰ ਇੱਕ ਸਾਲ ਭੱਜਾ ਫਿਰਦਾ ਰਿਹਾ। ਫਿਰ ਰੂਪ ਹੋਰਾਂ ਉਸ ਬਾਰੇ ਸੁਣਿਆ ਕਿ ਉਸ ਕਿਸੇ ਕਾਰਨ ਉਸ ਦੇ ਸਾਥੀ ਡਾਕੂਆਂ ਨੇ ਹੀ ਗੋਲੀ ਮਾਰ ਦਿੱਤੀ। ਅਰਜਨ ਗ਼ਲਤ ਕੀਮਤਾਂ ਦਾ ਸ਼ਿਕਾਰ ਹੋ ਕੇ ਸਦਾ ਲਈ ਖ਼ਤਮ ਹੋ ਗਿਆ। ਡਾਕੂ ਜੰਮਦੇ ਨਹੀਂ, ਸਾਡਾ ਸਮਾਜ ਇਨ੍ਹਾਂ ਨੂੰ ਪੈਦਾ ਕਰਦਾ ਹੈ। ਮਨੁੱਖ ਜੀਵਨ ਦੇ ਕੁਦਰਤੀ ਰਾਹ ਰੋਕ ਦਿੱਤੇ ਜਾਂਦੇ ਹਨ। ਜ਼ਿੰਦਗੀ ਫੁੱਲ ਅਰਮਾਨ ਹੀ ਬਦਲਾ ਲਊ ਕੰਡਿਆਂ ਵਿਚ ਬਦਲ ਜਾਂਦੇ ਹਨ। ਮੁੜ ਸਮਾਜ ਉਨ੍ਹਾਂ ਨੂੰ ਚੋਰ, ਡਾਕੂ ਅਤੇ ਕਾਤਲ ਪੁਕਾਰਨਾ ਸ਼ੁਰੂ ਕਰ ਦੇਂਦਾ ਹੈ।

ਦਿਆਲੇ ਨੇ ਕਲਕੱਤੇ ਜੀਅ ਲਾ ਕੇ ਕੰਮ ਨਹੀਂ ਸੀ ਕੀਤਾ ਅਤੇ ਹਮੇਸ਼ਾ ਪਿੰਡ ਵੱਲ ਹੀ ਤਾਂਘਦਾ ਰਿਹਾ ਸੀ। ਉਸ ਦੀ ਜ਼ਮੀਨ ਤਕਰੀਬਨ ਸਾਰੀ ਗਹਿਣੇ ਪੈ ਗਈ ਸੀ। ਹੁਣ ਉਸ ਕੋਲ ਕੁਝ ਵੀ ਨਹੀਂ ਰਿਹਾ ਸੀ। ਅਫ਼ੀਮ, ਸਿਗਰਟਾਂ, ਸ਼ਰਾਬ ਅਤੇ ਚਾਹ ਆਦਿ ਨਸ਼ੇ ਤਰੋਟ ਵਿਚ ਉਸਦਾ ਅੰਦਰ ਵੱਢ ਰਹੇ ਸਨ। ਉਸ ਕੋਈ ਚਾਰਾ ਨਾ ਚਲਦਾ ਵੇਖ ਕੇ ਜ਼ਮੀਨ ਦਾ ਇੱਕ ਟੁੱਕੜਾ ਬੈ ਕਰ ਦਿੱਤਾ ਅਤੇ ਤਿੰਨ ਸੌ ਰੁਪਏ ਨਾਲ ਘੋੜਾ ਗੱਡੀ ਖ਼ਰੀਦ ਲਈ। ਮਹਿਣੇ ਤੋਂ ਮੋਗੀ ਤੱਕ ਉਹ ਇੱਕ ਗੇੜਾ ਲਾ ਲੈਂਦਾ ਸੀ। ਉਸ ਦੇ ਨਸ਼ੇ ਪਾਣੀ ਅਤੇ ਘੋੜੇ ਦੀ ਖਾਧ-ਖੁਰਾਕ ਲਈ ਪੈਸੇ ਬਣ ਜਾਂਦੇ ਸਨ। ਲੋਕ ਉਸ ਨੂੰ ਦਿਆਲੇ ਤੋਂ ਤਾਂਗੇ ਵਾਲਾ ਅਮਲੀ ਆਖਣ ਲੱਗ ਪਏ।

ਇੱਕ ਦਿਨ ਉਹ ਮੋਗੇ ਤਾਂਗਿਆਂ ਦੇ ਅੱਡੇ ਨਿੱਤ ਵਾਂਗ "ਮਹਿਣੇ ਚਲਣਾ ਬਈ ਕਿਸੇ ਮਹਿਣੇ" ਬੋਲ ਕੇ ਸਵਾਰੀਆਂ ਲੱਭ ਰਿਹਾ ਸੀ ਕਿ ਇੱਕ ਕੋਟ ਪੈਂਟ ਪਾਈ ਗੱਭਰੂ ਨੇ ਉਸ ਨੂੰ ਪੁੱਛਿਆ :

"ਮਹਿਣੇ ਦਾ ਸਾਲਮ ਤਾਂਗਾ ਚਾਹੀਦਾ ਏ।"

ਦਿਆਲੇ ਨੇ ਪੜ੍ਹੇ ਲਿਖੇ ਸਰਦਾਰ ਵੱਲ ਵੇਖ ਕੇ ਮਨ ਵਿਚ ਕਿਹਾ, "ਕਿਤੇ ਵੇਖਿਆ ਏ।" ਫਿਰ ਉੱਤਰ ਦਿੱਤਾ :

"ਸਾਲਮ ਈ ਚਲਦੇ ਰਹਾਂਗੇ ਸਰਦਾਰ ਜੀ।"

"ਦੋ ਸਵਾਰੀਆਂ ਹਾਂ।"

"ਲੈ ਆਓ ਦੂਜੀ ਸਵਾਰੀ ਵੀ।"

"ਹੱਛਾ!" ਸਰਦਾਰ ਨੇ ਆਪਣੇ ਹੱਥ ਵਾਲਾ ਚਮੜੇ ਦਾ ਸੂਟਕੇਸ ਤਾਂਗੇ ਵਿਚ ਰੱਖਦਿਆਂ ਪੁੱਛਿਆ, "ਅੱਗੇ ਕੱਚੇ ਨਹੀਂ ਜਾਵੇਂਗਾ ?"

"ਕਿੱਥੋਂ ਜੀ ?"

"ਕਪੂਰੀ।"

"ਉਥੋਂ ਵੀ ਚਲਦਾ ਰਹਾਂਗਾ।" ਦਿਆਲੇ ਨੇ ਰੁਪਿਆ ਹੋਰ ਬਣ ਜਾਣ ਦੀ ਖ਼ੁਸ਼ੀ ਵਿਚ ਆਖਿਆ।

ਸਰਦਾਰ ਸਵਾਰੀ ਲੈਣ ਚਲਿਆ ਗਿਆ। ਦਿਆਲੇ ਨੇ ਠੇਕੇਦਾਰ ਨੂੰ ਅੱਡੇ ਦਾ ਟੈਕਸ ਦੇ ਦਿੱਤਾ ਅਤੇ ਪਾਣੀ ਦੀ ਬਾਲਟੀ ਲਾਗ ਦੇ ਪੰਪ ਤੋਂ ਭਰ ਕੇ ਲੈ ਆਇਆ। ਘੋੜੇ ਨੇ ਪਾਣੀ ਨਾ ਪੀਤਾ। ਉਸ ਅੱਧੀ ਅੱਧੀ ਬਾਲਟੀ ਗੱਡੇ ਦੇ ਤਿੜਕਦੇ ਪਹੀਆਂ ਉੱਤੇ ਪਾ ਦਿੱਤੀ। ਜਿਉਂ ਹੀ ਬਾਲਟੀ ਪਿੱਛਲੇ ਪਾਸੇ ਟੰਗਦਿਆਂ ਉਸ ਜ਼ਨਾਨੀ ਸਵਾਰੀ ਨੂੰ ਤੱਕਿਆ, ਹੈਰਾਨ ਹੋ ਕੇ ਰਹਿ ਗਿਆ, ਸ਼ਾਮੋ ਕਿਸ ਤਰ੍ਹਾਂ ਆ ਗਈ। ਉਸ ਦੀਆਂ ਚੌੜੀਆਂ ਹੋਈਆਂ ਅੱਖਾਂ ਭੁਲੇਖੇ ਅਤੇ ਹਕੀਕਤ ਵਿਚਕਾਰ ਭੌਰ ਭੌਰ ਹੋ ਰਹੀਆਂ ਸਨ। ਉਸ ਦੀ ਹਾਲਤ ਵੇਖ ਕੇ ਸ਼ਾਮੋ ਅੰਦਰੋ ਅੰਦਰ ਰੋ ਪਈ। ਉਸ ਨੂੰ ਸੁਪਨੇ ਵਿਚ ਵੀ ਕਦੇ ਖ਼ਿਆਲ ਨਹੀਂ ਆਇਆ ਸੀ ਕਿ ਮੈਂ ਦਿਆਲੇ ਨੂੰ ਅਜਿਹੀ ਦੁਰਦਸ਼ਾ ਵਿਚ ਵੀ ਦੇਖਾਂਗੀ।

"ਮੈਂ ਘਰ ਲਈ ਕੁਝ ਫਲ ਲੈ ਆਵਾਂ।" ਸ਼ਾਮੋ ਨੇ ਆਪਣੇ ਸਰਦਾਰ ਦੀ ਆਵਾਜ਼ ਸੁਣੀ। ਉਹ ਸੜਕੋਂ ਪਾਰ ਜਾ ਚੁੱਕਾ ਸੀ।

ਸ਼ਾਮੋ ਦਿਆਲੇ ਨਾਲ ਲੱਖ ਗੁੱਸੇ ਸੀ। ਪਰ ਉਸਦੀ ਕੰਗਲੀ ਹਾਲਤ ਵੇਖ ਕੇ ਪਸੀਜ ਗਈ ਅਤੇ ਹਮਦਰਦੀ ਵਿਚ ਉਸ ਮੁਰਦਿਆਂ ਵਾਂਗ ਪੁੱਛਿਆ:

"ਦਿਆਲਿਆ! ਇਹ ਕੀ ਹਾਲਤ ਬਣਾਈ ਏ ?"

"ਭਾਵੀ ਦਾ ਚੱਕਰ ਏ।" ਦਿਆਲਾ ਸ਼ਾਮੋ ਦੇ ਸਾਹਮਣੇ ਦੋਸ਼ੀਆਂ ਵਾਂਗ ਲਜਿਤ ਖਲੋਤਾ ਸੀ। ਪਰ ਉਸਦਾ ਵਿਰੋਧ ਵਿਚ ਧੜਕਦਾ ਦਿਲ ਕਹਿ ਦੇਣਾ ਚਾਹੁੰਦਾ ਸੀ, "ਇਹ ਮੇਰੀ ਹਾਲਤ ਤੂੰ ਬਣਾਈ ਏ ਵੈਰਨੇ!" ਪਰ ਉਹ ਮੁੜ ਮੁੜ ਤੱਕ ਕੇ ਨੀਵੀਂ ਪਾ ਲੈਂਦਾ।

"ਥੋੜ੍ਹਾ ਬਹੁਤ ਤਾਂ ਆਪਣੇ ਆਪ ਦਾ ਖ਼ਿਆਲ ਰੱਖ। ਤੂੰ ਤਾਂ ਸਿਆਣਿਆਂ ਵੀ ਨਹੀਂ ਜਾਂਦਾ।"

"ਖ਼ਿਆਲ ਰੱਖ ਕੇ ਹੁਣ ਕੀ ਕਰਨਾ ਏ।"

"ਤੂੰ ਉੱਭ ਤਕੜਾ ਏਂ ?" ਉਹ ਆਪਣੇ ਸੰਧੂਰੀ ਪੱਗ ਵਾਲੇ ਯਾਰ ਦੇ ਗਲ ਲੀਰਾਂ ਲਮਕਦੀਆਂ ਵੇਖ ਕੇ ਐਨੀ ਦੁੱਖੀ ਹੋਈ ਕਿ ਅੱਖਾਂ ਮੀਟ ਲੈਣਾ ਚਾਹੁੰਦੀ ਸੀ।

"ਤਕੜਾ ਹੋ ਕੇ ਕੀ ਕਰਾਂਗਾ, ਤੂੰ ਮੌਜਾਂ ਮਾਣ।" ਦਿਆਲਾ ਇੱਕੋ ਤਰ੍ਹਾਂ ਦੇ ਉੱਤਰਾਂ ਵਿੱਚ ਸੜੇ ਆਪੇ ਨੂੰ ਸੁਆਹ ਕਰ ਰਿਹਾ ਸੀ।

ਪਿਛਲੀ ਗੱਲ ਸ਼ਾਮੋ ਦੀ ਹਿੱਕ ਵਿੱਚ ਸੇਲੇ ਦੀ ਨੋਕ ਵਾਂਗ ਬਹਿ ਗਈ। ਉਹ ਹਉਕਾ ਲੈ ਕੇ ਖ਼ਾਮੋਸ਼ ਹੋ ਗਈ। ਦੋ ਹੰਝੂ ਉਸ ਦੇ ਕੋਇਆਂ 'ਤੇ ਕੰਬ ਰਹੇ ਸਨ। ਬੇਬੱਸ ਜ਼ਿੰਦਗੀ ਫ਼ਰਜ਼ ਅਤੇ ਪਿਆਰ ਦੀ ਰੱਸੀ ਨਾਲ ਫਾਹਾ ਲੈ ਰਹੀ ਜਾਪਦੀ ਸੀ।

ਐਨੇ ਨੂੰ ਸਰਦਾਰ ਫਲਾਂ ਦੀ ਟੋਕਰੀ ਲੈ ਕੇ ਆ ਗਿਆ। ਉਸ ਅੱਗੇ ਬਹਿੰਦਿਆਂ ਆਖਿਆ:

"ਚਲ ਬਈ ਅਮਲੀਆ, ਹੁਣ ਫਟਾ ਫ਼ਟ।"

"ਲਓ ਜੀ, ਥੋੜ੍ਹੀ ਇੰਤਜ਼ਾਰੀ 'ਚ ਖੜਾ ਸੀ ਮੈਂ ਤਾਂ।" ਦਿਆਲਾ ਘੋੜੇ ਨੂੰ ਤੋਰ ਕੇ ਸੱਜੇ ਬਾਂਸ 'ਤੇ ਬਹਿ ਗਿਆ।

ਤਹਿਸੀਲ ਲੰਘ ਕੇ ਸਰਦਾਰ ਅਮਲੀ ਨਾਲ ਫਿਰ ਗੱਲੀਂ ਜੁੱਟ ਗਿਆ:

"ਘੋੜਾ ਤਾਂ ਅਮਲੀਆ ਬੜਾ ਤਿੱਖਾ ਈ ਤੇਰਾ।"

"ਹੂਆਂ ਜੀ!"

"ਕੁਝ ਕਮਾ ਵੀ ਲੈਂਦਾ ਏਂ ?"

"ਕਮਾ ਕੇ ਆਪਾਂ ਕਿਨ੍ਹੂ ਦੇਣਾ ਏ।"

"ਬੱਸ ਕੱਲਾ ਈ ਏਂ, ਵਹੁਟੀ ?"

ਦਿਆਲੇ ਨੇ ਪਿਛਾਂਹ ਪਰਤ ਕੇ ਤੱਕਿਆ, ਸ਼ਾਮੋ ਨੇ ਉਸ ਨੂੰ ਵੇਖ ਕੇ ਨੀਵੀਂ ਪਾ ਲਈ।

"ਵਹੁਟੀ ਨਿਕਲ ਗਈ ਸੀ ਜੀ", ਦਿਆਲੇ ਨੇ ਜਾਣ ਕੇ ਸ਼ਾਮੋ ਨੂੰ ਸੁਣਾਉਣ ਲਈ ਝੂਠਾ ਜਵਾਬ ਦੇ ਮਾਰਿਆ।

"ਹੱਛਾ, ਕਿਉਂ ਕਮਾ ਕੇ ਨਹੀਂ ਖਵਾਉਂਦਾ ਹੋਵੇਂਗਾ ?" ਸਰਦਾਰ ਨੇ ਹਮਦਰਦੀ, ਹੈਰਾਨੀ ਅਤੇ ਸਾਂਝੇ ਗਿਲੇ ਵਿਚ ਕਿਹਾ।

"ਆਹੋ ਜੀ, ਨਹੀਂ, ਜ਼ੋਰਾਵਰ ਖੋਹ ਕੇ ਲੈ ਗਏ!"

ਸ਼ਾਮੋ ਦਾ ਦਿਲ ਪੱਛਿਆ ਜਾ ਰਿਹਾ ਸੀ। ਉਹ ਆਪਣੇ ਸਰਦਾਰ 'ਤੇ ਕੁੜ੍ਹ ਰਹੀ ਸੀ। ਤੈਨੂੰ ਮਸ਼ੇਰੂਆ, ਏਨ੍ਹਾਂ ਗੱਲਾਂ ਨਾਲ ਕੀ ਪਈ। ਪੜ੍ਹਿਆ ਲਿਖਿਆ ਹੋਣ ਦੇ ਬਾਵਜੂਦ ਵੀ ਉਹ ਉਸ ਨੂੰ ਬੁੱਧੂ ਸਮਝਦੀ ਸੀ। ਇਹ ਦਿਆਲੇ ਦੀ ਸ਼ਾਮੋ ਨਾਲ ਆਖ਼ਰੀ ਮੁਲਾਕਾਤ ਸੀ। ਉਹ ਉਬਲ ਉਬਲ ਪੈਂਦੇ ਜਜ਼ਬਾਤ ਨੂੰ ਦਬਾਉਂਦਾ ਹੋਇਆ ਤਾਂਗਾ ਹੱਕਦਾ ਰਿਹਾ। ਭੋਲਾ ਸਰਦਾਰ ਸਾਰੇ ਰਾਹ ਉਸ ਨੂੰ ਚੁਆਤੀਆਂ ਲਾਉਂਦਾ ਆਇਆ। ਦਿਆਲਾ ਸਮਝ ਰਿਹਾ ਸੀ, ਮੇਰੀ ਸਾਰੀ ਜ਼ਿੰਦਗੀ 'ਤੇ ਕਹਿਰ ਹੋਇਆ ਹੈ। ਮੇਰੀ ਜਵਾਨੀ ਘਰ ਘਾਟ, ਜ਼ਮੀਨ ਤੇ ਆਪਣਾ ਆਪ ਸਭ ਇੱਕ ਤਰ੍ਹਾਂ ਪਿਆਰ ਦੀ ਭੇਟਾ ਹੋ ਗਏ। ਤਿੱਲੇ ਵਾਲੀਆਂ ਜੁੱਤੀਆਂ ਅਤੇ ਲੱਠੇ ਦੇ ਚਾਦਰੇ ਹੰਢਾਉਣ ਵਾਲਾ ਭਰਿਆ ਭਰਿਆ ਦਿਆਲ ਅੱਜ ਤਾਂਗੇ ਵਾਲਾ ਮਾੜ੍ਹਆ ਜਿਹਾ ਅਮਲੀ ਰਹਿ ਗਿਆ ਏ।

ਗਰਮੀਆਂ ਦੀ ਰੁੱਤ ਵਿਚ ਉਸਦਾ ਘੋੜਾ ਹੁਸ ਗਿਆ। ਦਿਆਲਾ ਵਧੇਰੇ ਨਸ਼ੇ ਖਾਣ ਪੀਣ ਕਰਕੇ ਬਹੁਤ ਸੁਸਤ ਅਤੇ ਘੋਗੀ ਹੋ ਗਿਆ ਸੀ। ਘੋੜੇ ਦੀ ਮਾਲਿਸ਼ ਉਸ ਆਪ ਕਦੇ ਨਹੀਂ ਕੀਤੀ ਸੀ। ਇੱਕ ਆਨਾ ਦੇ ਕੇ ਮੋਗੇ ਇੱਕ ਛੋਕਰੇ ਤੋਂ ਮਾਲਿਸ਼ ਕਰਾਉਂਦਾ ਹੁੰਦਾ ਸੀ। ਛੋਹਰ ਕੀ ਮਾਲਿਸ਼ ਕਰਦਾ, ਘੋੜੇ ਦੀ ਪਿੱਠ ਤੱਕ ਉਸਦਾ ਹੱਥ ਮਸਾਂ ਜਾਂਦਾ ਸੀ। ਘੋੜੇ ਨੂੰ ਪੂਰੀ ਨਿਆਰੀ, ਪੱਠੇ ਤੇ ਪਾਣੀ ਤੱਕ ਵੇਲੇ ਸਿਰ ਨਹੀਂ ਮਿਲਦਾ ਸੀ। ਘੋੜਾ ਚਾਲਾਕ ਹੋਣ ਕਰਕੇ ਹਾੜ ਦੀ ਰੁੱਤ ਵਿੱਚ ਜ਼ਿਆਦਾ ਵਗਦਾ ਰਿਹਾ। ਤਾਕਤ ਅਸਲੋਂ ਮੁਕ ਗਈ, ਹੁਣ ਉਹ ਧੱਕਾ ਦਿੱਤਿਆਂ ਨਹੀਂ ਹਿੱਲਦਾ ਸੀ। ਅੱਕ ਕੇ ਦਿਆਲੇ ਨੇ ਇੱਕ ਸੌ ਚਾਲੀ ਰੁਪਏ ਦੇ ਘੋੜਾ ਗੱਡੀ ਵੇਚ ਦਿੱਤੀ। ਕੁਝ ਦਿਨ ਸੰਤਾਂ ਦੇ ਡੇਰੇ ਪਿਆ ਰਿਹਾ। ਫਿਰ ਰੂਪ ਹੋਰਾਂ ਨੂੰ ਮਿਲ ਕੇ ਕਲਕੱਤੇ ਜਾਣ ਦੀ ਮਿੱਥ ਲਈ। ਜਾਣ ਦੀ ਤਿਆਰੀ ਕਰ ਕੇ ਉਹ ਨਵੇਂ ਪਿੰਡ ਆ ਗਿਆ। ਕਾਕਾ ਤਿੰਨ ਦਿਨ ਤੋਂ ਪੋਲੀਸ ਤੋਂ ਡਰਦਾ ਟਲਿਆ ਫਿਰਦਾ ਸੀ। ਉਸ ਆਪਣੇ ਅਗਵਾੜ ਦੀ ਇੱਕ ਵਹੁਟੀ ਜ਼ਬਰਦਸਤੀ ਫੜ ਲਈ ਸੀ ਅਤੇ ਵਹੁਟੀ ਵਾਲਿਆਂ ਪੋਲੀਸ ਲੈ ਆਂਦੀ। ਜਗੀਰ ਤੇ ਰੂਪ ਦੀ ਸਲਾਹ ਨਾਲ ਕਾਕੇ ਨੂੰ ਵੀ ਦਿਆਲੇ ਨਾਲ ਕਲਕੱਤੇ ਨੂੰ ਤੋਰ ਦਿੱਤਾ।

ਦਿਆਲਾ ਕਾਕੇ ਨਾਲ ਗੱਡੀ ਚੜ੍ਹ ਗਿਆ। ਸੰਤਾਂ ਦੇ ਡੇਰੇ ਦਾ ਇੱਕ ਸ਼ਰਧਾਲੂ ਘਟ ਗਿਆ।

ਉਸ ਗਏ ਨੂੰ ਤਿੰਨ ਮਹੀਨੇ ਦੇ ਲਗਭਗ ਹੋਏ ਸਨ ਕਿ ਇੱਕ ਸ਼ਾਮ ਲੋਹੜੇ ਦੀ ਹਨੇਰੀ ਆਈ। ਦਿਆਲੇ ਦਾ ਸੁਕਿਆ ਅੰਬ ਹਵਾ ਦਾ ਜ਼ਬਰਦਸਤ ਧੱਕਾ ਨਾ ਸਹਾਰ ਸਕਿਆ ਅਤੇ ਵਿਚਕਾਰੋਂ ਟੁੱਟ ਕੇ ਚੌਫ਼ਾਲ ਆ ਪਿਆ। ਹਨੇਰੀ ਤੋਂ ਦੋ ਦਿਨ ਬਾਅਦ ਦਿਆਲੇ ਦੇ ਘਰ ਦਿਆਂ ਨੂੰ ਤਾਰ ਆ ਗਈ: 'ਦਿਆਲਾਂ ਗੱਡੀ ਦੇ ਐਕਸੀਡੈਂਟ ਨਾਲ ਮਰ ਗਿਆ ਏ।' ਜਦ ਕਾਕੇ ਦੀ ਚਿੱਠੀ ਰੂਪ ਨੂੰ ਆਈ, ਉਸ ਬੜਾ ਅਫ਼ਸੋਸ ਮਨਾਇਆ। ਇੱਕ ਪ੍ਰੇਮੀ ਪਿਆਰ ਨੂੰ ਤਰਸਦਾ ਸਦਾ ਲਈ ਸ਼ਾਂਤ ਹੋ ਗਿਆ। ਇੱਕ ਮਨੁੱਖ ਜ਼ਿੰਦਗੀ ਨੂੰ ਝੂਰਦਾ ਰੁਲ ਕੇ ਖ਼ਤਮ ਹੋ ਗਿਆ। ਕੌਣ ਜਾਣੇ, ਅੱਜ ਵੀ ਸਮਾਜ ਦੇ ਭਾਰੇ ਪੁੜਾਂ ਵਿਚਕਾਰ ਕਿੰਨੀਆਂ ਲਹੂ ਭਰੀਆਂ ਜਵਾਨੀਆਂ ਜੀਵਨ ਨੂੰ ਲੁਛਦੀਆਂ ਪੀਠੀਆਂ ਜਾ ਰਹੀਆਂ ਹਨ।

ਮੁੰਡਾ ਸੁੱਕ ਗਿਆ ਚੰਨਣ ਦਾ ਬੂਟਾ,<br>ਤੇਰੇ ਪਿੱਛੇ ਗੋਰੀਏ ਰੰਨੇ।

## 24

ਡੂੰਘਾ ਵਾਹ ਲੈ ਹਲ ਵੇ,<br>ਤੇਰੀ ਘਰੇ ਨੌਕਰੀ।

ਸ਼ਾਹ ਦੀ ਦੁਕਾਨ 'ਤੇ ਬੁੱਢੇ ਠੇਰੇ ਦੋ ਚਾਰ ਆਦਮੀ ਬੈਠੇ ਰਹਿੰਦੇ ਸਨ, ਜਿਹੜੇ ਕੰਮ ਕਰਨ ਤੋਂ ਆਰੀ ਸਨ। ਸ਼ਾਹ ਲਾਹੌਰ ਤੋਂ ਅਖ਼ਬਾਰ ਮੰਗਵਾਇਆ ਕਰਦਾ ਸੀ। ਇੱਕ ਦਿਨ ਉਸ ਅਚਾਨਕ ਖ਼ਬਰ ਪੜ੍ਹਦਿਆਂ ਲੋਕਾਂ ਨੂੰ ਸੁਣਾਇਆ ਕਿ ਜੰਗ ਸ਼ੁਰੂ ਹੋ ਗਈ। ਸਾਰੇ ਅਗਵਾੜ ਅਤੇ ਫਿਰ ਪਿੰਡ ਵਿੱਚ ਧੁਮ ਗਈ ਕਿ ਲਾਮ ਲੱਗ ਗਈ। ਕਰਮੇ ਨੇ ਦੁਕਾਨ ਤੋਂ ਸੌਦਾ ਲੈਣ ਆਇਆਂ ਸੁਣ ਲਿਆ ਸੀ। ਉਸ ਦੀ ਆਰਥਿਕ ਹਾਲਤ ਭੈੜੀ ਤੋਂ ਵੀ ਭੈੜੀ ਹੋ ਚੁੱਕੀ ਸੀ।



ਉਸਦਾ ਪਿਤਾ ਚਲਾਣਾ ਕਰ ਗਿਆ ਸੀ। ਬਿਰਧ ਦੇ ਹੰਗਾਮੇ ਉੱਤੇ ਉਸ ਨੂੰ ਸੌ ਰੁਪਿਆ ਖਰਚ ਕਰਨਾ ਪਿਆ ਸੀ। ਆਪਣੀ ਭੈਣ ਦੇ ਵਿਆਹ ਨਾਲ ਉਹ ਪੰਜ ਸੌ ਰੁਪਏ ਦੇ ਹੋਰ ਹੇਠਾਂ ਆ ਗਿਆ ਸੀ ਅੱਧੀ ਜ਼ਮੀਨ ਗਹਿਣੇ ਪੈ ਗਈ ਸੀ। ਸ਼ਾਹ ਦੀ ਅਸਲ ਰਕਮ ਜੋੜ ਕੇ ਹਜ਼ਾਰ ਰੁਪਏ ਤੋਂ ਵੱਧ ਗਈ ਸੀ। ਉਸ ਰਕਮ ਲਾਹੁਣ ਦਾ ਫ਼ਿਕਰ ਦਿਨੇ ਰਾਤ ਤੋੜ ਤੋੜ ਖਾਂਦਾ ਸੀ। ਜੰਗ ਲੱਗੀ ਸੁਣ ਕੇ, ਉਸ ਨੇ ਭਰਤੀ ਹੋਣ ਦੀ ਸਲਾਹ ਕਰ ਲਈ। ਬਲਦ, ਗੱਡਾ ਅਤੇ ਐਤਕੀਂ ਦੀ ਫ਼ਸਲ ਵੇਚ ਕੇ ਉਹ ਕੀ ਕਰੇਗਾ? ਉਸ ਨੂੰ ਹਾਲੇ ਤੱਕ ਆਪਣੇ ਭਵਿੱਖ ਬਾਰੇ ਕੁਝ ਵੀ ਗਿਆਨ ਨਹੀਂ ਸੀ। ਲਾਮ ਲੱਗ ਜਾਣ ਨੇ ਉਸ ਨੂੰ ਸੋਝੀ ਦੇ ਦਿੱਤੀ।

ਉਸ ਚੰਨੋ ਨਾਲ ਸਲਾਹ ਕੀਤੀ ਕਿ ਮੈਂ ਭਰਤੀ ਹੋ ਜਾਂਦਾ ਹਾਂ। ਚੰਨੋ ਨੇ ਨਾਂਹ ਵਿਚ ਸਿਰ ਫੇਰਦਿਆਂ ਕਿਹਾ:

"ਘਰ ਦੀ ਅੱਧੀ ਅਤੇ ਬਾਹਰ ਦੀ ਸਾਰੀ, ਇੱਕ ਬਰਾਬਰ ਏ। ਨਾਲੇ ਘਰ ਅਸੀਂ ਨੌਂਹ ਸੱਸ ਹੀ ਰਹਿ ਜਾਵਾਂਗੀਆਂ। ਜੇ ਬਾਬਾ ਜੀਉਂਦਾ ਹੁੰਦਾ ਤਾਂ ਵੀ ਸੀ।"

"ਚੰਨੋ, ਜਿਹੜਾ ਕਿਸੇ ਦਾ ਦੇਣਾ ਏਂ, ਉਹ ਵੀ ਸਿਰ ਉੱਚਾ ਨਹੀ ਕਰਨ ਦੇਂਦਾ।"

ਪੁੰਨੋ ਭੱਜ ਕੇ ਕਰਮੇ ਦੇ ਪੱਟਾਂ ਵਿਚ ਆ ਗਈ। ਹੁਣ ਉਹ ਚਾਰ ਸਾਲ ਦੀ ਹੋ ਗਈ ਸੀ। ਫਿਰ ਗਿੱਧਾ ਪਾਉਂਦੀ ਗਾਉਣ ਲੱਗ ਪਈ:

"ਨੱਚ ਘੁੱਗੀਏ ਤੈਨੂੰ ਭੱਪਾ ਪਾਊਂਗੀ।"

"ਤੇਰਾ ਘਰ ਛੱਡ ਕੇ ਜਾਣ ਨੂੰ ਕਿਵੇਂ ਜੀਅ ਕਰਦਾ ਏ?" ਚੰਨੋ ਨੇ ਕੁੜੀ ਨੂੰ ਵਿਹੜੇ ਵਿਚ ਜੱਲੀ ਪਾਉਂਦਿਆਂ ਵੇਖ ਕੇ ਆਖਿਆ।

"ਭੋਲੀਏ, ਕਿਸੇ ਦਾ ਗੋਲਾ ਕੋਈ ਚਾਅ ਨੂੰ ਹੁੰਦਾ ਏ।"

"ਚਲ, ਖਸਮਾਂ ਨੂੰ ਖਾਵੇ, ਆਪੇ ਵਿਚ ਸਰੀ ਜਾਊ, ਤੂੰ ਹਲ ਵਾਹੀ ਚੱਲ।"

ਕਰਜ਼ੇ ਦੀ ਚੰਨੋ ਨੂੰ ਵੀ ਚਿੰਤਾ ਸੀ। ਪਰ ਕੋਈ ਔਰਤ ਆਪਣੇ ਮਾਲਕ ਨੂੰ ਪਰਦੇਸ਼ ਘੱਲਣ ਲਈ ਜੇਰਾ ਕਿੱਥੋਂ ਲਿਆਵੇ। ਫਿਰ ਬਲਦੀ ਅੱਗ ਵਿੱਚ ਛਾਲ ਮਾਰਨ ਨੂੰ ਉਹ ਕਿਸ ਤਰ੍ਹਾਂ ਬਰਦਾਸ਼ਤ ਕਰ ਲੈਂਦੀ। ਕਰਮਾ ਚੰਨੋ ਦੇ ਰੋਕਣ ਨਾਲ ਰੁਕ ਤਾਂ ਗਿਆ, ਪਰ ਨੌਕਰ ਹੋਣ ਦਾ ਖ਼ਿਆਲ ਉਸ ਦੇ ਦਿਲੋਂ ਨਾ ਨਿਕਲਿਆ। ਭਰਤੀ ਕਰਨ ਵਾਲਿਆਂ ਦੇ ਇਸ਼ਤਿਹਾਰ ਪਿੰਡ ਦੀਆਂ ਕੱਚੀਆਂ ਕੰਧਾਂ ਨਾਲ ਆ ਚੰਬੜੇ ਸਨ। ਚੌਕੀਦਾਰ ਹਰ ਛੋਟੇ ਵੱਡੇ ਮੇਰੇ 'ਤੇ ਭਰਤੀ ਦਾ ਹੋਕਾ ਦੇਂਦੇ। ਕਰਮੇ ਨੇ ਇੱਕ ਸਾਲ ਮਸਾਂ ਮਰ ਪਿੱਟ ਕੇ ਪੂਰਾ ਕੀਤਾ ਅਤੇ ਦੂਜੇ ਵਰ੍ਹੇ ਦੇ ਮੁੱਢ ਵਿੱਚ ਹੀ ਗੱਡੇ ਦਾ ਸੌਦਾ ਬਾਹਰ ਇੱਕ ਜੱਟ ਨਾਲ ਕਰ ਲਿਆ। ਚੰਨੋ ਨੇ ਉਸ ਨੂੰ ਬਹੁਤ ਹਟਾਇਆ, ਪਰ ਉਸ ਨੇ ਬਹੁਤ ਹੀ ਨਿਰਮਾਣ ਹੁੰਦਿਆਂ ਬੇਨਤੀ ਰੂਪ ਵਿਚ ਕਿਹਾ:

"ਚੰਨੋ! ਮੇਰੇ ਸਿਰੋਂ ਭਾਰ ਲਹਿ ਜਾਣ ਦੇ।"

ਚੰਨੋ ਨੇ ਮਜਬੂਰ ਸਬਰ ਦੀ ਘੁੱਟ ਭਰ ਲਈ ਉਹ ਆਪਣੇ ਮਾਲਕ ਦੀ ਤਰਸਯੋਗ ਹਾਲਤ ਵੀ ਨਾ ਸਹਾਰ ਸਕੀ। ਜੰਗ ਲੱਗ ਜਾਣ ਕਾਰਨ ਭਾਅ ਤੇਜ਼ ਹੋ ਗਏ ਸਨ। ਲਦ ਅਤੇ ਗੱਡੇ ਦੀ ਰਕਮ ਨਾਲ ਹੀ ਕਰਮਾ ਸੁਰਖ਼ਰੂ ਹੋ ਗਿਆ। ਦਾਣਿਆਂ ਦੀ ਫ਼ਸਲ ਘਰ ਕਬੀਲਦਾਰੀ ਦੇ ਖਰਚ ਲਈ ਬਚ ਗਈ। ਅਗਲੇ ਦਿਨ ਹੀ ਉਸ ਮੋਗੀ ਭਰਤੀ ਹੋ ਜਾਣ ਦੀ ਮਿੱਥ ਲਈ। ਜਾਣ ਤੋਂ ਅੱਗੇ ਉਸ ਪੁੰਨੋ ਨੂੰ ਘੁੱਟ ਕੇ ਪਿਆਰ ਕੀਤਾ।

"ਹੁਣ ਇਹ ਪੰਜਾਂ ਸਾਲਾਂ ਦੀ ਹੋ ਗਈ ਏ, ਏਨੂੰ ਪੜ੍ਹਨ ਜ਼ਰੂਰ ਲਾ ਦੇਈਂ। ਆਪਾਂ

ਤਾਂ ਜਿਹੋ ਜੀ ਸੀ, ਜੂਨ ਪੂਰੀ ਕਰ ਲਈ।"

ਚੰਨੋ ਨੇ ਕੋਈ ਜਵਾਬ ਨਾ ਦਿੱਤਾ। ਉਸ ਦੀਆਂ ਅੱਖਾਂ ਭਰੀਆਂ ਹੋਈਆਂ ਸਨ। ਉਸ ਦੀਆਂ ਅੱਖਾਂ ਮਾਲਕ ਨੂੰ ਪਰਦੇਸ ਜਾਂਦਿਆਂ ਕਿਵੇਂ ਵੇਖ ਸਕਦੀਆਂ ਸਨ। ਉਹ ਅੱਖਾਂ ਪੂੰਝਦੀ ਅੰਦਰ ਚਲੀ ਗਈ। ਕਰਮਾ ਵੀ ਉਸ ਨੂੰ ਧੀਰਜ ਦੇਣ ਲਈ ਪਿੱਛੇ ਪਿੱਛੇ ਗਿਆ।

"ਚੰਨੋ!" ਕਰਮਾ ਏਨੀ ਕਹਿ ਕੇ ਚੁੱਪ ਹੋ ਗਿਆ। ਉਹ ਕੀ ਧੀਰਜ ਦੇ ਸਕਦਾ ਸੀ? ਇਕੱਠਿਆਂ ਤੇ ਪਿਆਰ ਚਾਅ ਨਾਲੋਂ ਰੋਟੀ ਦਾ ਸਵਾਲ ਜ਼ਰੂਰੀ ਸੀ। ਉਹ ਮਜਬੂਰੀ ਦੀ ਹਾਲਤ ਵਿਚ ਭਰਤੀ ਹੋ ਰਿਹਾ ਸੀ, ਪੇਟ ਦੀ ਭੁੱਖ ਲਈ। ਮਾਂ, ਧੀ ਅਤੇ ਵਹੁਟੀ ਤੋਂ ਦਿਲ ਪੱਥਰ ਬਣਾ ਕੇ ਵਿਛੜ ਰਿਹਾ ਸੀ। ਉਸ ਭਰੇ ਮਨ ਨਾਲ ਮਾਂ ਨੂੰ ਸਿੱਖਿਆ ਵਜੋਂ ਆਖਿਆ:

"ਮਾਂ! ਤੂੰ ਚੰਨੋ ਨਾਲ ਲੜੀਂ ਬੋਲੀਂ ਨਾ, ਰਲ ਕੇ ਦਿਨ ਕਢਿਓ।"

"ਪੁੱਤ ਕਿਉਂ ਜਾਣਾ ਏਂ, ਘਰ ਥੋੜ੍ਹੀ ਖਾ ਲੈ।" ਮਾਂ-ਹਿਰਦਾ ਕਾਂਬੇ ਵਿਚ ਪਿਘਲਦਾ ਜਾ ਰਿਹਾ ਸੀ। ਅੰਦਰੋਂ ਮੋਹ, ਆਂਦਰਾਂ ਖਿੱਚ ਖਿੱਚ ਤੋੜ ਰਿਹਾ ਸੀ।

"ਮਾਂ, ਹੁਣ ਤੂੰ ਨੰਨਾ ਨਾ ਪਾ।" ਉਸ ਤੁਰਦਿਆਂ ਮਾਂ ਨੂੰ ਮੱਥਾ ਟੇਕਿਆ। ਮਾਂ ਨੇ ਭਰੀਆਂ ਅੱਖਾਂ ਨਾਲ ਸਿਰ 'ਤੇ ਹੱਥ ਫੇਰਿਆ। ਜਿਉਂ ਹੀ ਉਹ ਦਰੋਂ ਨਿਕਲਿਆ, ਕੁੱਤੇ ਨੇ ਕੰਨ ਫੜਕਾ ਦਿੱਤੇ। ਮਾਂ ਚਾਹੁੰਦੀ ਸੀ, ਮਾੜੇ ਸ਼ਗਨ ਵਜੋਂ ਪੁੱਤਰ ਨੂੰ ਆਵਾਜ਼ ਦੇ ਕੇ ਮੋੜ ਲਵੇ। ਪਰ ਕਰਮਾ ਚੋਰਾਂ ਵਾਂਗ ਕਾਹਲੀ ਕਾਹਲੀ ਜਾ ਰਿਹਾ ਸੀ। ਵਾਸਤਵ ਵਿਚ ਉਹ ਭਰੇ ਅਤੇ ਉਛਲੇ ਮਨ ਨੂੰ ਘਰੋਂ ਛੇਤੀ ਪਰੇ ਲੈ ਜਾਣਾ ਚਾਹੁੰਦਾ ਸੀ।

ਬਲਦਾਂ ਦੀ ਜੋੜੀ ਵਿਕ ਜਾਣ ਨਾਲ ਖੁਰਲੀਆਂ ਸੁੰਨੀਆਂ ਸੁੰਨੀਆਂ ਜਾਪਦੀਆਂ ਸਨ ਅਤੇ ਕਰਮੇ ਬਿਨਾਂ ਚੰਨੋ ਦਾ ਘਰ ਸੱਖਣਾ ਹੋ ਗਿਆ ਸੀ। ਉਹ ਖੇਤ ਵਿਚ ਰੋਟੀ ਲੈ ਕੇ ਜਾਣ ਲਈ ਤਰਸ ਰਹੀ ਸੀ। ਕੰਮ ਉਸ ਤੋਂ ਖੁੱਸ ਗਿਆ ਅਤੇ ਖੇਤ ਉਸ ਦੇ ਮਾਲਕ ਤੋਂ। ਉਹ ਦੋਵੇਂ ਇੱਕ ਦੂਜੇ ਤੋਂ ਵੱਖ ਹੋ ਗਏ। ਇੱਕ ਮਹਿੰ ਦਾ ਆਥਣ ਸਵੇਰ ਇੱਕ ਗੋਹੇ ਦਾ ਟੋਕਰਾ ਮਸਾਂ ਹੁੰਦਾ ਸੀ। ਪੱਠੇ ਵੀ ਉਹ ਕੋਈ ਬਹੁਤੇ ਨਹੀਂ ਖਾਂਦੀ ਸੀ। ਘਮਾ ਘਮ ਕੰਮ ਕਰਨ ਵਾਲੀ ਜੱਟੀ ਨੂੰ ਕੁਝ ਸੁੱਝਦਾ ਨਹੀਂ ਸੀ ਕਿ ਉਹ ਦਿਨ ਕਿਵੇਂ ਗੁਜ਼ਾਰੇ। ਅੱਗੇ ਬਾਹਰ ਖੇਤਾਂ ਵਿਚ ਦੋ ਵੇਲੇ ਰੋਟੀ ਲੈ ਕੇ ਜਾਂਦੀ, ਕਈ ਵਾਰ ਪੱਠੇ ਲਿਆਉਂਦੀ, ਮਸ਼ੀਨ ਫੇਰਨੀ ਅਤੇ ਬਲਦਾਂ ਨੂੰ ਦਾਣਾ ਰਲਾਇਆ ਕਰਦੀ ਸੀ। ਬਲਦਾਂ ਦੀਆਂ ਟੱਲੀਆਂ ਦੀ ਛਣਕਾਰ ਘਰ ਵਿਚ ਮਿੱਠੇ ਸਾਜ਼ ਵਾਂਗ ਸੁਣਦੀ ਰਹਿੰਦੀ ਸੀ। ਉਸ ਦਾ ਕੰਮ ਵਿਚ ਕਮਾਇਆ ਸਰੀਰ ਢਿੱਲਾ ਅਤੇ ਸੁਸਤ ਪੈਣ ਲੱਗ ਪਿਆ।

ਕਰਮੇ ਦੀ ਚਿੱਠੀ ਆ ਗਈ। ਉਹ ਰਾਵਲਪਿੰਡੀ ਰਾਜ਼ੀ ਖੁਸ਼ੀ ਸੀ। ਉਸ ਆਪਣੀ ਉਦਾਸੀ ਅਤੇ ਘਰ ਦੇ ਜੀਆਂ ਦੀ ਯਾਦ ਨੂੰ ਲੁਕਾ ਰੱਖਿਆ ਸੀ। ਸਾਉਣ ਦਾ ਰੰਗਲਾ ਮਹੀਨਾ ਆ ਗਿਆ। ਤੀਆਂ ਜੁੜੀਆਂ, ਪੀਂਘਾਂ ਦੇ ਹੁਲਾਰੇ ਉੱਚੇ ਹੋਏ, ਨੀਲੀਆਂ ਕਾਲੀਆਂ ਘਟਾਂ ਬਾਵਰੀਆਂ ਹੋ ਕੇ ਉਲਰੀਆਂ। ਬੱਦਲ ਗੱਜੇ, ਮੋਰ ਨੱਚੇ ਅਤੇ ਕੋਇਲਾਂ ਦੀਆਂ ਕਦੂਕਾਂ ਨੇ ਚੰਨੋ ਨੂੰ ਤੜਪਾ ਸੁੱਟਿਆ। ਸਮਾਂ ਬਿਤਾਉਣ ਲਈ ਉਹ ਪੇਕੇ ਚਲੀ ਗਈ, ਮਨ ਦੀ ਉਦਾਸੀ ਵਿਚ ਕੋਈ ਫ਼ਰਕ ਨਾ ਆਇਆ।

ਝੁੱਟਰ ਆ ਕੇ ਉਸ ਪੁੰਨੋ ਨੂੰ ਪੜ੍ਹਨ ਲਾ ਦਿੱਤਾ। ਕੰਮ ਘੱਟ ਜਾਣ ਕਰਕੇ ਪੁੰਨੋ ਵੱਲ ਵਧੇਰੇ ਧਿਆਨ ਦੇਣ ਲੱਗ ਪਈ। ਉਸ ਨੂੰ ਨਹਾਉਣ ਅਤੇ ਕੱਪੜੇ ਆਦਿ ਬਦਲਣ ਵਿੱਚ ਗੌਰਵਾਨ ਰਹਿੰਦੀ। ਸੱਸ ਨਾਲ ਲੜਾਈ ਘੱਟ ਚੁੱਕੀ ਸੀ। ਇਸ ਦੇ ਦੋ ਤਿੰਨ ਕਾਰਨ ਸਨ। ਧੀ ਸਹੁਰੇ ਚਲੀ ਗਈ ਸੀ, ਪੁੱਤਰ ਭਰਤੀ ਹੋ ਗਿਆ ਸੀ ਅਤੇ ਆਪ ਵੀ ਥੋੜ੍ਹੀ ਬਹੁਤੀ ਬਲੋਂ ਹਾਰ ਗਈ ਸੀ। ਚੰਨੋ ਤੋਂ ਆਪਣੇ ਜਵਾਈ ਲਈ ਚੰਗੇ ਸਲੂਕ ਦੀ ਆਸਵੰਦ ਸੀ। ਨੂੰਹਾਂ ਨਾਲੋਂ ਸੱਸਾਂ ਨੂੰ ਜਵਾਈ ਪਿਆਰੇ ਹੁੰਦੇ ਹਨ, ਕਿਉਂਕਿ ਉਹ ਧੀ ਦੇ ਕੇ ਪੁੱਤਰ ਬਣਾਏ ਹੁੰਦੇ ਹਨ।

ਇਨ੍ਹਾਂ ਦਿਨਾਂ ਵਿਚ ਚੰਨੋ ਨੇ ਰੂਪ ਨੂੰ ਮਿਲਣਾ ਚਾਹਿਆ। ਬ੍ਰਾਹਮਣੀ ਰਾਹੀਂ ਉਸ ਰੂਪ ਨੂੰ ਸੁਨੇਹਾ ਘੱਲਿਆ। ਉਹ ਸਿੱਧਾ ਚੰਨੋ ਦੇ ਘਰ ਕਿਹੜੇ ਬਹਾਨੇ ਆਉਂਦਾ। ਚੰਨੋ ਵੀ ਚਿੰਤਾਤੁਰ ਸੀ ਅਤੇ ਰੂਪ ਨੂੰ ਘਰ ਸੱਦ ਫ਼ਜ਼ੂਲ ਭੰਡੀ ਕਰਵਾਉਣਾ ਚੰਗਾ ਨਹੀਂ ਸਮਝਦੀ ਸੀ। ਉਸ ਬ੍ਰਾਹਮਣੀ ਨੂੰ ਆਪਣੇ ਘਰ ਰੂਪ ਨੂੰ ਮੰਗਵਾਉਣ ਲਈ ਪ੍ਰੇਰਿਆ। ਪਰ ਬ੍ਰਾਹਮਣੀ ਗ਼ਰੀਬ ਹੋਣ ਕਰਕੇ ਜੇਰਾ ਨਾ ਕਰ ਸਕੀ। ਅਖ਼ੀਰ ਚੰਨੋ ਆਪ ਕਪੂਰੀਂ ਜਾਣ ਦੇ ਬਹਾਨੇ ਬ੍ਰਾਹਮਣੀ ਨਾਲ ਨਵੇਂ ਪਿੰਡ ਰੂਪ ਦੇ ਘਰ ਆ ਗਈ। ਪ੍ਰਸਿੰਨੀ ਉਸ ਨੂੰ ਸੱਜਰੇ ਉਤਸ਼ਾਹ ਨਾਲ ਬਾਹਾਂ ਅੱਡ ਕੇ ਮਿਲੀ। ਰੂਪ ਨੂੰ ਉਸ ਨਿਵੇਕਲੇ ਵਿਚ ਕਿਹਾ:

"ਲੱਗੀਆਂ ਦੇ ਬੋਲ ਪੁਗਾਉਣੇ ਐ, ਸਾਡਾ ਵੀ ਜੇਰਾ ਵੇਖ।"

ਰੂਪ ਸਮਝਦਾ ਸੀ, ਚੰਨੋ ਦਾ ਪਿਆਰ ਘਟਣ ਅਤੇ ਮੁੱਕਣ ਵਾਲਾ ਨਹੀਂ। ਉਸ ਦੀ ਰੂਹ ਭਟਕਦੀ ਰਹਿੰਦੀ ਹੈ ਅਤੇ ਸਦਾ ਆਪਣੇ ਟਿਕਾਣੇ ਨੂੰ ਲੋਚਦੀ। ਉਹ ਆਪ ਵੀ ਚੰਨੋ ਨੂੰ ਤੱਕ ਕੇ ਖੰਡ-ਖੀਰ ਹੋ ਜਾਂਦਾ ਸੀ। ਉਨ੍ਹਾਂ ਦਿਆਲੇ ਦੇ ਮਰ ਜਾਣ ਦਾ ਅਫ਼ਸੋਸ ਕੀਤਾ। ਕਿਸ ਤਰ੍ਹਾਂ ਉਹ ਉਨ੍ਹਾਂ ਦੇ ਸੁਨੇਹੇ ਪੁਚਾਇਆ ਕਰਦਾ ਸੀ। ਨਸ਼ਿਆਂ ਨੇ ਉਸਦਾ ਜੇਰਾ ਵੀ ਖਾ ਲਿਆ ਸੀ।

ਸਵੇਰਾਂ ਚੜ੍ਹਦੀਆਂ ਰਹੀਆਂ ਅਤੇ ਸ਼ਾਮਾਂ ਢਲਦੀਆਂ ਰਹੀਆਂ। ਸਮਾਂ ਚੁੰਗੀਆਂ ਭਰਦਾ ਰਿਹਾ। ਪੂਰੇ ਛੇ ਮਹੀਨੇ ਪਿੱਛੋਂ ਕਰਮਾ ਇਕ ਮਹੀਨੇ ਦੀ ਛੁੱਟੀ ਆ ਗਿਆ। ਉਸ ਦਾ ਸਰੀਰ ਖ਼ਾਕੀ ਵਰਦੀ ਵਿਚ ਸਜਿਆ ਹੋਇਆ ਸੀ। ਤੁਰਦਿਆਂ ਬੂਝ ਚੀਕਦੇ ਸਨ। ਸੁੱਕੇ ਸੱਖਣੇ ਘਰ ਵਿਚ ਇਕ ਤਰ੍ਹਾਂ ਬਹਾਰ ਆ ਗਈ। ਉਸ ਪੰਜਾਹ ਰੁਪਏ ਚੰਨੋ ਦੇ ਹੱਥ ਉੱਤੇ ਰੱਖ ਦਿੱਤੇ। ਚੰਨੋ ਰੁਪਏ ਫੜ ਕੇ ਕਰਮੇ ਦੀ ਆਸ ਅਨੁਸਾਰ ਖੁਸ਼ ਨਾ ਹੋਈ। ਕਰਮਾ ਰੁਪਿਆਂ ਨੂੰ ਜ਼ਿੰਦਗੀ ਅਤੇ ਖੁਸ਼ੀ ਸਮਝਦਾ ਸੀ। ਪਰ ਚੰਨੋ ਬਿਲਕੁਲ ਇਸ ਦੇ ਉਲਟ ਸੋਚਦੀ। ਕਰਮਾ, ਚੰਨੋ ਅਤੇ ਪੁੰਨੋ ਨੂੰ ਸ਼ਹਿਰ ਲੈ ਗਿਆ। ਉਨ੍ਹਾਂ ਨੂੰ ਕੱਪੜੇ ਖ਼ਰੀਦ ਕੇ ਦਿੱਤੇ। ਸਾਬਣ, ਤੇਲ ਤੇ ਤੌਲੀਏ ਦੀ ਵਰਤੋਂ ਉਹ ਆਪਣੀ ਪਲਟਣ ਵਿਚੋਂ ਸਿੱਖ ਆਇਆ ਸੀ। ਉਸ ਦੇ ਆਉਣ ਨਾਲ ਘਰ ਵਿਚ ਨਵੀਂ ਤਬਦੀਲੀ ਆ ਗਈ। ਸਫ਼ਾਈ ਦੇ ਵਧੇਰੇ ਖ਼ਿਆਲ ਰੱਖਿਆ ਜਾਣ ਲੱਗ ਪਿਆ। ਪੱਕਦੀ ਜਾ ਰਹੀ ਉਮਰ ਵਿਚ ਹੁਸਨ ਨੇ ਇਕ ਨਵਾਂ ਨਿਖਾਰ ਲੱਭ ਲਿਆ।

ਜਦ ਛੁੱਟੀ ਮੁੱਕਣ 'ਤੇ ਆਈ, ਕਰਮਾ ਪੁੰਨੋ ਅਤੇ ਚੰਨੋ ਸਮੇਤ ਕਪੂਰੀਂ ਮਿਲਣ ਆ ਗਿਆ। ਕਰਮੇ ਦਾ ਖ਼ਿਆਲ ਸੀ, ਕਪੂਰਿਆਂ ਤੋਂ ਹੋ ਕੇ ਮਾਹਣੇ ਦੇ ਰੇਲਵੇ ਸਟੇਸ਼ਨ ਤੋਂ ਹੀ ਗੱਡੀ ਚੜ੍ਹ ਜਾਵੇਗਾ। ਕਰਤਾਰਾ ਆਪਣੇ ਦੂਜੇ ਭਰਾਵਾਂ ਨਾਲੋਂ ਵੱਖ ਹੋ ਚੁੱਕਾ ਸੀ। ਉਸ ਦੇ ਦੋਵੇਂ ਭਰਾ ਵਿਆਹੇ ਜਾ ਚੁੱਕੇ ਸਨ। ਉਹ ਦੋਹੀਂ ਘਰੀਂ ਵਾਰੀ-ਵਾਰੀ ਮਿਲਣ ਗਏ, ਸਾਲਿਆਂ ਨੇ ਭਣਵਈਏ ਨਾਲ ਸ਼ਰਾਬ ਪੀਤੀ ਅਤੇ ਚੰਨੋ ਨੇ ਭਜਨੋ ਨਾਲ ਜੱਫੀਆਂ ਭਰ-ਭਰ ਗੱਲਾਂ ਕੀਤੀਆਂ।

"ਪੁੰਨੀ, ਤੈਨੂੰ ਤਾਂ ਮੈਂ ਐਥੇ ਰੱਖ ਲੈਣਾ ਏ", ਭਜਨੋ ਨੇ ਪੁੰਨੋ ਦਾ ਮੂੰਹ ਚੁੰਮਦਿਆਂ ਆਖਿਆ।

"ਆਖ, ਰੱਖ ਲੈ ਮਾਮੀ", ਚੰਨੋ ਨੇ ਪੁੰਨੋ ਵਲੋਂ ਉੱਤਰ ਦੇਂਦਿਆਂ ਕਿਹਾ।

ਭਜਨੋ ਨੂੰ ਕੋਈ ਬੱਚਾ ਨਹੀਂ ਪੈਦਾ ਹੋਇਆ ਸੀ। ਉਸ ਨੂੰ ਅਠਰਾਹ ਦੀ ਚੰਦਰੀ ਬੀਮਾਰੀ ਲੱਗ ਚੁੱਕੀ ਸੀ। ਇਹ ਸਾਰਾ ਵਿਗਾੜ ਚੰਨੋ ਦੇ ਸਾਕ ਵੇਲੇ ਕਰਤਾਰੇ ਦੀ ਮਾਰੀ ਲੱਤ ਤੋਂ ਪਿਆ ਸੀ। ਕਈ ਵਾਰ ਬੱਚੇ ਜਾਂਦੇ ਰਹਿਣ ਨਾਲ ਭਜਨੋ ਦੀ ਸਿਹਤ ਥੱਲੇ ਲਹਿ ਗਈ। ਮਮਤਾ ਦੀ ਭੁੱਖ ਹੀ ਉਸ ਦੇ ਅੰਦਰ ਪੁੰਨੋ ਨੂੰ ਕੋਲ ਰੱਖਣ ਲਈ ਉਛਾਲੇ ਖਾ ਰਹੀ ਸੀ। ਚੰਨੋ ਨੂੰ ਮੁੜ ਕੇ ਕੁਝ ਨਹੀਂ ਹੋਇਆ ਸੀ। ਉਸ ਦੀ ਸਿਹਤ ਵਿਚ ਕੋਈ ਖ਼ਾਸ ਫ਼ਰਕ ਨਹੀਂ ਪਿਆ। ਪੁੰਨੋ ਦੀ ਨੁਹਾਰ ਬਿਲਕੁਲ ਹੀ ਚੰਨੋ ਵਰਗੀ ਸੀ। ਵੇਖਣ ਵਾਲਾ ਕਈ ਵਾਰ ਮਾਂ ਧੀ ਨੂੰ ਭੈਣਾਂ ਸਮਝਣ ਵਿਚ ਭੁਲੇਖਾ ਖਾ ਜਾਂਦਾ।

ਕਰਮਾ ਗੱਡੀ ਚੜ੍ਹ ਗਿਆ ਅਤੇ ਦੋਵੇਂ ਮਾਂ ਧੀ ਵੇਖਦੀਆਂ ਹੀ ਰਹਿ ਗਈਆਂ।

* * *

ਤਿੰਨ ਸਾਲ ਹੋਰ ਬੀਤ ਗਏ। ਕਰਮੇ ਦੇ ਰੁਪਏ ਆਉਂਦੇ ਰਹੇ। ਚੰਨੋ ਨੇ ਉਨ੍ਹਾਂ ਨੂੰ ਸੰਕੋਚ ਨਾਲ ਵਰਤਿਆ ਸੀ। ਐਤਕੀਂ ਨਮਾਣੀ ਆ ਜਾਣ 'ਤੇ ਉਸ ਦੋ ਘੁਮਾਂ ਗਹਿਣੇ ਪਈ ਜ਼ਮੀਨ ਛੁਡਾ ਲਈ। ਇਨ੍ਹਾਂ ਤਿੰਨਾਂ ਸਾਲਾਂ ਵਿਚ ਜੰਗ ਵਿਚੋਂ ਹੀ ਇਕ ਵਾਰ ਕਰਮਾ ਮਿਲਣ ਆਇਆ ਸੀ। ਫਿਰ ਉਸ ਦੀ ਪਲਟਣ ਨੂੰ ਸਮੁੰਦਰ ਪਾਰ ਲੜਾਈ ਵਿਚ ਭੇਜ ਦਿੱਤਾ ਗਿਆ। ਸਮੁੰਦਰ ਪਾਰੋਂ ਉਸ ਦੀਆਂ ਚਿੱਠੀਆਂ ਆਉਂਦੀਆਂ ਰਹਿੰਦੀਆਂ। ਅਚਾਨਕ ਇਕ ਦਿਨ ਉਨ੍ਹਾਂ ਦੀ ਪਲਟਣ ਦੇ ਡੀਪੋ ਵਿਚੋਂ ਤਾਰ ਆ ਗਈ:

"ਅਫ਼ਸੋਸ, ਕਰਮਾ ਮੋਰਚੇ ਉੱਤੇ ਮਾਰਿਆ ਗਿਆ।"

ਵਿਧਵਾ ਮਾਂ ਦਾ ਜਵਾਨ ਪੁੱਤਰ, ਇਕ ਮੁਟਿਆਰ ਵਹੁਟੀ ਦਾ ਪਤੀ ਅਤੇ ਇਕੋ ਇਕ ਲਾਡਲੀ ਧੀ ਦਾ ਪਿਤਾ ਹਮੇਸ਼ਾਂ ਲਈ ਸਮੁੰਦਰੋਂ ਪਾਰ ਸਾਮਰਾਜ ਦੀਆਂ ਮੰਡੀਆਂ ਦੀ ਖ਼ਾਤਰ ਲੜਦਾ ਖ਼ਤਮ ਹੋ ਗਿਆ। ਚੰਨੋ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਉਸ ਦਾ ਵਿਹੜਾ ਚਿੱਟੀ ਦੁਪਹਿਰ ਵਿਚ ਹਨੇਰੇ ਨਾਲ ਭਰ ਗਿਆ। ਉਹ ਇਕ ਵਾਰ ਹੀ ਗੁੰਮ-ਸੁੰਮ ਹੋ ਗਈ। ਕਰਮੇ ਦੀ ਮਾਂ ਦੀ ਛਾਤੀ ਪਾਟ ਗਈ। ਇਕਲੌਤੇ ਜਵਾਨ ਪੁੱਤਰ ਦੀ ਮੌਤ ਕੋਈ ਮਾਂ ਕਿਸ ਹਾਲਤ ਵਿਚ ਸਹਿ ਸਕਦੀ ਹੈ! ਉਹ ਚੀਕਾਂ ਮਾਰ ਮਾਰ ਪਾਗਲ ਹੋ ਗਈ। ਛਾਤੀ ਪਿੱਟ ਪਿੱਟ ਉਸ ਲਹੂ-ਲੁਹਾਨ ਕਰ ਲਈ ਅਤੇ ਆਪਣੇ ਸਿਰ ਦੇ ਵਾਲ ਖੋਹ ਲਏ। ਚੰਨੋ ਦੇ ਸਿਰ ਤੋਂ ਸੁਹਾਗ ਦੀ ਡੋਰੀ ਲਹਿ ਗਈ ਅਤੇ ਖੁਲ੍ਹੇ ਗਲ ਵਿਚ ਲਮਕਦੇ ਵਾਲ ਉਸ ਨੂੰ ਫਾਹਾ ਦੇ ਰਹੇ ਸਨ।

ਵਿਹੜਾ ਔਰਤਾਂ ਮਰਦਾਂ ਨਾਲ ਭਰ ਗਿਆ। ਆਂਢਣਾਂ-ਗੁਆਂਢਣਾਂ ਵੈਣ ਪਾ ਰਹੀਆਂ ਸਨ। ਚੰਨੋ ਰੋ ਰਹੀ ਸੀ, ਪਰ ਰੋਣ ਉਸ ਦੇ ਅੰਦਰ ਪਿਘਲ-ਪਿਘਲ ਕੇ ਜੰਮਦਾ ਜਾ ਰਿਹਾ ਸੀ। ਉਹ ਬਿੱਟ-ਬਿੱਟ ਝਾਕ ਰਹੀ ਸੀ, ਜਿਵੇਂ ਆਲੇ-ਦੁਆਲੇ ਤੋਂ ਪੁੱਛ ਰਹੀ ਸੀ, ਸੱਚੀਂ ਉਸ ਦਾ ਮਾਲਕ ਮਰ ਗਿਆ? ਇਸ ਉਮਰ ਵਿਚ ਕੋਈ ਮਰ ਵੀ ਜਾਂਦਾ ਏ, ਮਾਂ, ਧੀ ਅਤੇ ਵਹੁਟੀ ਨੂੰ ਨਿਆਸਰਿਆਂ ਛੱਡ ਕੇ?

ਮਾਂ ਵਿਲਕ ਰਹੀ ਸੀ: "ਮੇਰਿਆ ਸੂਰਮਿਆਂ ਪੁੱਤਾ, ਮੇਰੀ ਲੰਮੀ ਜਹੀ ਬਹੁੜੀ ਵੇ! ਮੈਂ ਪੱਟੀ ਜਹਾਨੋ ਵੇ, ਮੇਰਿਆ ਕਾਮਿਆ ਪੁੱਤਾ!"

ਸਾਰੇ ਲੋਕ ਡ੍ਰਿਪ ਡ੍ਰਿਪ ਰੋ ਰਹੇ ਸਨ। ਨੂੰਹ ਸੱਸ ਦੇ ਕੀਰਨੇ ਸੀਨਾ ਚੀਰ ਰਹੇ ਸਨ।



ਔਰਤਾਂ ਇਕ ਦੂਜੇ ਨੂੰ ਚੁਪ ਕਰਾ ਰਹੀਆਂ ਸਨ। ਆਂਢਣਾਂ-ਗੁਆਂਢਣਾਂ ਨੂੰਹ ਸੱਸ ਨੂੰ ਧੀਰਜ ਦੇ ਰਹੀਆਂ ਸਨ। ਸੱਥਰ 'ਤੇ ਬੈਠੇ ਲੋਕਾਂ ਨੇ ਕਰਮੇ ਦੇ ਨਿੱਘੇ ਸੁਭਾਅ ਅਤੇ ਖੇਤੀਬਾੜੀ ਦੇ ਸਚਿਆਰੇ ਕੰਮਾਂ ਦੀਆਂ ਗੱਲਾਂ ਦੁਹਰਾਈਆਂ। ਮਰ ਗਏ ਦੀਆਂ ਗੱਲਾਂ ਹੀ ਬਾਕੀ ਰਹਿ ਜਾਂਦੀਆਂ ਹਨ। ਕਈ ਦਿਨ ਰਿਸ਼ਤੇਦਾਰੀਆਂ ਵਿਚੋਂ ਮੁਕਾਣਾਂ ਆਉਂਦੀਆਂ ਰਹੀਆਂ। ਸਾਕ ਸੰਬੰਧੀ ਉਨ੍ਹਾਂ ਦਾ ਗ਼ਮ ਥੋੜ੍ਹਾ ਕਰਨ ਲਈ ਧੀਰਜ ਅਤੇ ਦਿਲਾਸਾ ਦੇਂਦੇ ਰਹੇ।

"ਕਾਲ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ। ਰਾਵਣ ਵਰਗੇ ਲੱਦ ਗਏ, ਜਿਨ੍ਹਾਂ ਕਾਲ ਪਾਵੇ ਨਾਲ ਬੰਨ੍ਹੇ ਹੋਏ ਸਨ। ਭਾਈ ਹੁਣ ਸਬਰ ਕਰੋ ਅਤੇ ਦਿਲ ਕਰੜਾ ਕਰੋ। ਵਾਹਿਗੁਰੂ ਦਾ ਭਾਣਾ ਮੋੜਿਆ ਨਹੀਂ ਜਾਂਦਾ।"

ਯਤੀਮ ਹੋ ਗਈ ਬੱਚੀ, ਵਿਧਵਾ ਹੋ ਗਈ ਸੁਹਾਗਣ ਅਤੇ ਨਪੁੱਤੀ ਹੋ ਗਈ ਮਾਂ ਜਾਣਦੀਆਂ ਸਨ ਕਿ ਸਬਰ ਕਿਸ ਤਰ੍ਹਾਂ ਹੋ ਸਕਦਾ ਹੈ। ਉਨ੍ਹਾਂ ਦੀਆਂ ਛਾਤੀਆਂ ਵਿਚ ਨਸੂਰ ਫੁੱਟ ਪਿਆ ਸੀ, ਜਿਸ ਦੀ ਪੀੜ ਕਿਸੇ ਵੀ ਸਮੇਂ ਥੋੜ੍ਹੀ ਨਹੀਂ ਹੋ ਸਕਦੀ ਸੀ।

ਇਕ ਦਿਨ ਬ੍ਰਾਹਮਣੀ ਚੰਨੋ ਨੂੰ ਆਪਣੇ ਘਰ ਸੱਦ ਕੇ ਲਿਆਈ। ਰੂਪ ਉਸ ਕੋਲ ਅਫ਼ਸੋਸ ਕਰਨ ਆਇਆ ਸੀ। ਰੂਪ ਨੂੰ ਵੇਖਦਿਆਂ ਹੀ ਚੰਨੋ ਦੀਆਂ ਭੁੱਬਾਂ ਨਿਕਲ ਗਈਆਂ। ਅੱਜ ਦਾ ਰੋਣ ਦਿਲ ਦੀਆਂ ਪੀੜਾਂ ਉਚੇੜ, ਫਟ-ਫਟ ਬਾਹਰ ਆ ਰਿਹਾ ਸੀ। ਉਸ ਦਾ ਅਸਲ ਹਮਦਰਦ ਦਰਦ ਵੰਡਾਣ ਆਇਆ ਸੀ। ਚੰਨੋ ਰੂਪ ਦੇ ਗਲ ਲੱਗ ਕੇ ਰੋਈ, ਰੋਈ ਕਿ ਆਪਣਾ ਆਪ ਕੁਲੰਜ ਮਾਰਿਆ। ਰੂਪ ਦੀਆਂ ਅੱਖਾਂ ਵਿਚ ਅੱਥਰੂ ਕੰਬ ਰਹੇ ਸਨ।

"ਬਸ ਚੰਨੋ! ਅਸੀਂ ਹੁਣ ਉਸ ਨੂੰ ਮੋੜ ਨਹੀਂ ਸਕਦੇ।"

ਰੂਪ ਦੇ ਬੋਲ ਸੁਣ ਕੇ ਚੰਨੋ ਨੂੰ ਦੂਣਾ-ਚੌਣਾ ਰੋਣਾ ਆਉਂਦਾ ਸੀ। ਉਸ ਦੇ ਖੁਲ੍ਹੇ ਵਾਲਾਂ ਨੂੰ ਰੰਡੇਪੇ ਦੀਆਂ ਨਿਸ਼ਾਨੀਆਂ ਸਮਝ ਕੇ ਰੂਪ ਨੂੰ ਜੰਗ 'ਤੇ ਬੜਾ ਗੁੱਸਾ ਆ ਰਿਹਾ ਸੀ। ਉਸ ਬੜੇ ਯਤਨਾਂ ਨਾਲ ਚੰਨੋ ਨੂੰ ਚੁਪ ਕਰਾਇਆ।

"ਤਾਰ ਆਈ ਸੀ?"

"ਹਾਂ ਆ।" ਚੰਨੋ ਨੇ ਚੁੰਨੀ ਦੇ ਪੱਲੇ ਨਾਲ ਅੱਖਾਂ ਪੂੰਝਦਿਆਂ ਉੱਤਰ ਦਿੱਤਾ। ਉਸ ਦਾ ਚਿਹਰਾ ਵੀਰਾਨੀ ਤੇ ਉਦਾਸੀ ਦੀ ਤਸਵੀਰ ਬਣਿਆ ਪਿਆ ਸੀ।

"ਕਿੱਥੇ ਸੀ ਉਨ੍ਹਾਂ ਦੀ ਪਲਟਣ?"

"ਬਰਮਾ ਵੱਲ ਸੀ?" ਚੰਨੋ ਨੇ ਆਪਣਾ ਸਿਰ ਹਥੇਲੀ 'ਤੇ ਬੋਚ ਲਿਆ।

"ਸਾਡੇ ਪਿੰਡ ਦੇ ਵੀ ਦੋ ਗੱਭਰੂ ਸ਼ੇਰਾਂ ਵਰਗੇ ਜੰਗ ਵਿਚ ਮਾਰੇ ਗਏ। ਇਕ ਦਾ ਅਜੇ ਪਿਛਲੇ ਸਾਲ ਈ ਮੁਕਲਾਵਾ ਆਇਆ ਸੀ।" ਪੀੜ ਨੂੰ ਪੀੜ ਘਟਾਉਂਦੀ ਅਤੇ ਵੰਡਾਉਂਦੀ ਹੈ। ਰੂਪ ਦੀ ਹਮਦਰਦੀ ਨੇ ਚੰਨੋ ਦੀ ਲਾਟੀਂ ਮੱਚਦੀ ਹਿੱਕ 'ਤੇ ਚੰਨਣ ਦੀ ਲੇਪ ਕਰ ਦਿੱਤੀ।

"ਹੋਰ ਕਿਸੇ ਚੀਜ਼ ਦੀ ਲੋੜ ਹੋਈ ਮੈਨੂੰ ਪਤਾ ਘੱਲੀਂ।" ਰੂਪ ਨੇ ਉਸ ਦੀ ਆਰਥਕ ਹਾਲਤ ਨੂੰ ਮੁੱਖ ਰੱਖਦਿਆਂ ਕਿਹਾ।

ਚੰਨੋ ਨੇ ਹਉਕਾ ਲੈ ਕੇ ਆਖਿਆ:

"ਬਸ ਠੀਕ ਏ।" ਉਸ ਦੇ ਬੋਲ ਵਿਚ ਨਿਰਾਸਤਾ ਗੁੰਨ੍ਹ ਗਈ ਸੀ।

"ਕੋਈ ਸ਼ਰੀਕੇ ਕਬੀਲੇ ਵਾਲਾ ਦੁੱਖ ਤਕਲੀਫ਼ ਦੇਵੇ, ਤਾਂ ਵੀ ਦੱਸੀਂ। ਤੂੰ ਇਉਂ ਨਾ ਸਮਝੀਂ, ਮੈਂ ਇਕੱਲੀ ਤੀਵੀਂ ਮਾਨੀ ਰਹਿ ਗਈ ਆਂ!"

"ਸ਼ਰੀਕੇ ਕਬੀਲੇ ਵਾਲਿਆਂ ਨਾਲ ਚੰਗੀ ਤੁਰੀ ਆਉਂਦੀ ਏ।"

ਉਹ ਕਿੰਨਾ ਚਿਰ ਹੀ ਗੱਲਾਂ ਕਰਦੇ ਰਹੇ। ਫਿਰ ਰੂਪ ਨੇ ਪੁੰਨੋ ਦੀ ਸੁੱਖ-ਸਾਂਦ ਪੁੱਛੀ

"ਪੁੰਨੋ ਤਕੜੀ ਏ ?"

"ਹਾਂ ਆ। ਹੁਣ ਚੌਥੀ 'ਚ ਹੋ ਗਈ ਏ।"

"ਵਿਚਾਰੀ ਰੋਂਦੀ ਹੋਊਗੀ ?"

"ਨਿਆਣੀ ਕੀ ਕਰਦੀ ਹੋਰ। ਬੜਾ ਮੋਹ ਕਰਦੀ ਸੀ, ਕਈ ਦਿਨ ਰੋਟੀ ਨਹੀਂ ਖਾਧੀ।"

"ਬੱਚੇ ਮਾਂ ਪਿਓ ਦਾ ਹੇਰਵਾ ਕਿਵੇਂ ਨਾ ਕਰਨ।"

ਚੰਨੋ ਨੇ ਪੁੰਨੋ ਦੀ ਗੱਲ ਬਾਤ 'ਤੇ ਆਪਣੇ ਅੰਦਰ ਇਕ ਨਵਾਂ ਪਲਟਾ ਖਾਧਾ ਅਤੇ ਗੱਲਾਂ ਕਰਦਿਆਂ ਉਸ ਰੂਪ ਨੂੰ ਆਖਿਆ:

"ਪੂਰਨ ਨੂੰ ਕਿਤੇ ਮੰਗੀ ਨਾ!"

ਰੂਪ ਉਸ ਦੇ ਕਹਿਣ ਤੋਂ ਪਹਿਲਾਂ ਹੀ ਜਾਣਦਾ ਸੀ ਕਿ ਚੰਨੋ ਦੀ ਕੀ ਖ਼ਾਹਿਸ਼ ਹੈ। ਉਸ ਦਾ ਆਪਣਾ ਦਿਲ ਵੀ ਚੰਨੋ ਦੀ ਰੀਝ ਦੀ ਗਵਾਹੀ ਦੇਂਦਾ ਸੀ:

"ਜਿਵੇਂ ਤੂੰ ਆਖੇਂ, ਤੇਰੀ ਗੱਲ ਮੈਂ ਕੋਈ ਵੀ ਨਹੀਂ ਉਲੱਦ ਸਕਦਾ।"

ਚੰਨੋ ਨੇ ਰੂਪ ਦੀ ਗੱਲ ਸੁਣੀ ਨਹੀਂ ਅਤੇ ਆਪਣੇ ਸੋਚ-ਅਨੁਭਵ ਵਿਚ ਉਲਝੀ ਹੋਈ ਸੀ। ਉਸ ਦਾ ਚਿਹਰਾ ਇਕ ਵਾਰ ਹੀ ਤਣ ਗਿਆ, ਜਿਵੇਂ ਉਹ ਕਹਿ ਦੇਣਾ ਚਾਹੁੰਦੀ ਸੀ, ਸਾਡਾ ਤਾਂ ਸਾਕ ਨਹੀਂ ਹੋਣ ਦਿੱਤਾ ਸੀ, ਹੁਣ ਮੈਂ ਵੇਖਾਂਗੀ, ਇਸ ਵਿਆਹ ਨੂੰ ਕੌਣ ਰੋਕੇਗਾ ? ਸਮਾਜ ਤੋਂ ਬਦਲਾ-ਲਊ ਰੁਚੀਆਂ ਉਸ ਦੇ ਚਿਹਰੇ 'ਤੇ ਭਖ ਰਹੀਆਂ ਸਨ। ਰੂਪ ਨੇ ਉਸ ਨੂੰ ਧਿਆਨ ਨਾਲ ਵੇਖਦਿਆਂ ਪੁੱਛਿਆ:

"ਕੀ ਗੱਲ ਹੈ ?"

"ਕੋਈ ਨਹੀਂ।" ਚੰਨੋ ਆਪਣੀ ਸਾਧਾਰਨ ਹਾਲਤ ਵਿਚ ਆ ਗਈ। ਉਹ ਆਪਣੀ ਦੁਖਾਂਤ-ਕਹਾਣੀ ਦੀ ਪੜਚੋਲ ਕਰ ਰਹੀ ਸੀ।

ਸਾਹੁਰੇ ਕੈਦ ਕੱਟੀ, ਨਾ ਚੋਰੀ ਨਾ ਡਾਕਾ।

## 25

ਮਰਨ ਗ਼ਰੀਬਾਂ ਦੀ, ਡਾਢ੍ਹੇ ਦੀ ਸਰਦਾਰੀ।

ਜੰਗ ਬੰਦ ਹੋ ਗਈ ਅਤੇ ਲੱਖਾਂ ਜਵਾਨਾਂ ਨੂੰ ਘਾਹ ਫੂਸ ਵਾਂਗ ਸਾੜ ਕੇ ਸੁਆਹ ਕਰ ਗਈ। ਅੰਗਰੇਜ਼ ਸਾਮਰਾਜ ਨੇ ਆਪਣੀ ਮੰਡੀਆਂ ਦੀ ਰਾਖੀ ਲਈ ਹਿੰਦੁਸਤਾਨ ਨੂੰ ਵੀ ਜੰਗ ਦੀ ਭੱਠੀ ਵਿਚ ਝੋਕ ਦਿੱਤਾ ਸੀ। ਹਿੰਦੁਸਤਾਨ ਦੀਆਂ ਅੰਗਰੇਜ਼-ਦੁਸ਼ਮਣ ਤਾਕਤਾਂ ਨੇ ਉਸਦੀ ਵਿਰੋਧਤਾ ਕੀਤੀ ਸੀ। ਪਰ ਭੁੱਖੇ ਹਿੰਦੁਸਤਾਨ ਨੂੰ ਅੰਗਰੇਜ਼ ਨੇ ਖਰੀਦ ਲਿਆ ਸੀ। ਸਮੁੰਦਰੋਂ ਪਾਰ ਲੜਨ ਵਾਲੇ ਸਿਪਾਹੀਆਂ ਵਿਚ ਕੌਮੀ ਜਜ਼ਬਾ ਉੱਕਾ ਹੀ ਨਹੀਂ ਸੀ। ਜੰਗ ਵਿਚ ਮਹਿੰਗੇ



ਹੋ ਗਏ ਆਰਥਕ ਹਾਲਾਤ ਉਨ੍ਹਾਂ ਨੂੰ ਮੌਤ-ਮੋਰਚਿਆਂ 'ਤੇ ਘਸੀਟ ਲੈ ਗਏ ਸਨ। ਕਈ ਲੰਙੇ-ਟੁੰਡੇ ਹੋ ਕੇ ਵਾਪਸ ਆਏ ਸਨ। ਜਿਨ੍ਹਾਂ ਦੇ ਸੁਹਾਗ, ਪਿਤਾ ਅਤੇ ਪੁੱਤਰ ਮਾਰੇ ਗਏ ਸਨ, ਉਨ੍ਹਾਂ ਦੀਆਂ ਵਗਦੀਆਂ ਅੱਖਾਂ ਮਾਮੂਲੀ ਪੈਨਸ਼ਨਾਂ ਨਾਲ ਪੂੰਝ ਦਿੱਤੀਆਂ ਗਈਆਂ।

ਹਿੰਦੁਸਤਾਨ ਵਿਚ ਅੰਗਰੇਜ਼ ਦੇ ਖ਼ਿਲਾਫ਼ ਜਜ਼ਬਾ ਵੱਧਦਾ ਜਾ ਰਿਹਾ ਸੀ। ਬੰਬਈ ਵਿਚ ਜਹਾਜ਼ੀਆਂ ਦੀ ਬਗ਼ਾਵਤ ਨੇ ਅੰਗਰੇਜ਼ ਨੂੰ ਹਿੰਦੁਸਤਾਨ ਵੱਲੋਂ ਹਮੇਸ਼ਾ ਲਈ ਨਿਰਾਸ਼ ਕਰ ਦਿੱਤਾ। ਅੰਗਰੇਜ਼ ਹਿੰਦੁਸਤਾਨ ਵਿਚ ਪਾੜਵੀਂ ਨੀਤੀ ਨਾਲ ਰਾਜ ਕਰਦਾ ਸੀ। ਹਿੰਦੁਸਤਾਨ ਵਿਚ ਧਨੀ ਤਬਕੇ ਦੀ ਸਹਾਇਤਾ ਨਾਲ ਉਸ ਚੁਫੇਰੇ ਫ਼ਿਰਕੇਦਾਰੀ ਦੀ ਅੱਗ ਲਾ ਦਿੱਤੀ। ਸਰਮਾਏਦਾਰ ਨਹੀਂ ਚਾਹੁੰਦੇ ਸਨ, ਅੰਗਰੇਜ਼ ਹੱਥੋਂ ਤਾਕਤ ਨਿਕਲ ਕੇ ਸਿੱਧੀ ਕਿਸਾਨ ਮਜ਼ਦੂਰ ਕੋਲ ਚਲੀ ਜਾਵੇ ਅਤੇ ਹਿੰਦੁਸਤਾਨ ਵਿਚ ਲੋਕ-ਰਾਜ ਸਹੀ ਅਰਥਾਂ ਵਿਚ ਸਥਾਪਤ ਹੋ ਜਾਵੇ। ਸਰਮਾਏਦਾਰਾਂ ਨੇ ਅੰਗਰੇਜ਼ ਨਾਲ ਮਿਲ ਕੇ ਸੰਧੀਨਾਮੇ ਕਰ ਲਏ ਸਨ, ਕੌਮਾਂਤਰੀ ਨੁਕਤਾ-ਨਿਗਾਹ ਤੋਂ ਉਹ ਸਰਮਾਏਦਾਰਾਂ ਦਾ ਸਾਥ ਦੇਣਗੇ। ਉਨ੍ਹਾਂ ਦਾ ਆਪਣਾ ਵੀ ਇਸ ਵਿਚ ਮੁਫ਼ਾਦ ਟੱਕਰ ਖਾਂਦਾ ਸੀ। ਹਿੰਦੂ ਵਪਾਰੀ ਤਕੜੇ ਅਤੇ ਬਹੁਤੇ ਹੋਣ ਦੀ ਹੈਸੀਅਤ ਵਿਚ ਮੁਸਲਮਾਨ ਵਪਾਰੀ ਦੇ ਮੁਕਾਬਲੇ ਵਿਚ ਦਾਲ ਨਹੀਂ ਗਲਣ ਦੇਂਦੇ ਸਨ। ਮੁਸਲਮਾਨ ਸਰਮਾਏਦਾਰਾਂ ਨੇ ਮੁਸਲਿਮ ਬਹੁ-ਗਿਣਤੀ ਦੇ ਇਲਾਕਿਆਂ ਵਿਚ ਪਾਕਿਸਤਾਨ ਦੀ ਮੰਗ ਦਾ ਨਾਅਰਾ ਲਾ ਕੇ ਮੁਸਲਮਾਨਾਂ ਨੂੰ ਆਪਣੇ ਪਿੱਛੇ ਲਾ ਲਿਆ। ਪਾਕਿਸਤਾਨ ਦੀ ਮੰਗ ਨਾਲ ਇਕ ਤਰ੍ਹਾਂ ਹਿੰਦੁਸਤਾਨ ਦੀ ਆਜ਼ਾਦੀ ਵਿਚ ਅੜਿੱਕਾ ਪੈ ਗਿਆ ਸੀ। ਸਾਮਰਾਜ ਹਿੰਦੁਸਤਾਨ ਦੇ ਸਰਮਾਏਦਾਰਾਂ ਨੂੰ ਆਪਣੀ ਜੰਜ਼ੀਰ ਦੀ ਕੜੀ ਬਣਾ ਕੇ ਰੱਖਣਾ ਚਾਹੁੰਦਾ ਸੀ। ਉਸ ਨੇ ਪਾਕਿਸਤਾਨ ਦੀ ਮੰਗ ਮੰਨ ਕੇ ਦੇਸ਼ ਨੂੰ ਦੋਫਾੜ ਕਰ ਦਿੱਤਾ। ਦੇਸ਼ ਦੇ ਟੁਕੜੇ ਕਰਕੇ ਮਜ਼੍ਹਬ ਦੇ ਨਾਂ 'ਤੇ ਅੰਗਰੇਜ਼ ਅਤੇ ਦੇਸੀ ਸਰਮਾਏਦਾਰ ਨੇ ਲੋਕ-ਤਾਕਤਾਂ ਨੂੰ ਰੱਜ ਕੇ ਕੁਚਲਣ ਦਾ ਯਤਨ ਕੀਤਾ।

ਦੇਸ਼ ਦੀ ਆਜ਼ਾਦੀ ਅਥਵਾ ਖ਼ੂਨੀ ਸਕੀਮ ਅਨੁਸਾਰ ਪੰਜਾਬ ਬੁਰੀ ਤਰ੍ਹਾਂ ਦਰੜਿਆ ਅਤੇ ਚੀਰਿਆ ਗਿਆ। ਸ਼ਹਿਰਾਂ ਦੀ ਅੱਗ ਨੇ ਪਿੰਡਾਂ ਵਿਚ ਵੀ ਲਾਂਬੂ ਲਾ ਦਿੱਤੇ। ਲੋਹਾ ਲੋਹਾਰਾਂ ਦੀਆਂ ਭੱਠੀਆਂ ਵਿਚ ਢਲਣਾ ਸ਼ੁਰੂ ਹੋ ਗਿਆ। ਭਾਲੇ, ਬਰਛੇ ਅਤੇ ਤਲਵਾਰਾਂ ਚਮਕ ਪਈਆਂ। ਹੁਸ਼ਿਆਰ ਕਾਰੀਗਰਾਂ ਨੇ ਦੇਸੀ ਪਿਸਤੌਲ ਅਤੇ ਬੰਦੂਕਾਂ ਬਣਾ ਕੇ ਗੱਭਰੂਆਂ ਨੂੰ ਦਿੱਤੀਆਂ। ਉਨ੍ਹਾਂ ਮਜ਼੍ਹਬੀ ਨਾਅਰੇ ਗਜਾਏ। ਮੰਦਰਾਂ, ਮਸੀਤਾਂ ਅਤੇ ਗੁਰਦੁਆਰਿਆਂ ਵਿਚ ਮਨੁੱਖਤਾ ਦੇ ਕਤਲ ਦੀਆਂ ਅਰਦਾਸਾਂ ਕੀਤੀਆਂ ਜਾਣ ਲੱਗ ਪਈਆਂ। ਬਹੁ-ਗਿਣਤੀ ਵਾਲਿਆਂ ਨੇ ਘੱਟ-ਗਿਣਤੀਆਂ 'ਤੇ ਜ਼ੁਲਮ ਢਾਹੁਣੇ ਸ਼ੁਰੂ ਕਰ ਦਿੱਤੇ। ਨਵੇਂ ਪਿੰਡ ਵਿਚ ਵੀ ਸਿੱਖਾਂ ਦੀ ਬਹੁ-ਗਿਣਤੀ ਸੀ। ਏਥੇ ਵੀ ਫਿਰਕੇਦਾਰੀ ਦੀ ਜ਼ਹਿਰੀਲੀ ਅਤੇ ਸਾੜਵੀਂ ਹਵਾ ਪਹੁੰਚ ਗਈ।

ਗਿਆਨੀ ਦੇ ਦਿਮਾਗ਼ 'ਤੇ ਬੜੀ ਭਾਰੀ ਸੱਟ ਵੱਜੀ। ਔਰਤਾਂ, ਬੱਚਿਆਂ, ਬੁੱਢਿਆਂ ਅਤੇ ਗੱਭਰੂਆਂ ਦਾ ਕਤਲ ਉਹ ਆਪਣੀਆਂ ਅੱਖਾਂ ਦੇ ਸਾਹਮਣੇ ਕਿਸ ਤਰ੍ਹਾਂ ਸਹਾਰ ਸਕਦਾ ਸੀ। ਉਸ ਲੋਕਾਂ ਨੂੰ ਅਮਨ ਦੀ ਅਪੀਲ ਕੀਤੀ। ਮਜ਼੍ਹਬੀ ਜੋਸ਼ ਵਿਚ ਭਬੂਤਰੇ ਜਨੂੰਨੀਆਂ ਨੇ ਉਸ ਨੂੰ ਗੱਦਾਰ, ਦੇਸ਼-ਧ੍ਰੋਹੀ ਆਦਿ ਕਹਿ ਕੇ ਭੰਡਣਾ ਸ਼ੁਰੂ ਕਰ ਦਿੱਤਾ। ਉਸ ਦਾ ਦਿਮਾਗ਼ ਇਕ ਤਰ੍ਹਾਂ ਬੌਂਦਲ ਗਿਆ, ਉਹ ਕੀ ਕਰੇ ? ਇਨ੍ਹਾਂ ਗਰੀਬ ਮੁਸਲਮਾਨਾਂ ਨੂੰ ਕਿਸ ਤਰ੍ਹਾਂ

ਬਚਾਵੇ, ਜਿਹੜੇ ਸਹਿਮ ਵਿਚ 'ਤਰਾਹ-ਤਰਾਹ' ਕੰਬ ਰਹੇ ਸਨ। ਲੁਟੇਰਿਆਂ ਦੇ ਇਰਾਦੇ ਅਮੋੜ ਵੇਖ ਗਿਆਨੀ ਨੇ ਰੂਪ ਹੋਰਾਂ ਨੂੰ ਸਹਾਇਤਾ ਕਰਨ ਲਈ ਪ੍ਰੇਰਿਆ: ਇਨ੍ਹਾਂ ਮਾਸੂਮਾਂ ਦਾ ਕੀ ਦੋਸ਼ ਹੈ? ਇਨ੍ਹਾਂ ਦੀ ਰੱਖਿਆ ਕਰਨੀ ਹੈ ਅਤੇ ਹੁਣ ਹਥਿਆਰ-ਬੰਦ ਹੋ ਕੇ ਕਰਨੀ ਹੈ। ਰੂਪ ਦੇ ਕੁਝ ਸਾਥੀਆਂ ਦੇ ਇਰਾਦੇ ਲੁੱਟ ਮਾਰ ਕਰਨ ਦੇ ਸਨ, ਪਰ ਰੂਪ ਅਤੇ ਗਿਆਨੀ ਦੀ ਸਿਆਣਪ ਨੇ ਉਨ੍ਹਾਂ ਨੂੰ ਕਾਇਲ ਕਰ ਲਿਆ।

ਗਵਾਂਢੀ ਪਿੰਡ ਵਿਚ ਮੁਸਲਮਾਨਾਂ 'ਤੇ ਹੱਲਾ ਹੋ ਗਿਆ ਅਤੇ ਉਹ ਬਹੁਤ ਸਾਰੇ ਮਾਰੇ ਗਏ। ਉਨ੍ਹਾਂ ਦੇ ਘਰ ਲੁੱਟੇ ਗਏ ਅਤੇ ਪਸ਼ੂ ਡੰਗਰਾਂ ਨਾਲ ਕਈ ਜਵਾਨ ਕੁੜੀਆਂ ਅਤੇ ਵਹੁਟੀਆਂ ਖੋਹ ਲਈਆਂ। ਨਵੇਂ ਪਿੰਡ ਦੇ ਮੁਸਲਮਾਨ ਬਹੁਤ ਘਬਰਾ ਗਏ। ਰਾਜੀ ਮਰਾਸਣ ਅਤੇ ਉਸ ਦਾ ਮੀਰ, ਬਾਲ-ਬੱਚੇ ਸਮੇਤ ਰੂਪ ਦੇ ਵਿਹੜੇ ਵਿਚ ਆ ਡਿੱਗੇ। ਰੂਪ ਅਤੇ ਉਸ ਦੇ ਸਾਥੀਆਂ ਨੇ ਲੁਟੇਰਿਆਂ ਨੂੰ ਲਲਕਾਰਿਆ:

"ਜਿਹੜਾ ਮਾਈ ਦਾ ਲਾਲ ਏ, ਕਿਸੇ ਮੁਸਲਮਾਨ ਵੱਲ ਉਂਗਲ ਚੁੱਕ ਕੇ ਵੇਖੇ?"

ਮੁਕਾਬਲੇ 'ਤੇ ਹਥਿਆਰ ਵੇਖ ਕੇ ਲੁਟੇਰੇ ਅਤੇ ਮਜ਼ਬੀ ਜਨੂੰਨੀ ਉਨ੍ਹਾਂ ਨੂੰ ਲਾਹਨਤਾਂ ਪਾਉਂਦੇ ਖਿੰਡ ਗਏ। ਰੂਪ ਅਤੇ ਗਿਆਨੀ ਨੇ ਹਿੰਮਤ ਕਰ ਕੇ ਸਾਰੇ ਮੁਸਲਮਾਨਾਂ ਨੂੰ ਸ਼ਹਿਰ ਦੇ ਕੈਂਪ ਵਿਚ ਪਹੁੰਚਾ ਦਿੱਤਾ। ਜਨਮ-ਭੂਮੀ ਤੋਂ ਵਿਛੜਦਿਆਂ ਉਨ੍ਹਾਂ ਨੂੰ ਨੱਠ ਜਾਣ ਲਈ ਮਜਬੂਰ ਕਰ ਦਿੱਤਾ ਸੀ। ਸਾਰੇ ਮੁਸਲਮਾਨ ਕੈਂਪ ਵਿਚ ਪਹੁੰਚ ਗਏ। ਗਿਆਨੀ ਅਤੇ ਰੂਪ ਨੇ ਜ਼ਿੰਮੇਵਾਰੀ ਨੂੰ ਨਿਭਾਉਂਦਿਆਂ ਸ਼ੁਕਰ ਮਨਾਇਆ। ਪਰ ਚੁਫ਼ੇਰੇ ਮੌਤ ਦੇ ਪਰ ਸ਼ੂਕ ਰਹੇ ਸਨ। ਖੇਤਾਂ ਵਿਚ ਲਾਸ਼ਾਂ ਸੜ ਰਹੀਆਂ ਸਨ। ਨਹਿਰਾਂ ਅਤੇ ਸੂਇਆਂ ਵਿਚ ਮਨੁੱਖਤਾ ਦਾ ਲਹੂ ਵਗ ਰਿਹਾ ਸੀ। ਸਾਮਰਾਜ, ਦੇਸੀ ਸਰਮਾਏਦਾਰਾਂ, ਫ਼ਿਰਕਾਪ੍ਰਸਤ ਲੀਡਰਾਂ, ਮਜ਼ਬੀ ਅਫ਼ਸਰਾਂ ਅਤੇ ਲੁਟੇਰਿਆਂ ਨੇ ਜਨ-ਜ਼ਿੰਦਗੀ ਦਾ ਲਹੂ ਬੇਦਰਦੀ ਨਾਲ ਵਹਾਇਆ ਅਤੇ ਸੱਚੇ ਲੋਕ-ਰਾਜ ਨੂੰ ਸਾਲਾਂ-ਬੱਧੀ ਪਿੱਛੇ ਪਾ ਦਿੱਤਾ। ਖੇਤੀਆਂ ਸੜ ਰਹੀਆਂ ਸਨ। ਕਈ ਥਾਂ ਬਾਰਸ਼ਾਂ ਤੇ ਹੜ੍ਹਾਂ ਨੇ ਖੇਤੀਆਂ ਨਾਲ ਪਸ਼ੂ ਅਤੇ ਹਜ਼ਾਰਾਂ ਲੋਕਾਂ ਨੂੰ ਰੋੜ੍ਹ ਸੁਟਿਆ। ਮੰਦਵਾੜੇ ਨੇ ਹਿੰਦੁਸਤਾਨ ਦੇ ਹੱਡ ਤੋੜਨੇ ਵੱਖ ਸ਼ੁਰੂ ਕਰ ਦਿੱਤੇ।

ਗਿਆਨੀ ਨੇ ਆਪਣਾ ਪ੍ਰਚਾਰ ਹੋਰ ਤੇਜ਼ੀ ਨਾਲ ਕਿਸਾਨਾਂ ਵਿੱਚ ਸ਼ੁਰੂ ਕਰ ਦਿੱਤਾ:

"ਸਾਥੀਓ! ਇਹ ਆਜ਼ਾਦੀ ਇਕ ਧੋਖਾ ਹੈ। ਦੇਸੀ ਅਤੇ ਪਰਦੇਸੀ ਸਰਮਾਏਦਾਰਾਂ ਦਾ ਸਮਝੌਤਾ ਹੈ ਜਨਤਾ ਨੂੰ ਲੁੱਟਣ ਦਾ।"

ਹੋਇਆ ਓਹੀ ਕੁਝ, ਜੋ ਗਿਆਨੀ ਆਖ ਰਿਹਾ ਸੀ। ਆਜ਼ਾਦੀ ਨੇ ਆਪਣਾ ਕੋਈ ਰੰਗ ਨਾ ਵਿਖਾਇਆ, ਕੇਵਲ ਗੋਰੇ ਅਫ਼ਸਰਾਂ ਦੇ ਥਾਂ ਦੇਸੀਆਂ ਨੇ ਮੱਲ ਲਏ ਸਨ। ਮਹਿੰਗਾਈ ਹੋਰ ਵੱਧ ਗਈ। ਰਿਸ਼ਵਤ ਦੀ ਅੰਨ੍ਹੀ ਪੈ ਗਈ। ਬਲੈਕ ਨੇ ਦੁਨੀਆਂ ਦੇ ਰੀਕਾਰਡ ਮਾਤ ਪਾ ਦਿੱਤੇ। ਚੁਫ਼ੇਰੇ ਪੈਸੇ ਦੀ ਬੂ-ਪਾਹਰਿਆ ਹੋ ਗਈ ਸੀ। ਗਿਆਨੀ ਦੇ ਸ਼ਬਦ ਉਸ ਦੇ ਇਲਾਕੇ-ਵਾਸੀਆਂ ਦੀਆਂ ਅੱਖਾਂ ਖੋਲ੍ਹ ਗਏ ਸਨ:

"ਇਸ ਭੈੜੇ ਨਜ਼ਾਮ ਅਤੇ ਗੰਦੇ ਸਮਾਜ ਨੂੰ, ਜਿਸ ਵਿਚ ਬਲੈਕ, ਰਿਸ਼ਵਤ ਅਤੇ ਗਲ-ਘੋਟੂ ਮੰਦਵਾੜਾ ਹੈ, ਬਦਲਣਾ ਪਵੇਗਾ ਅਤੇ ਬਦਲਿਆ ਇਨਕਲਾਬ ਨਾਲ ਹੀ ਜਾਵੇਗਾ।"

ਗਿਆਨੀ ਦੀਆਂ ਸੱਚੀਆਂ ਅਤੇ ਖਰੀਆਂ ਤੋਂ ਤੰਗ ਆ ਕੇ ਗੌਰਮਿੰਟ ਨੇ ਉਸ ਦੇ



ਵਾਰੰਟ ਜਾਰੀ ਕਰ ਦਿੱਤੇ। ਉਹ ਬੜੀ ਹੁਸ਼ਿਆਰੀ ਨਾਲ ਪੋਲੀਸ ਦੇ ਛਾਪੇ ਵਿਚੋਂ ਬਚ ਕੇ ਪਾਤਾਲ ਵਿਚ ਧੱਸ ਗਿਆ। ਉਸ ਦੇ ਸੈਂਕੜੇ ਸਾਥੀ ਅਜਿਹੇ ਸਨ, ਜਿਨ੍ਹਾਂ ਨੂੰ ਸਮਾਜ-ਦੁਸ਼ਮਣ ਕਹਿ ਕੇ ਜੇਲ੍ਹਾਂ ਵਿਚ ਧੱਕ ਦਿੱਤਾ ਗਿਆ ਸੀ। ਉਹ ਅਜਿਹੇ ਐਕਟ ਅਨੁਸਾਰ ਫੜੇ ਗਏ ਸਨ, ਜਿਹੜਾ ਕਿਸੇ ਨੂੰ ਅਦਾਲਤ ਵਿਚ ਦੋਸ਼ੀ ਵੀ ਸਾਬਤ ਨਹੀਂ ਕਰਦਾ ਸੀ। ਪਰ ਹਕੂਮਤ ਲਗਾਤਾਰ ਲੋਕ-ਰਾਜ ਦੇ ਨਾਅਰੇ ਦੇ ਰਹੀ ਸੀ। ਗਿਆਨੀ ਨੇ ਇਨ੍ਹਾਂ ਨਾਅਰਿਆਂ ਨੂੰ ਹਾਥੀ ਦੇ ਦੰਦ ਅਤੇ ਮਗਰਮੱਛ ਦੇ ਹੰਝੂ ਕਹਿ ਕੇ ਭੰਡਿਆ ਸੀ।

ਹਫ਼ਤਾ ਦਸ ਦਿਨ ਗਿਆਨੀ ਬਾਹਰ ਲਾ ਕੇ ਰੂਪ ਹੋਰਾਂ ਕੋਲ ਆ ਜਾਂਦਾ। ਉਸ ਕੋਲ ਹਰ ਵਾਰ ਨਵੀਆਂ ਅਖ਼ਬਾਰਾਂ ਅਤੇ ਰਸਾਲੇ ਹੁੰਦੇ ਸਨ। ਵਿਹਲੇ ਸਮੇਂ ਵਿਚ ਉਹ ਹਮੇਸ਼ਾ ਕੁਝ ਪੜ੍ਹਦਾ ਰਹਿੰਦਾ। ਇਸ ਤੋਂ ਬਿਨਾਂ ਕੋਲ ਬੈਠੇ ਸਾਥੀਆਂ ਨੂੰ ਕਿਸਾਨੀ ਮਸਲਾ ਸਮਝਾਉਂਦਾ ਰਹਿੰਦਾ। ਜ਼ਿਆਦਾ ਨੇੜੇ ਰਹਿਣ ਕਰਕੇ ਰੂਪ ਅਤੇ ਜਗੀਰ ਦੀ ਦਿਲਚਸਪੀ ਉਸ ਦੀਆਂ ਗੱਲਾਂ ਵਿਚ ਵਧਦੀ ਗਈ। ਐਤਕੀਂ ਵਾਰ ਜਦ ਗਿਆਨੀ ਉਨ੍ਹਾਂ ਕੋਲ ਆਇਆ, ਉਨ੍ਹਾਂ ਦਿਨਾਂ ਵਿਚ ਹੀ ਉਸ ਇਲਾਕੇ ਦਾ ਮਸ਼ਹੂਰ ਇਨਕਲਾਬੀ ਬਾਬਾ ਅੰਡਰ-ਗਰਾਊਂਡ ਹੋਇਆ ਸ਼ਹੀਦ ਹੋ ਗਿਆ। ਗਿਆਨੀ ਦੇ ਚਿਹਰੇ 'ਤੇ ਜੋਸ਼ ਅਤੇ ਉਦਾਸੀ ਜਾਗ ਸੌਂ ਰਹੀਆਂ ਸਨ। ਰੂਪ ਨੇ ਅਫ਼ਸੋਸ ਅਤੇ ਹਮਦਰਦੀ ਪ੍ਰਗਟ ਕਰਦਿਆਂ ਕਿਹਾ:

"ਪੁੱਜ ਕੇ ਮਾੜਾ ਕੰਮ ਹੋਇਆ।"

"ਨਹੀਂ, ਇਸ ਸ਼ਹੀਦ ਨੇ ਸਰਮਾਏਦਾਰੀ ਦੇ ਢਹਿੰਦੇ ਕਿਲ੍ਹੇ ਨੂੰ ਭੂਚਾਲ ਦੇ ਝੱਟਕੇ ਨਾਲ ਥਾਂ-ਥਾਂ ਤੋਂ ਪਾੜ ਸੁੱਟਿਆ ਏ।"

ਗਿਆਨੀ ਦੀ ਗੰਭੀਰ ਸੂਝ ਨੇੜਲੇ ਭਵਿੱਖ ਵਿਚ ਜ਼ਿੰਦਗੀ ਦੀ ਕਾਮਯਾਬੀ ਦੇਖ ਰਹੀ ਸੀ।

"ਹੁਣ ਕੀ ਹੋਵੇਗਾ?" ਜਗੀਰ ਨੇ ਹੈਰਾਨੀ ਵਿਚ ਪੁੱਛਿਆ। ਉਸ ਦੀ ਪੁੱਛ ਵਿਚ ਆਪਣੀ ਭੈੜੀ ਆਰਥਿਕ ਹਾਲਤ ਦਾ ਗਿਲਾ ਸੀ।

"ਬਹੁਤ ਵੱਡਾ ਇਨਕਲਾਬ, ਜਿਸ ਵਿਚ ਇਸ ਭੈੜੇ ਸਮਾਜ ਦੇ ਨਾਲ ਕੁਦਰਤ ਦੇ ਚਿੰਨ੍ਹ ਵੀ ਬਦਲ ਜਾਣਗੇ।"

"ਇਨਕਲਾਬ, ਔਗੇ ਵਰਗਾ?"

"ਔਗੇ ਇਨਕਲਾਬ ਨਹੀਂ ਆਇਆ, ਗੁੜ ਵਿਚ ਜ਼ਹਿਰ ਸੀ।"

"ਹੁਣ ਕਿਸ ਤਰ੍ਹਾਂ ਦਾ ਆਵੇਗਾ?" ਜਗੀਰ ਦੀ ਜਾਣਨ-ਚਾਹ ਵੱਧ ਗਈ ਸੀ।

"ਮਜ਼ਦੂਰ ਮਿੱਲ ਦਾ ਮਾਲਕ ਹੋਵੇਗਾ ਅਤੇ ਕਿਸਾਨ ਖੇਤ ਦਾ। ਮਲਕੀਅਤ ਕਿਸੇ ਦੀ ਵੀ ਨਹੀਂ ਰਹੇਗੀ। ਇਸ ਨਾਲ ਹਰ ਪ੍ਰਕਾਰ ਦੀ ਲੁੱਟ-ਘਸੁੱਟ ਖ਼ਤਮ ਹੋ ਜਾਵੇਗੀ। ਸਾਰਾ ਦੇਸ਼ ਇਕੋ ਭਾਈਚਾਰਾ ਬਣ ਜਾਵੇਗਾ। ਕਿਸੇ ਪ੍ਰਕਾਰ ਦਾ ਵੀ ਮਨੁੱਖੀ ਵੈਰ ਵਿਰੋਧ ਨਹੀਂ ਰਹੇਗਾ। ਮਸ਼ੀਨ ਦੀ ਤਰੱਕੀ ਨਾਲ ਪੈਦਾਵਾਰ ਬੇਅੰਤ ਹੋ ਜਾਵੇਗੀ ਅਤੇ ਭੁੱਖ ਵਿਚ ਸੁਕੜਿਆ ਦੇਸ਼ ਸੱਚਾ ਸਵਰਗ ਬਣ ਜਾਵੇਗਾ।" ਗਿਆਨੀ ਨੇ ਰੂਪ ਅਤੇ ਜਗੀਰ ਦੇ ਅੰਦਰ ਜ਼ਿੰਦਗੀ ਤੇ ਉਤਸ਼ਾਹ ਨੂੰ ਹਲੂਣ ਦਿੱਤਾ।

"ਕਦੋਂ ਆਊ ਯਾਰ, ਇਹੋ ਜਿਹਾ ਸਮਾਂ?" ਰੂਪ ਨੇ ਕਾਹਲੀ ਨਾਲ ਪੁੱਛਿਆ।

"ਬੜੀ ਛੇਤੀ।"

ਪੂਰਨ ਉਨ੍ਹਾਂ ਸਾਰਿਆਂ ਦੀ ਚਾਹ ਲੈ ਕੇ ਆ ਗਿਆ। ਉਹ ਤਿੰਨੇ ਚਾਰੇ ਜਗੀਰ ਦੇ ਬਾਹਰਲੇ ਵਾੜੇ ਵਿਚ ਲੋਕਾਂ ਦੀਆਂ ਨਜ਼ਰਾਂ ਤੋਂ ਲੁਕੇ ਬੈਠੇ ਸਨ। ਪੂਰਨ ਹੁਣ ਦਸਵੀਂ ਜਮਾਤ ਵਿਚ ਪੜ੍ਹਦਾ ਸੀ। ਕਈ ਸਾਲ ਤੋਂ ਗਿਆਨੀ ਦਾ ਅਸਰ ਉਸ ਉੱਤੇ ਪੈ ਰਿਹਾ ਸੀ। ਸਕੂਲ ਦੀਆਂ ਕਿਤਾਬਾਂ ਤੋਂ ਬਿਨਾਂ ਆਮ-ਵਾਕਫ਼ੀ ਦੀਆਂ ਕਿਤਾਬਾਂ ਅਤੇ ਰਸਾਲੇ ਉਹ ਹਮੇਸ਼ਾ ਵੇਖਦਾ ਰਹਿੰਦਾ ਸੀ। ਮੁਸ਼ਕਿਲ ਚੀਜ਼ਾਂ ਉਹ ਗਿਆਨੀ ਤੋਂ ਸਮਝ ਲੈਂਦਾ ਸੀ। ਸਾਰੇ ਸਕੂਲ ਵਿਚ ਉਸ ਦਾ ਸਤਿਕਾਰ ਕੀਤਾ ਜਾਂਦਾ ਸੀ। ਸੁਹਣੇ ਹੋਣ ਨਾਲ ਸਿਆਣਪ ਨੇ ਸੋਨੇ 'ਤੇ ਸੁਹਾਗੇ ਦਾ ਕੰਮ ਕਰ ਦਿੱਤਾ। ਅੱਜ ਕੱਲ੍ਹ ਉਹ ਗਿਆਨੀ ਤੋਂ ਬੁਨਿਆਦੀ ਮਸਲੇ ਸਮਝ ਰਿਹਾ ਸੀ। ਉਸ ਆਉਂਦਿਆਂ ਹੀ ਸਵਾਲ ਕੀਤਾ:

"ਅੱਜ ਇਹ ਸਮਝਾਉ, ਇਨਕਲਾਬ ਦਾ ਆਉਣਾ ਕੁਦਰਤੀ ਕਿਉਂ ਹੈ ?"

"ਇਹ ਤਾਂ ਤੂੰ ਚੰਗੀ ਤਰ੍ਹਾਂ ਜਾਣ ਲਿਆ ਹੈ ਦੁਨੀਆਂ ਦੀ ਹਰ ਚੀਜ਼ ਅਤੇ ਉਸ ਦੀ ਕਲਪਨਾ ਮਾਦਾ ਹੈ। ਅੱਜ ਇਹ ਅਸੂਲ ਨੂੰ ਵੀ ਚੰਗੀ ਤਰ੍ਹਾਂ ਦ੍ਰਿੜ੍ਹ ਕਰ ਲੈ ਕਿ ਮਾਦੇ ਨੇ ਤਬਦੀਲੀ ਹਰ ਸਮੇਂ ਫ਼ਿਤਰਤ ਤੋਂ ਵਿਰਾਸਤ ਵਿਚ ਲਈ ਹੈ ਅਤੇ ਮਿਕਦਾਰੀ ਤਬਦੀਲੀਆਂ ਸਦਾ ਸਿਫ਼ਤੀ ਤਬਦੀਲੀਆਂ ਵਿਚ ਬਦਲਦੀਆਂ ਰਹਿੰਦੀਆਂ ਹਨ, ਜਿਸ ਤਰ੍ਹਾਂ ਮਨੁੱਖ ਨੇ ਕਿੰਨੇ ਜੰਗਲੀ ਜਾਨਵਰਾਂ ਵਿਚ-ਦੀ ਨਿਕਲ ਕੇ ਵਰਤਮਾਨ ਸ਼ਕਲ ਧਾਰਨ ਕੀਤੀ ਹੈ। ਮਨੁੱਖ ਦੇ ਜੰਗਲੀ ਢਾਂਚੇ ਨੂੰ ਕਬਾਈਲੀ ਨਜ਼ਾਮ ਨੇ, ਕਬਾਇਲੀ ਨਜ਼ਾਮ ਨੂੰ ਜਗੀਰਦਾਰੀ ਨੇ, ਜਗੀਰਦਾਰੀ ਸਮਾਜ ਨੂੰ ਸਰਮਾਏਦਾਰੀ ਨੇ ਹੜੱਪ ਕਰ ਲਿਆ ਸੀ ਅਤੇ ਹੁਣ ਸਰਮਾਏਦਾਰੀ ਨੂੰ ਸੋਸ਼ਲਿਸਟ ਸਮਾਜ ਗਿੱਚੀਓਂ ਫੜ ਰਿਹਾ ਹੈ। ਜਿਸ ਤਰ੍ਹਾਂ ਪਾਣੀ ਨਿਵਾਣ ਵੱਲੋਂ ਉਚੇ ਪਾਸੇ ਨੂੰ ਕਦੀ ਵੀ ਨਹੀਂ ਵਗਦਾ, ਇਸ ਤਰ੍ਹਾਂ ਕੋਈ ਗੁਜ਼ਰ ਗਿਆ ਨਿਜ਼ਾਮ ਮੁੜ ਕੇ ਨਹੀਂ ਆ ਸਕਦਾ। ਜ਼ਿੰਦਗੀ ਦੇ ਵਗਦੇ ਪਾਣੀ ਅੱਗੇ ਸਰਮਾਏਦਾਰੀ ਦੇ ਲੱਗੇ ਬੰਨ੍ਹ ਦਾ ਟੁੱਟਣਾ ਹੀ ਇਨਕਲਾਬ ਹੈ, ਜਿਹੜਾ ਕਿ ਆ ਰਿਹਾ ਹੈ। ਲਿਆਂਦਾ ਨਹੀਂ ਜਾ ਰਿਹਾ।" ਗਿਆਨੀ ਨੇ ਛੋਟੇ ਜਿਹੇ ਲੈਕਚਰ ਵਿਚ ਪੂਰਨ ਦਾ ਚਿਹਨ ਸਾਫ਼ ਕਰ ਦਿੱਤਾ। ਜਗੀਰ ਦੇ ਕੱਖ ਪੱਲੇ ਨਹੀਂ ਪਿਆ ਸੀ। ਰੂਪ ਨੇ ਇਸ ਸਿਧਾਂਤ ਨੂੰ ਮਾਮੂਲੀ ਸਮਝਿਆ ਸੀ। ਪਰ ਉਹ ਪੂਰਨ ਦੀ ਬਣਦੀ ਸ਼ਖ਼ਸੀਅਤ ਨੂੰ ਪ੍ਰਸੰਨ ਆਸਾਂ ਨਾਲ ਤਾੜ ਰਿਹਾ ਸੀ।

"ਹੁਣ ਇਕ ਹੋਰ ਚੀਜ਼ ਮਨ ਵਿਚ ਰੜਕਦੀ ਰਹਿੰਦੀ ਹੈ, ਜਿਸ ਦਾ ਵੀ ਕੰਡਾ ਕੱਢ ਦਿਉ: ਰੱਬ ਹੈ ਜਾਂ ਨਹੀਂ ? ਜੇ ਹੈ ਤਾਂ ਸਾਇੰਸ ਦੇ ਚਾਨਣ ਵਿਚ ਉਸ ਦੀ ਕੀ ਪੋਜ਼ੀਸ਼ਨ ਹੈ ?" ਪੂਰਨ ਨੇ ਮੁੜ ਸਵਾਲ ਕੀਤਾ।

"ਰੱਬ ਸ਼ਕਤੀ ਦਾ ਦੂਜਾ ਨਾਂ ਹੈ। ਬਹੁਤ ਸਾਰੇ ਸਾਇੰਸਦਾਨ ਰੱਬ ਦੀ ਹੋਂਦ ਨਹੀਂ ਮੰਨਦੇ ਅਤੇ ਬਹੁਤ ਮੰਨਦੇ ਵੀ ਹਨ। ਜੇ ਰੱਬ ਦਾ ਕੋਈ ਰੂਪ ਹੈ, ਤਦ ਉਹ ਮਾਦਾ ਬਣ ਜਾਵੇਗਾ। ਸਾਡੇ ਮੰਨਣ-ਢੰਗ ਵਿਚੋਂ ਰੱਬ ਦੇ ਰੂਪ-ਰਹਿਣ ਹੋਣ ਨਾਲ ਵੀ ਮੂਰਤੀ ਅਹਿਸਾਸ ਨਹੀਂ ਜਾਂਦਾ। ਇਸ ਸਵਾਲ ਨੂੰ ਬਹੁਤੀ ਮਹੱਤਤਾ ਨਹੀਂ ਦੇਣੀ ਚਾਹੀਦੀ। ਜਿੰਨਾ ਇਸ ਸ਼ਕਤੀ ਦੇ ਭੇਦ ਨੂੰ ਸਾਇੰਸ ਨੇ ਜਾਣਿਆ ਹੈ, ਓਨਾ ਕਿਸੇ ਅਵਤਾਰ ਜਾਂ ਪੈਗੰਬਰ ਨੇ ਨਹੀਂ। ਰੱਬ ਦੀ ਲੋੜ ਜ਼ਿੰਦਗੀ ਵਿਚ ਵਰਤਣ ਵਾਲੀਆਂ ਚੀਜ਼ਾਂ ਨਾਲੋਂ ਬਹੁਤੀ ਨਹੀਂ। ਜੋ ਜ਼ਿਹਨ ਥੋੜ੍ਹਾ ਅਨੁਭਵ ਕਰੇ ਵੀ, ਤਾਂ ਰੱਬ ਮਾਲਾ ਦੇ ਮਣਕਿਆਂ ਜਾਂ ਪਾਠਾਂ ਨਾਲ ਨਹੀਂ, ਸਗੋਂ ਸਾਇੰਸ ਦੀ ਕਿਸੇ ਲਿਬਾਰਟਰੀ ਵਿਚੋਂ ਮਿਲੇਗਾ। ਮੇਰਾ ਖ਼ਿਆਲ ਮਾਦੇ ਵਿਚ ਹਰਕਤ ਕਰਦੀ ਸ਼ਕਤੀ ਨੂੰ ਹੀ



ਰੱਬ ਮੰਨਦਾ ਹੈ। ਇਹ ਹਰਕਤ-ਸ਼ਕਤੀ ਮਾਦੇ ਤੋਂ ਕਿਸੇ ਤਰ੍ਹਾਂ ਵੱਖ ਨਹੀਂ ਹੋ ਸਕਦੀ।

ਰੂਪ ਨੇ ਗਿਆਨੀ ਦੀਆਂ ਗੱਲਾਂ 'ਤੇ ਵਿਸ਼ਵਾਸ ਕਰ ਲਿਆ, ਪਰ ਜਗੀਰ ਦੇ ਚਿਹਰੇ ਦੇ ਅਨੁਮਾਨ ਦੱਸਦੇ ਸਨ ਕਿ ਉਹ ਰੱਬ ਦੇ ਖ਼ਿਲਾਫ਼ ਕੁਝ ਵੀ ਨਹੀਂ ਸੁਣਨਾ ਚਾਹੁੰਦਾ, ਭਾਵੇਂ ਉਸ ਕਦੇ ਪਾਠ ਨਹੀਂ ਕੀਤਾ ਸੀ। ਗਿਆਨੀ ਨੇ ਲੈਕਚਰ ਜਾਰੀ ਰੱਖਦਿਆਂ ਕਿਹਾ।

"ਗਿਆਨ ਦੀ ਤੱਤ-ਸ੍ਰੇਸ਼ਟਤਾ ਇਸ ਵਿਚ ਹੈ ਕਿ ਜ਼ਿੰਦਗੀ ਤੋਂ ਕੋਈ ਵੀ ਉੱਚਾ ਅਤੇ ਸੱਚਾ ਨਹੀਂ। ਧਰਮ, ਸਾਇੰਸ ਅਤੇ ਸਮਾਜ ਮਨੁੱਖਤਾ ਨੇ ਜਨਮੇ ਹਨ। ਜਿਹੜਾ ਜ਼ਿੰਦਗੀ ਦਾ ਕੁਦਰਤੀ ਸੇਵਕ ਨਹੀਂ ਰਹਿੰਦਾ ਅਤੇ ਹੁਕਮਰਾਨੀ ਦੀ ਸ਼ਕਲ ਅਖ਼ਤਿਆਰ ਕਰ ਲੈਂਦਾ ਹੈ, ਉਹ ਨਿਕੰਮਾ ਹੋ ਕੇ ਇਕ ਦਿਨ ਸੁੱਕ ਸੜ ਜਾਂਦਾ ਹੈ। ਜ਼ਿੰਦਗੀ ਅਮਰ ਹੈ ਅਤੇ ਲੋਕਤਾ ਅਪਾਰ ਸ਼ਕਤੀ ਹੈ।

"ਨੇੜਲੇ ਭਵਿੱਖ ਵਿਚ ਕਾਮਿਆਂ ਅਤੇ ਕਿਰਤੀਆਂ ਦੀ ਜਿੱਤ ਉਨ੍ਹਾਂ ਨੂੰ ਆਸ਼ੀਰਵਾਦ ਦੇਣ ਵਾਲੀ ਹੈ। ਲੋਕ-ਇਨਕਲਾਬ ਦੇ ਹੜ੍ਹ ਵਿਚ ਸਾਰੇ ਗੰਦ ਹੂੰਝੇ ਜਾਣਗੇ ਅਤੇ ਇਨ੍ਹਾਂ ਜੱਟਾਂ ਦੀਆਂ ਸਿਹਤਾਂ, ਉਮਰਾਂ ਦੁੱਗਣੀਆਂ ਹੋ ਜਾਣਗੀਆਂ। ਪਿਆਰ ਅਤੇ ਹਮਦਰਦੀ ਜ਼ਿੰਦਗੀ ਦਾ ਮੂੰਹ ਚੁੰਮਣਗੀਆਂ।" ਗਿਆਨੀ ਨੇ ਤੰਗ ਅਤੇ ਸੁੱਕੇ-ਸੜੇ ਮਾਹੌਲ ਵਿਚ ਜ਼ਿੰਦਗੀ ਦੇ ਉਭਾਰ ਨੂੰ ਹੋਰ ਉਛਾਲ ਦੇ ਦਿੱਤਾ।

"ਓਏ ਜੀ ਗਿਆਨੀ! ਇਹ ਜੱਟ ਤਾਂ ਸਾਲੇ ਲੰਡੇ ਦੇ ਐ ਪੂਰੇ!" ਜਗੀਰ ਨੇ ਸੁਭਾਵਿਕ ਹੀ ਆਖਿਆ, "ਜੇ ਇਹ ਵਿਹਲੇ ਰਹਿਣ ਲੱਗ ਪਏ, ਅੱਧੀ ਦੁਨੀਆਂ ਕੱਚੀ ਖਾ ਜਾਣਗੇ। ਇਹ ਕੰਮ ਤਾਂ ਧੁੱਪੇ ਫਾਹੇ ਦੇਣ ਵਾਲੀ ਏ।"

ਗਿਆਨੀ ਨਾਲ ਰੂਪ ਅਤੇ ਪੂਰਨ ਵੀ ਹੱਸ ਪਏ।

"ਨਹੀਂ ਜਗੀਰ, ਅਨਪੜ੍ਹਤਾ ਖ਼ਤਮ ਹੋ ਜਾਣ ਨਾਲ ਇਨ੍ਹਾਂ ਦੀ ਜ਼ਹਿਨੀਅਤ ਹੀ ਬਦਲ ਜਾਵੇਗੀ। ਇਨ੍ਹਾਂ ਦੇ ਸਿਰਾਂ ਵਿਚੋਂ ਭੈੜੇ ਖ਼ਿਆਲ ਪੈਦਾ ਹੋਣੋਂ ਹੀ ਹਟ ਜਾਣਗੇ।"

ਉਨ੍ਹਾਂ ਸਾਰਿਆਂ ਦੇ ਚਿਹਰਿਆਂ ਉੱਤੇ ਪ੍ਰਸੰਨਤਾ ਚਮਕ ਰਹੀ ਸੀ। ਜਗੀਰ ਨੂੰ ਇਉਂ ਅਨੁਭਵ ਹੋ ਰਿਹਾ ਸੀ, ਜਿਵੇਂ ਉਸ ਦੇ ਲਿੱਸੇ ਬਲਦਾਂ ਦੇ ਹੱਡ ਭਰਦੇ ਜਾ ਰਹੇ ਹਨ। ਕੋਈ ਨਵਾਂ ਉਤਸ਼ਾਹ ਜ਼ਿੰਦਗੀ ਹਲੂਣ ਰਿਹਾ ਸੀ। ਉਨ੍ਹਾਂ ਦੀਆਂ ਅੱਖਾਂ ਵਿਚ ਖ਼ਾਸ ਨਿਰਮਲਤਾ ਸੀ, ਜਿਵੇਂ ਬਾਰਸ਼ ਦਰੱਖਤਾਂ ਦੀ ਗਰਦ ਲਾਹ ਕੇ ਉਨ੍ਹਾਂ ਦੀ ਰੂਪ-ਜਵਾਨੀ ਨੂੰ ਨਿਖਾਰ ਸੁੱਟਦੀ ਹੈ।

ਜੱਟ ਸ਼ਾਹ ਨੂੰ ਖੰਘੂਰੇ ਮਾਰੇ,
ਕਣਕਾਂ ਨਿਸਰਦੀਆਂ।

## 26

ਹੁੰਦੀਆਂ ਪਟੋਲਿਆ ਤਿਆਰੀਆਂ
ਕੱਤਣੀ ਨੂੰ ਫੁੱਲ ਲੱਗਦੇ।

ਪੂਰਨ ਸੋਲ੍ਹਾਂ ਵਰ੍ਹਿਆਂ ਦਾ ਹੋ ਗਿਆ ਸੀ ਅਤੇ ਉਸ ਦਸਵੀਂ ਪਾਸ ਕਰ ਲਈ ਸੀ। ਕੱਚੀਆਂ ਕਲੀਆਂ ਮੁਸਕਰਾ ਰਹੀਆਂ ਸਨ ਅਤੇ ਜਵਾਨੀ ਨਸ਼ਿਆ ਰਹੀ ਸੀ। ਜਵਾਨੀ ਵਿਚ

ਸਿਆਣਪ ਇਉਂ ਉਦੇ ਹੋ ਰਹੀ ਸੀ, ਜਿਵੇਂ ਕੰਵਲ-ਖੇੜੇ ਵਿਚੋਂ ਸੁਗੰਧੀ। ਉਸ ਦੇ ਬੋਲ ਵਿਚ ਕੁਦਰਤੀ ਮਿਠਾਸ ਸੀ। ਸੁਣਨ ਵਾਲੇ ਲਈ ਕਈ ਵਾਰ ਅਨੁਮਾਨ ਲਾਉਣਾ ਔਖਾ ਹੋ ਜਾਂਦਾ, ਉਹ ਬੋਲ ਰਿਹਾ ਹੈ ਜਾਂ ਗਾ ਰਿਹਾ ਹੈ। ਉਸ ਦੀ ਹੁਸਨ-ਤੀਖਣਤਾ ਹਰ ਇਸਤਰੀ ਮਰਦ ਨੂੰ ਆਪ-ਮੁਹਾਰੀ ਧੂ ਪਾਉਂਦੀ ਸੀ। ਰੂਪ ਆਪਣੀ ਇਸ ਉਮਰ ਵਿਚ ਪੂਰਨ ਨਾਲੋਂ ਮਾਮੂਲੀ ਸਥੂਲ ਹੁੰਦਾ ਸੀ। ਪੂਰਨ ਦੀ ਸਿਆਣਪ ਅਤੇ ਮਧੁਰ ਬੋਲ ਰੂਪ ਨਾਲੋਂ ਕਿਤੇ ਅਧਿਕਤਾ ਰੱਖਦੇ ਸਨ। ਇਉਂ ਪ੍ਰਤੀਤ ਹੁੰਦਾ ਸੀ, ਕੁਦਰਤ ਨੇ ਧੂਪ ਦੇ ਮਾਦੇ ਨਾਲ ਪੂਰਨ ਸ਼ਾਹਕਾਰ ਨੂੰ ਜਨਮ ਦਿੱਤਾ ਹੈ।

ਗਿਆਨੀ ਦੇ ਸੂਖਮ ਇਸ਼ਾਰਿਆਂ ਨਾਲ ਪੂਰਨ ਸਮਝ ਗਿਆ ਸੀ ਕਿ ਉਸ ਦੇ ਪਿਤਾ ਜੀ ਨੇ ਆਪਣੀ ਜ਼ਿੰਦਗੀ ਵਿਚ ਇਕ ਪਿਆਰ ਕੀਤਾ ਸੀ, ਪਰ ਸਮਾਜ ਦੀ ਨਿਰਦੇਤਾ ਨੇ ਉਸ ਨੂੰ ਸਿਰੇ ਨਹੀਂ ਚੜ੍ਹਨ ਦਿੱਤਾ। ਹੁਣ ਓਹੀ ਅੰਦਰੋ ਅੰਦਰ ਸੁੰਦਕਦਾ ਪਿਆਰ ਉਸਦੇ ਵਿਆਹ ਵਿਚ-ਦੀ ਹੋ ਕੇ ਆਪਣੀ ਮੰਜ਼ਿਲ ਨੂੰ ਪਹੁੰਚ ਰਿਹਾ ਸੀ। ਪਿਤਾ ਦੀ ਨਾਕਾਮੀ ਸਮਾਜਿਕ ਬੰਧਨਾਂ ਕਾਰਨ ਹੋਈ ਸੀ। ਉਸ ਸਮਾਜ ਨੂੰ ਘੂਰਦੀਆਂ ਨਜ਼ਰਾਂ ਨਾਲ ਤੱਕਿਆ, ਗੰਦੇ ਸਮਾਜ ਦਾ ਓਪਰੇਸ਼ਨ ਜ਼ਰੂਰੀ ਹੈ।

ਪਿਤਾ ਦੀ ਰਸਿਕ ਅਤੇ ਬਿਰਹਾ-ਭਰਪੂਰ ਕਹਾਣੀ ਪੂਰਨ ਦੀ ਖਿੱਚ ਦਾ ਕਾਰਨ ਬਣ ਗਈ। ਹੋਰ ਇਕ ਮਹੀਨੇ ਤੱਕ ਉਸ ਦਾ ਵਿਆਹ ਸੀ। ਵਿਆਹ ਤੋਂ ਅੱਗੋਂ ਉਸ ਆਪਣੀ ਮੰਗੇਤਰ ਅਤੇ ਸੱਸ ਨੂੰ ਵੇਖਣਾ ਚਾਹਿਆ। ਉਸ ਦੇ ਵੇਖਣ ਵਿਚ ਉਤਸ਼ਾਹ ਅਤੇ ਚਾਅ ਨਾਲੋਂ ਦੈਵੀ ਖਿੱਚ ਬਹੁਤ ਸੀ। ਉਹ ਸਮਝਦਾ ਸੀ, ਇਹ ਅਵੱਗਿਆ ਹੈ, ਪਰ ਰੋਮਾਂਚਕ ਧੜਕਾਰ ਨਾਲ ਵੱਖਰੀ ਤਸੱਲੀ ਵੀ ਸੀ। ਜਿਸ ਨਾਲ ਸਾਰੀ ਉਮਰ ਗੁਜ਼ਾਰਨੀ ਹੈ, ਉਸ ਨੂੰ ਕਿਉਂ ਨਾ ਤਾੜਿਆ ਜਾਵੇ? ਇਹ ਸੌਦਾ ਤਾਂ ਹੈ ਨਹੀਂ, ਜਿਹੜਾ ਫਿਰ ਬਦਲਿਆ ਜਾ ਸਕੇਗਾ।

ਉਸ ਆਪਣੇ ਜਮਾਤੀ ਦੋਸਤ ਉਜਾਗਰ ਨੂੰ ਕਿਹਾ:

"ਦੋਸਤ, ਇਕ ਕੰਮ ਕਰਨਾ ਏ ਤੇ ਹੈ ਵੀ ਤੇਰੇ ਕਰਨ ਦਾ।"

"ਕੀ?" ਉਜਾਗਰ ਨੇ ਬਿਲਕੁਲ ਮਾਮੂਲੀ ਫੁਟ ਰਹੀਆਂ ਮੁੱਛਾਂ ਨੂੰ ਮਰੋੜੇ ਦੇਂਦਿਆਂ ਪੁੱਛਿਆ।

"ਮੇਰਾ ਆ ਗਿਆ ਏ ਵਿਆਹ ਅਤੇ ਵਿਆਹੁਣ ਵੀ ਜਾਣਾ ਏਂ ਤੇਰੇ ਨਾਨਕੀਂ। ਵਿਆਹ ਤੋਂ ਪਹਿਲਾਂ ਸਾਥਣ ਜ਼ਰੂਰ ਵੇਖਣੀ ਏਂ।"

"ਹੂੰ ਊਂ ਹੂੰ!" ਉਜਾਗਰ ਦੇ ਕਣਕ-ਵੰਨੇ ਰੰਗ ਵਿਚ ਖੇੜਾ ਮੁਸਕਰਾ ਪਿਆ, "ਜਦੋਂ ਆਖੇਂ ਪੱਠਿਆ। ਓਦੋਂ ਈ ਲੈ ਚੱਲਾਂਗਾ।"

"ਅੱਜ ਈ ਕਿਉਂ ਨਾ ਚੱਲੀਏ।" ਪੂਰਨ ਦੇ ਅੰਦਰ ਤੀਬਰਤਾ ਭਟਕ ਰਹੀ ਸੀ।

"ਐਨੀ ਕਾਹਲੀ। ਚੰਗਾ ਜੇ ਚੱਲਣਾ ਏਂ, ਆਪਣੇ ਸਾਈਕਲ ਵਿਚ ਫੂਕ ਭਰ ਲਿਆ ਏ ਪਾ ਲਵਾਂਗੇ।" ਉਜਾਗਰ ਨੇ ਪ੍ਰੇਰਨਾ ਦਾ ਅਸਰ ਕਬੂਲਦਿਆਂ ਉੱਤਰ ਦਿੱਤਾ।

ਪੂਰਨ ਨੇ ਘਰ ਆ ਕੇ ਸਾਈਕਲ ਰੀਝ ਨਾਲ ਸਾਫ਼ ਕੀਤਾ ਅਤੇ ਉਸ ਵਿਚ ਫੂਕ ਭਰ ਲਈ। ਫਿਰ ਉਸ ਆਪਣੀ ਮਾਤਾ ਜੀ ਨੂੰ ਆਖਿਆ:

"ਬੇ ਜੀ, ਜੇ ਮੈਂ ਸ਼ਾਮ ਨੂੰ ਨਾ ਆਇਆ, ਤਾਂ ਕੋਈ ਖ਼ਿਆਲ ਨਾ ਕਰਨਾ। ਇਕ ਦੋਸਤ ਨੂੰ ਮਿਲਣ ਜਾ ਰਿਹਾ ਹਾਂ।"



"ਕਿਹੜੇ ਦੋਸਤ ਨੂੰ" ਪ੍ਰਸਿੰਨੀ ਨੇ ਥੋੜ੍ਹੀ ਚਿੰਤਾ ਅਨੁਭਵ ਕਰਦਿਆਂ ਪੁੱਛਿਆ। ਉਹ ਨਹੀਂ ਚਾਹੁੰਦੀ ਸੀ ਕਿ ਨੇੜੇ ਆ ਰਹੇ ਵਿਆਹ ਦੇ ਦਿਨਾਂ ਵਿਚ ਪੂਰਨ ਕਿਤੇ ਬਾਹਰ ਰਹੇ।

ਪੂਰਨ ਦੇ ਅੰਦਰੋਂ ਸੰਗ ਨੇ ਮੁਸਕਾਣ ਦੀ ਸ਼ਕਲ ਧਾਰਨ ਕਰ ਲਈ।

"ਤੁਸੀਂ ਬੇ ਜੀ ਉਸ ਨੂੰ ਨਹੀਂ ਜਾਣਦੇ, ਪਰ ਛੇਤੀ ਹੀ ਜਾਣ ਜਾਵੋਗੇ।" ਉਸ ਬਾਹਰ ਨੂੰ ਸਾਈਕਲ ਕੱਢਦਿਆਂ ਉੱਤਰ ਦਿੱਤਾ। ਪੂਰਨ ਨੇ ਕਦੇ ਝੂਠ ਨਹੀਂ ਬੋਲਿਆ ਸੀ, ਪਰ ਇਸ ਰੋਮਾਂਚਕ ਝੂਠ ਨਾਲ ਉਸ ਨੂੰ ਅਕਹਿ ਸੁਆਦ ਆਇਆ ਸੀ।

ਦੋਵੇਂ ਦੋਸਤ ਬਾਹਰ ਨਿਕਲ ਆਏ। ਹਵਾ ਉਨ੍ਹਾਂ ਦੇ ਹੱਕ ਵਿਚ ਸੀ। ਪੂਰਨ ਨੇ ਸੁਭਾਵਿਕ ਕਿਹਾ:

"ਹਵਾ ਵੀ ਆਪਣੇ ਪਿੱਛੋਂ ਏ।"

"ਤੇਰਾ ਕੰਮ ਤਾਂ ਬਣਿਆ ਈ ਪਿਆ ਏ, ਤੂੰ ਫ਼ੀਸਟ ਦੇਣ ਵਾਲੀ ਗੱਲ ਕਰ। ਵੀਰੂ ਦੀ ਤਾਰੋ ਪਾਣੀ ਵਾਲਾ ਘੜਾ ਚੁੱਕੀ ਜਾਂਦੀ ਰਾਹ ਵਿਚ ਮਿਲੀ ਸੀ।"

ਪੂਰਨ ਉਜਾਗਰ ਦੇ ਚਿਹਰੇ ਉੱਤੇ ਮਿੱਠੀ ਸ਼ਰਾਰਤ ਪੜ੍ਹ ਕੇ ਮੁਸਕਰਾ ਪਿਆ। ਉਜਾਗਰ ਫਿਰ ਬੋਲਿਆ:

"ਤੂੰ ਪਿੱਛੇ ਬਹਿ ਜਾ, ਸਾਹੇ ਬੱਧਾ ਏਂ। ਨਾਲੇ ਸਾਨੂੰ ਵੀ ਕਿਸੇ ਦੇ ਮੱਥੇ ਲੱਗ ਲੈਣ ਦੇ। ਤੈਨੂੰ ਦੇਖ ਕੇ ਤਾਂ ਸਾਡੇ ਵੱਲ ਕਿਸੇ ਨੇ ਥੁੱਲ੍ਹ ਵੀ ਨਹੀਂ ਵੱਟਣੇ।"

ਪੂਰਨ ਮੁਸਕਰਾਂਦਾ ਰਿਹਾ ਤੇ ਉਜਾਗਰ ਆਪਣੇ ਆਪ ਵੀ ਕੁਝ ਨਾ ਕੁਝ ਆਖਦਾ ਰਿਹਾ। ਸੂਏ ਦੀ ਪਟੜੀ ਉੱਤੇ ਸਾਈਕਲ ਸ਼ੂਕਦਾ ਜਾ ਰਿਹਾ ਸੀ। ਪਾਣੀ ਦੀ ਹਿੱਕ 'ਤੇ ਸੂਰਜ ਦੀਆਂ ਕਿਰਨਾਂ ਲਗਾਤਾਰ ਕਲੋਲਾਂ ਕਰ ਰਹੀਆਂ ਸਨ। ਪਾਣੀ ਵਹਿੰਦਾ ਜਾ ਰਿਹਾ ਸੀ ਅਤੇ ਉਨ੍ਹਾਂ ਦਾ ਸਫ਼ਰ ਖ਼ਤਮ ਹੁੰਦਾ ਜਾ ਰਿਹਾ ਸੀ। ਪੂਰਨ ਨੇ ਮਨੋਭਾਵਾਂ ਵਿਚੋਂ ਆਖਿਆ:

"ਮਿੱਤਰ, ਜ਼ਿੰਦਗੀ ਦੀ ਨਿੱਗਰ ਵਫ਼ਾ ਹੈ।"

"ਹਾਂ, ਪਰ ਸਾਡੇ ਵਰਗਾ ਲਾਈ-ਲੱਗ ਵੀ ਨਾ ਹੋਵੇ।"

ਪੂਰਨ ਦਾ ਹਾਸਾ ਨਿਕਲ ਗਿਆ।

"ਨਹੀਂ ਉਜਾਗਰ, ਦੋਸਤ ਜ਼ਿੰਦਗੀ ਦੀ ਮੁਕੰਮਲ ਸਾਂਝ ਹੈ। ਜੀਉਣ ਲਈ ਬਹੁਤ ਕੁਝ ਚਾਹੀਦਾ ਹੈ ਅਤੇ ਮਿੱਤਰ ਉਨ੍ਹਾਂ 'ਚੋਂ ਇਕ ਵੱਡੀ ਲੋੜ ਹੈ।"

"ਹੂੰ!" ਉਜਾਗਰ ਨੇ ਹੁੰਗਾਰਾਂ ਭਰਦਿਆਂ ਕਿਹਾ।

"ਗਿਆਨੀ ਜੀ ਗ੍ਰਿਫ਼ਤਾਰ ਹੋ ਗਏ। ਮੈਨੂੰ ਇਸ ਗੱਲ ਦਾ ਦਿਲੀ-ਰੰਜ ਹੈ। ਉਹ ਜ਼ਿੰਦਗੀ ਦਾ ਉਸਰੱਈਆ ਸੀ। ਉਸ ਦੀ ਮੇਰੇ ਪਿਤਾ ਜੀ ਨਾਲ ਗੂੜ੍ਹੀ ਮਿੱਤਰਤਾ ਸੀ ਅਤੇ ਏਸੇ ਕਾਰਨ ਉਹ ਮੇਰਾ ਨੇਤਾ ਬਣੇ। ਜ਼ਿੰਦਗੀ ਦਾ ਅਹਿਸਾਸ ਉਨ੍ਹਾਂ ਮੇਰੇ ਅੰਦਰ ਜੁਆਲਾ-ਮੁਖੀ ਬਣਾ ਦਿੱਤਾ ਏ। ਉਨ੍ਹਾਂ ਵਿਚ ਵੱਡੀ ਸਿਫ਼ਤ ਇਹ ਸੀ, ਇਕੋ ਸਮੇਂ ਗੁਰੂ ਅਤੇ ਮਿੱਤਰ ਸਨ।" ਪੂਰਨ ਨੇ ਅੰਤ ਵਿਚ ਹਉਂਕਾ ਲਿਆ। ਇਉਂ ਜਾਪਦਾ ਸੀ, ਜਿਵੇਂ ਜ਼ਿੰਦਗੀ ਦੀ ਕਲਾ ਨੂੰ ਸ਼ਾਹਕਾਰ ਬਣਾ ਕੇ ਉਸ ਦਾ ਕਲਾਕਾਰ ਅਲੋਪ ਹੋ ਗਿਆ ਹੋਵੇ।

"ਇਹਦੀ ਮਾਂ ਦੀ....!" ਉਜਾਗਰ ਨੇ ਇਕ ਵਾਰੀ ਹੀ ਗਾਲ੍ਹ ਕੱਢ ਮਾਰੀ, "ਪੁਲੀਸ ਇਨ੍ਹਾਂ ਦੇ ਬੜੀ ਮਗਰ ਪਈ ਏ।"

"ਹਾਂ, ਪਰ ਫ਼ਜ਼ਲ। ਇਨਕਲਾਬ ਜ਼ਿੰਦਗੀ ਹੈ, ਇਸ ਭੈੜੇ ਸਮਾਜ ਲਈ ਹੋਣੀ।"

ਸੂਏ ਦਾ ਪਾਣੀ ਉੱਚੇ ਪੁਲ ਤੋਂ ਨੀਵੇਂ ਥਾਂ ਡਿੱਗ ਰਿਹਾ ਸੀ ਅਤੇ ਡਿੱਗਦੇ ਪਾਣੀ ਦੀ ਧਾਰ ਸ਼ੋਰ ਕਰ ਰਹੀ ਸੀ। ਪਰ ਉਸ ਸ਼ੋਰ ਵਿਚ ਕੋਈ ਗੰਭੀਰਤਾ ਘੋਲ ਰਹੀ ਸੀ। ਜਿਵੇਂ ਸਮਾਂ ਜ਼ਿੰਦਗੀ ਨੂੰ ਬਾਹਾਂ ਉੱਤੇ ਚੁੱਕੀ ਅੱਗੇ ਤੋਂ ਅਗੇਰੇ ਵੱਲ ਤਾਰਦਾ ਜਾ ਰਿਹਾ ਹੈ, ਸੂਏ ਦਾ ਪਾਣੀ ਕਿਨਾਰਿਆਂ ਦੇ ਮਿੱਠੇ ਚੁੰਮਣਾਂ ਦੀ ਛੋਹ ਨਾਲ ਅੱਗੇ ਵੱਧਦਾ ਜਾ ਰਿਹਾ ਸੀ। ਉਜਾਗਰ ਨੇ ਸਾਈਕਲ ਸੂਏ ਦੇ ਪੁਲ ਤੋਂ ਬੁੱਟਰ ਵੱਲ ਮੋੜ ਲਈ। ਪੂਰਨ ਨੇ ਜਾਣ ਕੇ ਰੁਮਾਲ ਮੂੰਹ 'ਤੇ ਕਰ ਲਿਆ। ਉਹ ਮਹਿਸੂਸ ਕਰ ਰਿਹਾ ਸੀ, ਕੋਈ ਵੀ ਉਸ ਨੂੰ ਵੇਖ ਕੇ ਇਹ ਨਾ ਕਹੇ ਕਿ ਹੋਰ ਮਹੀਨੇ ਤੱਕ ਇਸ ਮੁੰਡੇ ਨੇ ਏਥੇ ਵਿਆਹੁਣ ਆਉਣਾ ਏ ਅਤੇ ਹੁਣ ਕੁੜੀ ਵੇਖਣ ਆਇਆ ਏ। ਪੂਰਨ ਅੰਦਰੋ ਅੰਦਰ ਸ਼ਰਮ ਵੀ ਲੋਹੜੇ ਦੀ ਅਨੁਭਵ ਕਰ ਰਿਹਾ ਸੀ। ਪਰ ਆਪਣੀ ਮੰਗੇਤਰ ਵੇਖਣ ਦੀ ਰੀਝ ਅਨਹੋਣੀ ਚਰਚਾ ਤੋਂ ਕਿਤੇ ਬਲਵਾਨ ਸੀ। ਪੜਚੋਲ ਜ਼ਿੰਦਗੀ ਨੂੰ ਨਿਖਾਰਦੀ ਹੈ।

ਉਜਾਗਰ ਨੇ ਨਾਨਕੇ ਘਰੋਂ ਚਾਹ ਪਾਣੀ ਪੀਂਦਿਆਂ ਚੰਨੋ ਦੇ ਘਰ ਦਾ ਪਤਾ ਕਰ ਲਿਆ। ਉਸ ਦਾ ਘਰ ਦੂਜੇ ਅਗਵਾੜ ਸੀ। ਹੁਣ ਦੋਵੇਂ ਦੋਸਤ ਇਹ ਸੋਚਣ ਲੱਗੇ ਕਿ ਦੂਜੇ ਅਗਵਾੜ ਕਿਸ ਬਹਾਨੇ ਜਾਈਏ, ਪੂਰਨ, ਪਿੰਡ ਵਿਚ ਆਪ ਤੁਰੇ ਫਿਰਨਾ ਚੰਗਾ ਨਹੀਂ ਸਮਝਦਾ ਸੀ। ਉਹ ਘਰ ਹੀ ਬੈਠਾ ਰਿਹਾ ਅਤੇ ਉਜਾਗਰ ਕੋਈ ਵਿਉਂਤ ਲਾਉਣ ਲਈ ਬਾਹਰ ਚਲਿਆ ਗਿਆ। ਚੰਨੋ ਦੇ ਅਗਵਾੜ ਉਜਾਗਰ ਦਾ ਇਕ ਮਾਮੂਲੀ ਦੋਸਤ ਸੀ। ਉਹ ਮੋਗੇ ਪੜ੍ਹਦਾ ਸੀ। ਜਦ ਕਦੇ ਉਜਾਗਰ ਛੁੱਟੀਆਂ ਵਿਚ ਆਪਣੇ ਨਾਨਕੀਂ ਆਉਂਦਾ ਹੁੰਦਾ ਸੀ, ਬੁੱਟਰ ਦੇ ਪੜ੍ਹਨ ਵਾਲੇ ਮੁੰਡਿਆਂ ਨਾਲ ਵਾਲੀ-ਵਾਲ ਖੇਡਿਆ ਕਰਦਾ ਸੀ। ਟੀਮ ਵਿਚ ਉਜਾਗਰ ਦਾ ਮਾਮੂਲੀ ਮਿੱਤਰ ਨਵਿੰਦਰ ਵੀ ਹੁੰਦਾ ਸੀ। ਉਹ ਸਿੱਧਾ ਉਸ ਕੋਲ ਗਿਆ, ਪਰ ਉਹ ਘਰ ਹੈ ਨਹੀਂ ਸੀ। ਲਾਚਾਰ ਹੋ ਕੇ ਉਜਾਗਰ ਵਾਪਸ ਆ ਗਿਆ।

"ਕੰਮ ਤਾਂ ਵੈੱਲ ਹੋ ਗਿਆ ਸੀ, ਪਰ ਮੁੰਡਾ ਨਾ ਮਿਲਿਆ।" ਉਸ ਚੁਟਕੀ ਮਾਰਦਿਆਂ ਦੱਸਿਆ।

"ਕਿਵੇਂ?"

"ਮੇਰਾ ਇਕ ਵਾਧੂ ਜਿਹਾ ਦੋਸਤ ਏ, ਉਨ੍ਹਾਂ ਦੇ ਅਗਵਾੜ। ਉਸ ਦਾ ਘਰ ਤੇਰਿਆਂ ਸਹੁਰਿਆਂ ਦੇ ਬਿਲਕੁਲ ਨਾਲ ਏ। ਪਰ ਸਾਲਾ ਅੱਜ ਮੋਗੇ ਨੂੰ ਮਰ ਗਿਆ।"

"ਕੋਈ ਨਹੀਂ, ਸ਼ਬਰੇ ਸ਼ਾਮ ਤੱਕ ਆ ਈ ਜਾਵੇ।" ਪੂਰਨ ਨੇ ਆਸਵੰਦ ਲਹਿਜੇ ਵਿਚ ਕਿਹਾ।

"ਸ਼ਾਮ ਨੂੰ ਤਾਂ ਜ਼ਰੂਰ ਆ ਜਾਵੇਗਾ।" ਉਜਾਗਰ ਨੇ ਵਿਸ਼ਵਾਸ ਵਿਚ ਸਿਰ ਹਿਲਾਉਂਦਿਆਂ ਕਿਹਾ, "ਪੂਰਨ! ਊਂ ਚੁਬਾਰਾ ਉੱਤੇ ਬੜਾ ਸੂਤ ਏ। ਇਕ ਵਾਰੀ ਚੁਬਾਰੇ ਚੜ੍ਹ ਗਏ, ਸਾਰਾ ਸੁਆਦ ਆ ਜਾਊ।"

"ਗੱਲ ਤਾਂ ਤੇਰੀ ਠੀਕ ਹੈ।" ਪੂਰਨ ਨੇ ਵੀ ਮੁਸਕਾਂਦਿਆਂ ਤਾਈਦ ਵਿਚ ਸਿਰ ਹਿਲਾਇਆ।

"ਆਪਾਂ ਉਸ ਨੂੰ ਫ਼ੂਲ ਬਣਾਉਣਾ ਏਂ। ਆਖਾਂਗੇ ਮੋਗੇ ਕਾਲਜ ਵਿਚ ਦਾਖ਼ਲ ਹੋਈਏ ਕਿ ਲੁਧਿਆਣੇ, ਅਸੀਂ ਤੇਰੀ ਰਾਇ ਲੈਣ ਆਏ ਹਾਂ।" ਉਸ ਫਿਰ ਕੁਝ ਸੋਚ ਕੇ ਚੁਟਕੀ ਮਾਰੀ, "ਆਪਾਂ ਕਿਉਂ ਨਾ ਪਿੰਡੋਂ ਬਾਹਰ ਤਾਂਗਿਆਂ ਵਾਲੇ ਅੱਡੇ 'ਤੇ ਉਸ ਦੀ ਉਡੀਕ ਕਰੀਏ।"



ਫਿਰ ਆਪ ਹੀ ਉਜਾਗਰ ਨੇ ਕਿਹਾ:

"ਸ਼ਬਰੇ ਉਹ ਸਾਈਕਲ 'ਤੇ ਗਿਆ ਹੋਵੇ।"

"ਸਾਨੂੰ ਹੁਣ ਦੁਪਹਿਰੇ ਨਹੀਂ ਜਾਣਾ ਚਾਹੀਦਾ, ਐਨੀ ਧੁੱਪ ਵਿਚ ਉਹ ਕਿਸ ਤਰ੍ਹਾਂ ਆ ਸਕਦਾ ਹੈ", ਪੂਰਨ ਨੇ ਵਿਹੜੇ ਵਿਚ ਸਾੜ ਪੈਂਦਾ ਵੇਖ ਕੇ ਕਿਹਾ।

"ਇਹ ਵੀ ਤੂੰ ਚੰਗੀ ਸੋਚੀ। ਥੋੜ੍ਹਾ ਚਿਰ ਦਲਾਣ ਵਿਚ ਸੌਂ ਜਾਂਦੇ ਹਾਂ। ਸੂਰਜ ਢਲਦਿਆਂ ਹੀ ਠੂਹ ਅੱਡੇ 'ਤੇ।" ਉਜਾਗਰ ਨੂੰ ਇਉਂ ਜਾਪ ਰਿਹਾ ਸੀ, ਜਿਵੇਂ ਉਸ ਦੀ ਸਕੀਮ ਹਰ ਹਾਲ ਵਿਚ ਕਾਮਯਾਬ ਰਹੇਗੀ।

ਉਹ ਦੋਵੇਂ ਇਕੋ ਮੰਜੇ 'ਤੇ ਪੈ ਗਏ। ਨੀਂਦ ਦੋਹਾਂ ਨੂੰ ਉੱਕਾ ਹੀ ਨਾ ਆਈ। ਦੋਵੇਂ ਇਕ ਦੂਜੇ ਨੂੰ ਕੁਤਕੁਤਾਰੀਆਂ ਕੱਢ ਰਹੇ ਸਨ। ਉਹ ਮੁੜ ਮੁੜ ਕੰਧ ਦੇ ਪਰਛਾਵੇਂ ਨੂੰ ਵੇਖਦੇ ਸਨ। ਪਰ ਪਰਛਾਵਾਂ ਧਰਤੀ ਦੀ ਹਿੱਕ ਨਾਲ ਸਿਉਂਤਾ ਜਾਪ ਰਿਹਾ ਸੀ। ਉਜਾਗਰ ਨੇ ਆਪਣੇ ਕੰਮ ਦਾ ਫਲ ਖਾਣ ਦੇ ਉਤਸ਼ਾਹ ਵਿਚ ਕਿਹਾ:

"ਜੇ ਤੇਰਾ ਕੰਮ ਰਾਸ ਹੋ ਜਾਵੇ, ਯਾਰਾਂ ਨੂੰ ਸਿਨੇਮਾ ਜ਼ਰੂਰ ਦਿਖਾਈਂ।"

"ਜ਼ਰੂਰ ਮੇਰਾ ਵੀ ਫ਼ਿਲਮ ਦੇਖਣ ਨੂੰ ਜੀਅ ਕਰਦਾ ਏ। ਪਰ ਚੰਗੇ ਕਰੈਕਟਰਾਂ ਦੇ ਖੇਲ ਆ ਨਹੀਂ ਰਹੇ, ਐਵੇਂ ਲਚਰ ਜਿਹੀਆਂ ਤਸਵੀਰਾਂ ਬਣਾਈਆਂ ਜਾ ਰਹੀਆਂ ਹਨ।" ਪੂਰਨ ਫ਼ਿਲਮਾਂ ਵਿਚੋਂ ਵੀ ਜ਼ਿੰਦਗੀ ਲਈ ਰਾਹਨੁਮਾਈ ਲੱਭ ਰਿਹਾ ਸੀ।

"ਆਪਾਂ ਤਾਂ ਸ਼ੁਗਲ ਕਰਨਾ ਏਂ। ਕੁੜੀ ਸੁਹਣੀ ਹੋਵੇ, ਗਾਣੇ ਚੰਗੇ ਹੋਣ, ਹੋਰ ਕੀ ਚਾਹੀਦਾ ਏ।"

"ਉਜਾਗਰਾ, ਇਸ ਤਰ੍ਹਾਂ ਜਜ਼ਬੇ ਗ਼ਲਤ ਰਾਹ ਫੜ ਲੈਂਦੇ ਹਨ।"

ਉਹਨਾਂ ਆਪਣੀ ਉਮਰ ਅਤੇ ਸੁਭਾਅ ਅਨੁਸਾਰ ਗੱਲਾਂ ਕਰਦਿਆਂ ਮਸਾਂ ਸ਼ਾਮ ਪਾਈ। ਫਿਰ ਤਿਆਰ ਹੋ ਕੇ ਸੁੰਨੀ ਜਿਹੀ ਗੱਲੀ ਵਿਚ-ਦੀ ਬਾਹਰ ਨੂੰ ਨਿਕਲ ਗਏ। ਤਾਂਗਿਆਂ ਵਾਲੇ ਅੱਡੇ 'ਤੇ ਉਹ ਨਵਿੰਦਰ ਦੀ ਉਡੀਕ ਕਰਨ ਲੱਗੇ। ਆਨੀਂ-ਬਹਾਨੀਂ ਉਹ ਏਧਰ ਓਧਰ ਫਿਰਦੇ ਰਹੇ। ਕਦੇ ਦੋ ਚਾਰ ਖੇਤਾਂ ਦੀ ਓਰ ਚਲੇ ਜਾਂਦੇ। ਪਰ ਉਨ੍ਹਾਂ ਦੀਆਂ ਨਜ਼ਰਾਂ ਸੜਕ ਵੱਲ ਲੱਗੀਆਂ ਹੋਈਆਂ ਸਨ। ਹਰ ਆਉਂਦੀ ਸਾਈਕਲ ਅਤੇ ਤਾਂਗਾ ਉਨ੍ਹਾਂ ਦੀ ਤਾਂਘ ਵਿਚ ਚੁਸਤੀ ਸੀਖ ਦੇਂਦਾ ਸੀ। ਪਰ ਆਉਣ ਵਾਲੇ ਨੇ ਉਨ੍ਹਾਂ ਨੂੰ ਬੜਾ ਖਪਾਇਆ। ਜਦ ਉਨ੍ਹਾਂ ਦੀ ਇੰਤਜ਼ਾਰ ਥਕਾਂਦ ਵਿਚ ਬਦਲ ਗਈ, ਉਹ ਮਿੱਤਰ ਵੀ ਸਾਈਕਲ ਤੋਂ ਆ ਉਤਰਿਆ। ਉਜਾਗਰ ਨੇ ਅੱਗੇ ਵਧ ਕੇ ਸਤਿ ਸ੍ਰੀ ਅਕਾਲ ਬੁਲਾਈ।

"ਸੁਣਾ ਯਾਰ ਕੀ ਹਾਲ ਐ?" ਉਜਾਗਰ ਨੇ ਨਵਿੰਦਰ ਨਾਲ ਹੱਥ ਮਿਲਾਂਦਿਆਂ ਪੁੱਛਿਆ।

"ਚੰਗਾ ਏ, ਤੁਸੀਂ ਸੁਣਾਉ?" ਨਵਿੰਦਰ ਨੇ ਪੂਰਨ ਨਾਲ ਵੀ ਹੱਥ ਮਿਲਾਇਆ।

ਉਜਾਗਰ ਨੇ ਦੋਹਾਂ ਦੀ ਜਾਣ-ਪਛਾਣ ਕਰਵਾਂਦਿਆਂ ਕਿਹਾ:

"ਨਵਿੰਦਰ ਤੇ ਮੇਰਾ ਦੋਸਤ।"

ਉਹ ਦੋਵੇਂ ਉਸ ਦੇ ਨਾਲ ਪਿੰਡ ਨੂੰ ਤੁਰ ਪਏ। ਨਵਿੰਦਰ ਨੇ ਕੁਦਰਤੀ ਉਹ ਗੱਲ ਛੇੜ ਲਈ, ਜਿਹੜੀ ਉਜਾਗਰ ਆਪ ਕਰਨੀ ਚਾਹੁੰਦਾ ਸੀ।

"ਕਿਉਂ, ਪਾਸ ਹੋ ਗਿਆ ਏਂ?"

"ਹਾਂ ਸੈਕਿੰਡ ਡਵੀਜ਼ਨ।" ਉਜਾਗਰ ਖਚਰੀ ਖੁਸ਼ੀ ਨੂੰ ਮਸਾਂ ਦਬਾ ਦਬਾ ਰੱਖਦਾ ਸੀ। "ਯਾਰ ਤੂੰ ਸਲਾਹ ਦੱਸ, ਮੋਗੇ ਦੇ ਕਾਲਜ ਲਗੀਏ ਜਾਂ ਲੁਧਿਆਣੇ ਸੂਟ ਕਰੇਗਾ।"

"ਇਹ ਤੁਹਾਡੀ ਆਪਣੀ ਮਰਜ਼ੀ ਹੈ, ਪਰ ਮੇਰੇ ਖ਼ਿਆਲ ਵਿਚ ਮੋਗਾ ਨੇੜੇ ਅਤੇ ਇਸ ਦੇ ਨਤੀਜੇ ਵੀ ਚੰਗੇ ਆਉਂਦੇ ਰਹੇ ਹਨ।"

ਦੋਵੇਂ ਮਿੱਤਰ ਨਵਿੰਦਰ ਦੇ ਨਾਲ ਹੀ ਤੁਰੇ ਗਏ। ਪੂਰਨ ਜਾਣ ਬੁਝ ਕੇ ਹੀ ਉਨ੍ਹਾਂ ਦੀਆਂ ਗੱਲਾਂ ਵਿਚ ਹਿੱਸਾ ਨਹੀਂ ਲੈ ਰਿਹਾ ਸੀ।

"ਸਾਨੂੰ ਤਾਂ ਯਾਰ ਵਾਕਫ਼ੀਅਤ ਨਹੀਂ।"

"ਕਾਲਜ ਬਹੁਤ ਤਿੱਖੇ ਕਰ ਦੇਵੇਗਾ।" ਨਵਿੰਦਰ ਨੇ ਮੁਸਕਾਂਦਿਆਂ ਕਿਹਾ।

ਉਜਾਗਰ ਗੁੱਝੀਆਂ ਨਜ਼ਰਾਂ ਨਾਲ ਪੂਰਨ ਨੂੰ ਤੱਕਦਾ, ਮੂੰਹ ਫੇਰ ਕੇ ਹੱਸ ਪੈਂਦਾ। ਉਹ ਨਵਿੰਦਰ ਦੇ ਬੂਹੇ ਅੱਗੇ ਆ ਗਏ। ਉਜਾਗਰ ਨੇ ਪੂਰਨ ਨੂੰ ਰਮਜ਼ ਨਾਲ ਸਮਝਾਇਆ ਕਿ ਅਗਲਾ ਘਰ ਹੈ।

"ਆਓ ਫਿਰ ਲੱਸੀ ਪਾਣੀ ਪੀਂਦੇ ਆਂ ਯਾਰ।" ਨਵਿੰਦਰ ਨੇ ਉਨ੍ਹਾਂ ਨੂੰ ਦਰ ਅੱਗੇ ਥੋੜ੍ਹਾ ਝਿਜਕੇ ਖਲੋਤਿਆਂ ਤੱਕ ਕੇ ਕਿਹਾ।

"ਨਹੀਂ ਜੀ, ਤੁਹਾਡੀ ਬੜੀ ਮਿਹਰਬਾਨੀ।" ਪੂਰਨ ਨੇ ਰਾਖਵੇਂ ਜਵਾਬ ਨਾਲ ਉੱਤਰ ਦਿੱਤਾ। ਉਂਜ ਉਸ ਦਾ ਜੀਅ ਭੱਜ ਕੇ ਚੁਬਾਰੇ ਚੜ੍ਹ ਜਾਣ ਨੂੰ ਕਰਦਾ ਸੀ।

"ਨਹੀਂ ਸਰਦਾਰ ਜੀ, ਚਾਹ ਪਾਣੀ ਪੀਤੇ ਬਿਨਾਂ ਨਹੀਂ ਜਾਣ ਦੇਣਾ।"

"ਓਏ ਤੇਰੇ ਚਾਹ ਪਾਣੀ ਨੂੰ ਛੱਡਦਾ ਕੌਣ ਏਂ, ਇਹ ਤਾਂ ਉਤਲੇ ਪੋਚੇ ਐ।" ਉਜਾਗਰ ਨੇ ਮਨ ਵਿਚ ਆਖਿਆ ਅਤੇ ਮੁੜ ਪੂਰਨ ਨੂੰ ਬੋਲਿਆ:

"ਚਲਦੇ ਰਹਿੰਦੇ ਆਂ ਯਾਰ।"

ਉਹ ਤਿੰਨੇ ਅੰਦਰ ਲੰਘ ਆਏ। ਨਵਿੰਦਰ ਨੇ ਸਾਈਕਲ ਕੰਧ ਨਾਲ ਲਾ ਦਿੱਤੀ ਅਤੇ ਨਵੇਂ ਮਿੱਤਰਾਂ ਨੂੰ ਚੁਬਾਰੇ ਲੈ ਚੜ੍ਹਿਆ। ਚੁਬਾਰੇ ਦਾ ਬਾਰ ਖੋਲ੍ਹ ਕੇ ਉਹ ਇਕ ਮੰਜਾ ਬਾਹਰ ਕੱਢ ਲੈ ਆਇਆ। ਫਿਰ ਪੁੱਛਿਆ:

"ਦੱਸੋ ਚਾਹ ਪੀਣੀ ਏਂ ਕਿ ਲੱਸੀ?"

"ਕੋਈ ਲੋੜ ਨਹੀਂ ਜੀ", ਪੂਰਨ ਨੇ ਮੁਆਫ਼ੀ ਦੇ ਲਹਿਜੇ ਵਿਚ ਆਖਿਆ। ਪਰ ਨਵਿੰਦਰ ਨੇ ਇਨਕਾਰ ਵਿਚ ਦੋ ਤਿੰਨ ਵਾਰ ਸਿਰ ਹਿਲਾਇਆ। ਉਸ ਦੇ ਇਨਕਾਰ ਤੋਂ ਫ਼ਾਇਦਾ ਉਠਾ ਕੇ ਉਜਾਗਰ ਬੋਲਿਆ :

"ਚਾਹ ਬਣਾ ਲਓ।"

"ਇਹ ਤਾਂ ਗੱਲ ਹੋਈ ਨਾ।" ਏਨੀ ਆਖਦਾ ਨਵਿੰਦਰ ਥੱਲੇ ਉਤਰ ਗਿਆ।

ਉਜਾਗਰ ਨੇ ਪੂਰਨ ਨੂੰ ਹੱਥ ਦੇ ਇਸ਼ਾਰੇ ਨਾਲ ਸਮਝਾਇਆ, ਚੁਬਾਰੇ ਵਿਚ ਵੜ ਕੇ ਵੇਖ ਲੈ, ਹੁਣ ਤੇਰਾ ਵੇਲਾ ਹੈ। ਪੂਰਨ ਸੰਗਦਾ ਝਿਜਕਦਾ ਅਤੇ ਧੜਕਦਾ ਉੱਠਿਆ। ਚੁਬਾਰੇ ਵਿਚ ਵੜਦਿਆਂ ਹੀ ਉਸ ਦੀ ਨਜ਼ਰ ਰਾਧਾ ਅਤੇ ਕ੍ਰਿਸ਼ਨ ਦੀ ਤਸਵੀਰ ਉੱਤੇ ਜਾ ਪਈ। ਉਸ ਅੱਗੇ ਵੱਧ ਕੇ ਬਾਰੀ ਵਿਚ-ਦੀ ਟੇਢਿਆਂ ਵੇਖਿਆ। ਥੱਲੇ ਵਿਹੜੇ ਵਿਚ ਪੀੜ੍ਹੀ 'ਤੇ ਬੈਠੀ ਪੂੰਨੋ ਸਿਰਹਾਣਾ ਕੱਢ ਰਹੀ ਸੀ। ਜਿਉਂ ਹੀ ਪੂਰਨ ਨੇ ਪੂੰਨੋ ਨੂੰ ਤੱਕਿਆ, ਇਕ ਵਾਰੀ ਹੀ ਲਰਜ਼ ਕੇ ਰਹਿ ਗਿਆ। ਬਿਲਕੁਲ ਹੀ ਉਸ ਦੇ ਜਜ਼ਬਾਤ ਕਲਪਨਾ ਵਿਚ ਗੁੱਝ ਕੇ ਸਾਕਾਰ ਰੂਪ ਬਣ



ਗਏ ਸਨ। ਉਸ ਦੀ ਹਿੱਕ ਹੁਲਾਸ ਅਤੇ ਮਿਠਾਸ ਵਿਚ ਫੈਲਦੀ ਜਾ ਰਹੀ ਸੀ। ਉਸ ਦੇ ਲਹੂ ਦੀ ਸਾਧਾਰਨ ਰੌਂ ਸਾਰੇ ਸਰੀਰ ਵਿਚ ਤੇਜ਼ ਹੋ ਗਈ। ਪਿਆਰ ਹੁਸਨ ਨੂੰ ਜਗਾ ਰਿਹਾ ਸੀ। ਉਹ ਇੱਕ-ਟੱਕ ਪੂੰਨੋ ਨੂੰ ਦੇਖੀ ਜਾ ਰਿਹਾ ਸੀ। ਪੂੰਨੋ ਨੇ ਸਿਰਹਾਣੇ ਨੂੰ ਝਾੜ ਕੇ ਆਪਣੇ ਪੱਟਾਂ ਉੱਤੇ ਖਿਲਾਰ ਦਿੱਤਾ। ਸਿਰਹਾਣੇ ਦੇ ਦੁਆਲੇ ਹਰੀ ਵੇਲ ਕੱਢੀ ਹੋਈ ਸੀ ਤੇ ਵਿਚਕਾਰ ਲਾਲ ਧਾਗਿਆਂ ਨਾਲ 'ਜੀ ਆਇਆਂ ਨੂੰ' ਲਿਖਿਆ ਹੋਇਆ ਸੀ।

ਪੂਰਨ ਦੇ ਅੰਦਰ ਮਿਸਰੀ ਘੁਲ ਰਹੀ ਸੀ। ਪੂੰਨੋ ਨੇ ਸਿਰਹਾਣਾ ਤਹਿ ਕਰ ਕੇ ਰੱਖ ਦਿੱਤਾ ਅਤੇ ਫਿਰ ਉਸ ਬਾਹਾਂ ਸਿਰ ਦੁਆਲੇ ਵਲਦਿਆਂ ਅੰਗੜਾਈ ਭਰੀ। ਜਵਾਨ ਅੰਗਾਂ ਨੇ ਅਕੜੇਵੇਂ ਵਿਚ ਮਰੋੜਾ ਖਾਧਾ ਅਤੇ ਉਸ ਦੀ ਹਿੱਕ ਦਾ ਉਭਾਰ ਬਣ ਗਿਆ। ਜਿਉਂ ਹੀ ਉਸ ਸਿਰ ਪਿਛਾਂਹ ਸੁੱਟ ਕੇ ਉਤਾਂਹ ਤੱਕਿਆ, ਉਸ ਦਾ ਇਕ-ਦਮ ਮੂੰਹ ਖੁਲ੍ਹ ਕੇ ਬੰਦ ਹੋ ਗਿਆ। ਬਾਹਾਂ ਥੱਲੇ ਡਿੱਗ ਪਈਆਂ। ਉਭਾਰ ਖਾਂਦੇ ਜਾ ਰਹੇ ਅੰਗ ਸੁਕੜਦੇ ਜਾ ਰਹੇ ਸਨ। ਇੱਕ ਕੰਬਣੀ ਵਿਚ ਕੁੜੀ ਨੇ ਆਪੇ ਨੂੰ ਸਾਂਭਣ ਦਾ ਯਤਨ ਕੀਤਾ। ਪਰ ਉਹ ਇਕ ਵੇਰ ਹੋਰ ਉਤਾਂਹ ਵੇਖਣ ਲਈ ਮਜਬੂਰ ਹੋ ਗਈ। ਐਤਕੀਂ ਵਾਰ ਸਾਫ਼, ਭੋਲੀਆਂ ਅਤੇ ਮੋਟੀਆਂ ਅੱਖਾਂ ਚੋਰ ਨੂੰ ਪਛਾਣਨ ਲਈ ਫੈਲਾਅ ਦਿੱਤੀਆਂ। ਉਸ ਦਾ ਸਾਹ ਕਾਹਲਾ ਪੈ ਗਿਆ। ਉਸ ਨੂੰ ਕੁਝ ਹੁੰਦਾ ਜਾ ਰਿਹਾ ਸੀ। ਉਹ ਉਥੇ ਬਹੁਤਾ ਚਿਰ ਠਹਿਰ ਨਾ ਸਕੀ ਅਤੇ ਇਕ ਵਾਰ ਹੋਰ ਤੱਕ ਕੇ ਅੰਦਰ ਵੜ ਗਈ। ਪਿਆਰ ਹੁਸਨ ਨੂੰ ਵਿੰਨ੍ਹ ਗਿਆ ਸੀ। ਪੂਰਨ ਨੇ ਮੁਸਕਾਂਦੇ ਬੁੱਲ੍ਹਾਂ ਨਾਲ ਇਕ ਹਉਕਾ ਲਿਆ। ਜਿਵੇਂ ਉਹ ਹੁਣ ਤੱਕ ਆਪਣੇ ਅੰਦਰਲੀ ਕਲਪਨਾ ਨੂੰ ਸਾਕਾਰ ਹੋਈ ਸਾਹ ਰੋਕੀ ਵੇਖਦਾ ਰਿਹਾ ਸੀ।

ਕੁੜੀ ਪੱਟ ਦੀ ਤਾਰ ਦਾ ਬੂਟਾ,
ਦੋਹਰੀ ਹੋਈ ਵੇਲ ਦਿਸੇ।

## 27

ਮੈਂ ਤਾਂ ਬੋਲ ਪੁਗਾਵਾਂ ਮਿੱਤਰਾ,
ਲੱਗੀਆਂ ਪ੍ਰੀਤਾਂ ਦੇ।

ਹਾੜ ਦਾ ਪਿਛਲਾ ਪੱਖ ਸੀ ਅਤੇ ਰੂਪ ਦਾ ਘਰ ਪੂਰਨ ਦੇ ਵਿਆਹ ਕਰਕੇ ਰੌਣਕਾਂ ਨਾਲ ਭਰਿਆ ਪਿਆ ਸੀ। ਖੇਤਾਂ ਦੇ ਕੰਮ ਵੱਲੋਂ ਥੋੜ੍ਹੀ ਵਿਹਲ ਮਿਲ ਗਈ ਸੀ। ਅਤੇ ਸਾਉਣੀ ਦੀ ਫ਼ਸਲ ਲਈ ਰੇਹ ਕੂੜਾ ਬਾਹਰ ਖੇਤਾਂ ਵਿਚ ਕੱਢਿਆ ਜਾ ਚੁੱਕਾ ਸੀ। ਇੱਕ ਬਾਰਸ਼ ਵੀ ਹੋ ਗਈ ਸੀ, ਜਿਸ ਨਾਲ ਸੜਦਾ ਵਾਯੂ-ਮੰਡਲ ਸ਼ਾਂਤ ਅਤੇ ਸਾਫ਼ ਹੋ ਗਿਆ ਸੀ। ਪੂਰਨ ਦੇ ਵਿਆਹ ਦਾ ਚਾਅ ਅਤੇ ਖੁਸ਼ੀ ਇੱਕ ਤਰ੍ਹਾਂ ਸਾਰੇ ਅਗਵਾੜ ਨੂੰ ਨਸ਼ੀਲਾ ਕਰ ਗਈ ਸੀ।

ਗਰਾਮੋਫ਼ੋਨ ਉੱਤੇ ਲਾਊਡ-ਸਪੀਕਰ ਨਾਲ ਸੰਗੀਤ ਦੀਆਂ ਸੁਰਾਂ ਫ਼ਿਜ਼ਾ ਵਿਚ ਤਾਰੀਆਂ ਲਾ ਰਹੀਆਂ ਸਨ :

ਜੀਆ ਬੇਕਰਾਰ ਹੈ, ਛਾਈ ਬਹਾਰ ਹੈ।
ਆ ਜਾ ਮੇਰੇ ਬਾਲਮਾ, ਤੇਰਾ ਇੰਤਜ਼ਾਰ ਹੈ।

ਇੱਕ ਬੇਕਰਾਰੀ ਖੁਸ਼ੀ ਵਿਚ ਮਚਲਦੀ, ਹਿਰਦੇ ਵਿਚੋਂ ਕੁੱਦ ਕੇ ਅੱਖਾਂ ਵਿਚ ਫਿਰ ਜਾਂਦੀ, ਬੁੱਲ੍ਹ ਆਪ-ਮੁਹਾਰੇ ਮੁਸਕਾ ਜਾਂਦੇ। ਜਾਪਦਾ ਸੀ, ਕਾਫ਼ਲਾ ਆਪਣੀ ਮੰਜ਼ਿਲ ਦੇ ਨੇੜੇ ਪੁੱਜ ਗਿਆ ਹੈ ਜਾਂ ਜਦੋ-ਜਹਿਦ ਕਰਦਿਆਂ ਕਿਸੇ ਲੋਕ-ਫ਼ੌਜ ਨੇ ਜਾਬਰਾਂ ਹੱਥੋਂ ਮੋਰਚਾ ਖੋਹ ਲਿਆ ਹੈ ਅਤੇ ਵਿਜੈਈ ਸੰਗੀਤ ਨਾਲ ਉਹ ਜ਼ਿੰਦਗੀ ਦੇ ਸ਼ਹਿਰ ਵੱਲ ਮਾਰਚ ਕਰ ਰਹੇ ਹਨ, ਕੁਦਰਤੀ ਨਸ਼ੇ ਦੇ ਝੁੰਮਣ, ਪਿਆਰ ਦੇ ਮਾਹੌਲ ਨੂੰ ਮਦਹੋਸ਼ ਬਣਾ ਰਹੇ ਹਨ।

ਸੰਤੀ ਕਦੇ ਰੂਪ ਦੇ ਸਾਕ ਕਰਾਉਣ ਵਿਚ ਫੇਲ੍ਹ ਹੋ ਗਈ ਸੀ। ਪਰ ਹੁਣ ਪੂਰਨ ਦੇ ਸਾਕ ਦੀ ਕਾਮਯਾਬੀ ਉਸ ਦੇ ਬੁਢੇਪੇ ਨੂੰ ਜਵਾਨ ਯਾਦਾਂ ਨਾਲ ਹਲੂਣ ਰਹੀ ਸੀ। ਰੂਪ ਨੇ ਜਾਣ ਕੇ ਉਸ ਨੂੰ ਪੂਰਨ ਦੇ ਸਾਕ ਦੀ ਵਿਚੋਲਣ ਮਿੱਥ ਲਿਆ ਸੀ। ਬਚਨੋ ਆਪਣੀ ਜ਼ਿੰਦਗੀ ਦੀਆਂ ਕੌੜੀਆਂ ਕੁਸੈਲੀਆਂ ਭੁੱਲ ਕੇ, ਹਿਤਵਾਨ ਸ਼ਰੀਕਣੀ ਦੀ ਹੈਸੀਅਤ ਵਿਚ ਲੋਹ 'ਤੇ ਮੰਡ ਪਕਾ ਰਹੀ ਸੀ ਅਤੇ ਨੰਦੋ ਵਰਗੀਆਂ ਨੂੰ ਗੀਤ ਗਾਉਣ ਲਈ ਮਜਬੂਰ ਕਰ ਰਹੀ ਸੀ। ਪ੍ਰਸਿੰਨੀ ਦੇ ਚਿਹਰੇ ਤੇ ਅੱਜ ਹੁਸਨ ਦੀਆਂ ਮੁੜ ਮੁਟਿਆਰ ਝਲਕਾਂ ਪੈ ਪੈ ਜਾਂਦੀਆਂ ਸਨ। ਰੂਪ ਦੀਆਂ ਕਦੇ-ਕਦਾਈਂ ਉਸ ਨਾਲ ਜੁੜੀਆਂ ਅੱਖਾਂ ਉਸ ਨੂੰ ਸੁਹਾਗ ਸੰਗਾਂ ਵਿਚ ਗੋਤਾ ਦੇ ਜਾਂਦੀਆਂ। ਉਹ ਇਨ੍ਹਾਂ ਜਵਾਨ ਤੱਕਾਂ ਵਿਚ ਜ਼ਿੰਦਗੀ ਦਾ ਕਿੰਨਾ ਨਿੱਘਾ ਸੁਆਦ ਅਨੁਭਵ ਕਰਦੀ ਸੀ। ਘਰ ਦੇ ਕੰਮਾਂ ਵਲੋਂ ਬੇਹੋਸ਼, ਉਹ ਉਡਦੀ ਫਿਰਦੀ ਤਿੱਤਲੀ ਜਾਪਦੀ ਸੀ ਅਤੇ ਸਾਰੇ ਚਿਹਰੇ ਉਸ ਨੂੰ ਸੱਜਰੇ ਹੱਸਦੇ ਫੁੱਲ ਦਿਸਦੇ ਸਨ।

ਨਾਨਕੇ ਮੇਲ ਨੇ ਵੱਖ ਮਾਰ ਰੌਲਾ ਪਾਇਆ ਹੋਇਆ ਸੀ। ਮੁਟਿਆਰ ਕੁੜੀਆਂ ਨੇ ਪੁਰਾਣੇ ਗਹਿਣਿਆਂ ਦੀ ਥਾਂ ਕਾਂਟੇ, ਹਾਰ ਤੇ ਕੰਗਣੀਆਂ ਆਦਿ ਪਾਈਆਂ ਹੋਈਆਂ ਸਨ। ਕੱਪੜਿਆਂ ਦੇ ਪਹਿਨਣ ਵਿਚ ਵੀ ਤਬਦੀਲੀ ਆਈ ਹੋਈ ਸੀ। ਮਾਹੌਲ ਦਾ ਅੱਧ, ਪੜ੍ਹਿਆ ਲਿਖਿਆ ਜਾਪਦਾ ਸੀ, ਖ਼ਾਸ ਕਰ ਨਵੀਂ ਪਨੀਰੀ। ਪੂਰਨ ਦੇ ਦੋਸਤ ਪੈਂਟਾਂ ਦੀਆਂ ਕਰੀਜ਼ਾਂ ਦਬਾ ਰਹੇ ਸਨ। ਸ਼ਮਲਿਆਂ ਵਾਲੀਆਂ ਟੇਢੀਆਂ ਪੱਗਾਂ ਦੀ ਥਾਂ ਤਿੱਖੀਆਂ ਨੋਕਦਾਰ ਪਿੜ ਮੱਲ ਰਹੀਆਂ ਸਨ। ਸਿਆਸੀ ਅਤੇ ਸਮਾਜੀ ਤੌਰ 'ਤੇ ਮਾਹੌਲ ਨਵਾਂ ਪਲਸੇਟਾ ਲੈ ਰਿਹਾ ਸੀ। ਅੰਧ-ਵਿਸ਼ਵਾਸ ਅਤੇ ਅਣਹੋਣੀਆਂ ਰਸਮਾਂ ਮਰ ਰਹੀਆਂ ਸਨ ਅਤੇ ਉਨ੍ਹਾਂ ਦੀ ਥਾਂ ਜ਼ਿੰਦਗੀ ਦਾ ਵਫ਼ਾਦਾਰ ਵਿਸ਼ਵਾਸ ਅਮਲ ਵਿਚ ਆ ਰਿਹਾ ਸੀ। ਇਕ ਤਰ੍ਹਾਂ ਮੈਲ ਧੋਤੀ ਜਾ ਰਹੀ ਸੀ ਅਤੇ ਹੁਸਨ ਨਿਖਰ ਰਿਹਾ ਸੀ। ਰੀਝਾਂ ਮੁਟਿਆਰ ਹੋ ਚੁੱਕੀਆਂ ਸਨ ਅਤੇ ਜ਼ਿੰਦਗੀ ਜਵਾਨ।

ਪੂਰਨ ਨੇ ਨ੍ਹਾਈ-ਧੋਈ ਕਰਨ ਵੇਲੇ ਨਾਈ ਨੂੰ ਕੋਈ ਤਕਲੀਫ਼ ਨਾ ਦਿੱਤੀ ਅਤੇ ਨਾ ਹੀ ਵਟਣਾ ਮਲਿਆ। ਸਗੋਂ ਆਪ ਹੀ ਨਿੱਤ ਵਾਂਗ ਸਾਬਣ ਨਾਲ ਨ੍ਹਾਉਣ ਲੱਗ ਪਿਆ। ਬਾਹਰ ਮੋਟਰ ਦਾ ਹਾਰਨ ਜਾਂਞੀਆਂ ਨੂੰ ਤਿਆਰ ਹੋ ਕੇ ਆਉਣ ਲਈ ਚਿਤਾਵਨੀ ਦੇ ਰਿਹਾ ਸੀ। ਕੱਪੜੇ ਪਹਿਨਣ ਦੇ ਨਵੇਂ ਪੁਰਾਣੇ ਢੰਗ ਨਾਲ ਜੰਞ ਮਿਸੀ ਜਿਹੀ ਹੋ ਗਈ ਸੀ। ਗਲ ਦੇ ਕੈਂਠੇ ਗੁਟ ਘੜੀਆਂ ਨੂੰ ਘੂਰ ਰਹੇ ਸਨ। ਵਾਸਤਵ ਵਿਚ ਨਵਾਂ ਅਤੇ ਪੁਰਾਣਾ ਟਕਰਾਅ ਰਹੇ ਸਨ। ਪੁਰਾਣਾ ਆਪਣੀ ਮਿਆਦ ਖਤਮ ਹੋ ਜਾਣ ਸਦਕਾ ਝੂਰ ਰਿਹਾ ਸੀ ਅਤੇ ਨਵਾਂ ਜਿੱਤ ਦੀ ਖੁਸ਼ੀ ਵਿਚ ਉਭਰਦਾ ਜਾ ਰਿਹਾ ਸੀ।

ਕਾਕਾ ਕਲਕੱਤਿਓਂ ਆ ਗਿਆ ਸੀ। ਜੈਲੋ ਨੇ ਸ਼ਰਾਬ ਅਤੇ ਸੋਡੇ ਦੀਆਂ ਬੋਤਲਾਂ ਇੱਕ ਵੱਡੇ ਬਕਸੇ ਵਿਚ ਪਾ ਕੇ ਮੋਟਰ ਵਿਚ ਇਕ ਸੀਟ ਹੇਠ ਲੁਕਾ ਦਿੱਤੀਆਂ ਸਨ। ਜਿਉਣੇ ਨੂੰ ਵੀ ਜੰਞੇ ਚੱਲਣ ਲਈ ਸੱਦਾ ਦਿੱਤਾ ਹੋਇਆ ਸੀ। ਇਕ ਇਕ, ਦੋ ਦੋ ਹੋ ਕੇ ਸਾਰੇ ਜਾਂਞੀ



ਗੱਡੀ ਵਿਚ ਆ ਬੈਠੇ ਸਨ। ਲਾਊਡ-ਸਪੀਕਰਾਂ ਵਾਲੇ ਨੇ ਇਕ ਹਾਰਨ ਗੱਡੀ ਦੀ ਛੱਤ ਉੱਤੇ ਬੰਨ੍ਹ ਦਿੱਤਾ। ਜਗੀਰ ਦੇ ਹੱਥ ਵਿਚ ਰੂਪ ਦੀ ਦੁਨਾਲੀ ਬੰਦੂਕ ਸੀ ਅਤੇ ਗਲ ਰਾਊਂਡਾਂ ਵਾਲੀ ਪੇਟੀ ਠਾਠ ਵਿਚ ਫੱਬੀ ਹੋਈ ਸੀ। ਮੋਟਰ ਦੇ ਸਟਾਰਟ ਹੋਣ ਨਾਲ ਹੀ ਜਗੀਰ ਨੇ ਇਕੱਠੇ ਦੋ ਫ਼ਾਇਰ ਕਰ ਦਿੱਤੇ। ਕਾਕਾ, ਜੈਲੋ, ਰੂਪ, ਜਗੀਰ ਅਤੇ ਜਿਉਣਾ ਆਦਿ ਇਕ ਸੀਟ 'ਤੇ ਬੈਠੇ ਸਨ। ਉਨ੍ਹਾਂ ਦੇ ਸਾਹਮਣੇ ਪੂਰਨ, ਉਜਾਗਰ ਅਤੇ ਓਹਨਾਂ ਦੇ ਹੋਰ ਪੜ੍ਹਾਕੂ ਸਾਥੀ ਸਨ। ਉਜਾਗਰ ਨੇ ਜਗੀਰ ਨੂੰ ਅੱਖ ਮਾਰਦਿਆਂ ਆਖਿਆ :

"ਤਾਇਆ! ਕੁਝ ਚਰਚਾ ਵਾਰਤਾ ਸੁਣਾ।"

"ਓ ਤੇਰੀ ਮਾਂ ਦੀ......! ਮੁੰਡਿਆ ਜੜ੍ਹ ਪੱਟ ਦਿੱਤੀ, ਤਾਇਆ ਕਹਿ ਕੇ।" ਜਗੀਰ ਨੇ ਕਰੜ-ਬਰੜੀ ਦਾੜ੍ਹੀ ਹੱਥ ਫੇਰਦਿਆਂ ਜਵਾਬ ਦਿੱਤਾ, "ਮੈਂ ਤੇਰੇ ਪਿਓ ਤੋਂ ਛੋਟਾ ਆਂ, ਚਾਚਾ ਆਖਿਆ ਕਰ ਪੁੱਤਰਾ! ਕਿਤੇ ਓਥੇ ਨਾ ਤਾਇਆ ਆਖ ਕੇ ਗੰਢੇ ਗਾਲ ਦੀਂ।"

"ਚੰਗਾ ਤਾਇਆ, ਮੈਂ ਚਾਚਾ ਜੀ ਆਖ ਦਿਆ ਕਰਾਂਗਾ।"

"ਬੱਚੂ, ਤਾਇਆ ਫਿਰ ਕਹਿ ਗਿਆ ਏਂ।"

ਪੂਰਨ ਨੇ ਵਿਚੋਂ ਹੀ ਆਖਿਆ :

"ਮੇਰੇ ਤਾਂ ਤਾਇਆ ਜੀ ਹੋ ਨਾ?"

ਜਗੀਰ ਨੇ ਰੂਪ ਵੱਲ ਟੇਢਿਆਂ ਵੇਖਦਿਆਂ ਉੱਤਰ ਦਿੱਤਾ:

"ਸੁਣ ਓਏ ਮੁੰਡਿਆ, ਪਹਿਲਾਂ ਤੇਰੇ ਪਿਉ ਦਾ ਬਚੋਲਪਣਾ ਕਰਦਿਆਂ ਸੁੱਕਿਆਂ ਫਾਂਟਾਂ ਭੰਨਵਾਈਆਂ, ਹੁਣ ਤੇਰੀ ਖ਼ਾਤਰ.......।"

"ਕਿਉਂ ਤੇਰੀ ਜ਼ਬਾਨ ਨਹੀਂ ਰਹਿੰਦੀ।" ਰੂਪ ਨੇ ਉਸ ਦੀ ਗੱਲ ਕੱਟਦਿਆਂ ਮਿੱਠਾ ਜਿਹਾ ਘੂਰਿਆ।

"ਲੈ ਜਿਵੇਂ ਏਸ ਗੱਲ ਦਾ ਤਾਂ ਕਿਸੇ ਨੂੰ ਪਤਾ ਈ ਨ੍ਹੀਂ।" ਜਗੀਰ ਨੇ ਰੂਪ ਵੱਲ ਮੂੰਹ ਫੇਰ ਕੇ ਮੁਸਕਾਂਦਿਆਂ ਆਖਿਆ।

ਪੂਰਨ ਨੇ ਸੰਗਦਿਆਂ ਨੀਵੀਂ ਪਾ ਲਈ। ਕਾਲੇ ਨੇ ਜੈਲੋ ਦੀ ਦਾੜ੍ਹੀ ਮਖ਼ੌਲ ਵਜੋਂ ਫੜ ਕੇ ਹਿਲਾਉਂਦਿਆਂ ਕਿਹਾ :

"ਆਹ ਧੌਲੇ ਤਾਂ ਚੁਗ ਆਉਂਦਾ, ਕਿਸੇ ਨੂੰ ਅੱਖ ਮਾਰਨੀ ਪੈ ਗਈ ਜੇ।"

"ਓ ਚਾਚੇ ਦੇ ਸਦਕੇ ਜਾਵਾਂ।" ਉਜਾਗਰ ਜੈਲੋ ਦੇ ਕੁਝ ਆਖਣ ਤੋਂ ਪਹਿਲਾਂ ਹੀ ਬੋਲ ਪਿਆ।

"ਕਲਕੱਤੇ ਦੇ ਡਰੈਵਲ ਹਰਾਮੀ ਹੁੰਦੇ ਐ। ਤੇਰੀ ਕੰਜਰਾ ਜੇ ਮੁੰਨੀ ਹੋਈ ਏ ਤਾਂ ਅਸੀਂ ਵੀ ਸਿੱਖੀ ਨੂੰ ਲਾਜ ਲਾ ਦੇਈਏ? ਅਸੀਂ ਗੁਰੂ ਦੇ ਸਿੰਘ ਆਂ।" ਜੈਲੋ ਨੇ ਭਾਈਆਂ ਵਾਂਗ ਦਾੜ੍ਹੀ ਤੋਂ ਦੀ ਹੱਥ ਫੇਰਿਆ।

"ਤੇਰੀ ਤਾਂ ਪੰਜਾਂ ਪਿਆਰਿਆਂ ਤੋਂ ਪਾਹੁਲ ਲਈ ਹੋਣੀ ਏਂ। ਸਾਲਿਆ, ਤਖ਼ਾਣੀ ਤੋਂ ਜੁੱਤੀਆਂ ਖਾਧੀਆਂ ਦਾ ਚੇਤਾ ਈ?"

ਮੁੰਡਿਆਂ ਨੇ ਤਾੜੀ ਮਾਰ ਕੇ ਹਾਸੜ ਪਾ ਦਿੱਤੀ। ਠੰਡੀ ਹਵਾ ਬਾਰੀਆਂ ਵਿਚ-ਦੀ ਮੋਟਰ ਦੀ ਰਫ਼ਤਾਰ ਜਿੰਨੀ ਤੇਜ਼ ਲੰਘ ਰਹੀ ਸੀ। ਜਜ਼ਬੇ ਖਿੜ ਰਹੇ ਸਨ, ਖੁਸ਼ੀ ਨੱਚ ਰਹੀ ਸੀ, ਮਸਤੀ ਗਾ ਰਹੀ ਸੀ ਅਤੇ ਪ੍ਰਸੰਨਤਾ ਤਾਲ ਦੇ ਰਹੀ ਸੀ। ਨਵੇਂ ਪਿੰਡ ਅਤੇ ਬੁੱਟਰ ਦਾ ਸਿੱਧਾ ਪੰਧ

ਕੋਈ ਬਹੁਤਾ ਨਹੀਂ ਸੀ। ਮੋਟਰ ਗੱਡਾ ਨਹੀਂ ਸੀ, ਜਿਸ ਨੂੰ ਵਲਾ ਮੁਕਾਂਦਿਆਂ ਔਧੀ ਦਿਹਾੜੀ ਲੱਗ ਜਾਂਦੀ। ਚੰਗੀ ਰਫ਼ਤਾਰੇ ਚਲਦਿਆਂ ਮੋਟਰ ਨੇ ਸਾਰਾ ਪੰਧ ਇਕ ਘੰਟੇ ਵਿਚ ਮੁਕਾ ਲਿਆ। ਬੁੱਟਰ ਦੇ ਨੇੜੇ ਪੁਜਦਿਆਂ ਹੀ ਮੁੰਡਿਆਂ ਨੇ ਲਾਊਡ-ਸਪੀਕਰ ਖੜਕਾਉਣਾ ਸ਼ੁਰੂ ਕਰ ਲਿਆ। ਪਿੰਡ ਦੀ ਪੰਚਾਇਤ ਦੇ ਭਲੇਮਾਣਸ ਆਦਮੀ ਅੱਗੋਂ ਹੋ ਕੇ ਮਿਲੇ। ਉਨ੍ਹਾਂ ਰੂਪ, ਜਗੀਰ ਅਤੇ ਉਸ ਨਾਲ ਕੁਝ ਹੋਰ ਆਦਮੀਆਂ ਨੂੰ ਗੱਡੀ ਵਿਚੋਂ ਉਤਰਦਿਆਂ ਫਤਹਿ ਬੁਲਾਈ। ਜਗੀਰ ਨੇ ਧਰਮਸ਼ਾਲਾ ਕੋਲ ਪੁੱਜ ਕੇ ਦੋ ਤਿੰਨ ਫ਼ਾਇਰ ਕਰ ਦਿੱਤੇ। ਗੱਡੀ ਵਿਚੋਂ ਸਾਰਾ ਸਮਾਨ ਲਾਹ ਕੇ, ਬਰਾਤ ਥਾਂ-ਪਰ-ਥਾਂ ਮੰਜਿਆਂ 'ਤੇ ਸੱਜ ਗਈ। ਬਰਾਤ ਦੀ ਮਿੱਠੀ ਮੁਸਕਾਨ ਅਤੇ ਹਰ ਪਲ ਵੱਧ ਰਹੀ ਖੁਸ਼ੀ ਵਿਚੋਂ ਚੁਫ਼ੇਰੇ ਸੁਗੰਧੀ ਖਿਲਰ ਰਹੀ ਸੀ।

ਹਾਲੇ ਸੂਰਜ ਛੁਪਿਆ ਨਹੀਂ ਸੀ। ਵਿਆਹ ਵਾਲੇ ਘਰੋਂ ਮੇਲ ਗਾਉਂਦਾ ਬਾਹਰ ਨੂੰ ਆ ਰਿਹਾ ਸੀ। ਜਾਂਞੀਆਂ ਦੀਆਂ ਨਜ਼ਰਾਂ ਆਪਣੇ ਧਿਆਨ ਵਿਚੋਂ ਟੁਟ ਕੇ ਮੇਲ ਉੱਤੇ ਗੱਡੀਆਂ ਗਈਆਂ। ਮੇਲ ਦੇ ਵਿਚਕਾਰ ਜਾਂਦੀ ਸ਼ਾਮੋ ਨੂੰ ਜਗੀਰ ਨੇ ਪਛਾਣ ਲਿਆ ਅਤੇ ਕਾਹਲੀ ਨਾਲ ਰੂਪ ਦੇ ਮੋਢੇ 'ਤੇ ਦੋ ਤਿੰਨ ਵਾਰ ਹੱਥ ਮਾਰ ਕੇ ਆਖਿਆ :

"ਦਿਆਲੇ ਵਾਲੀ ਸ਼ਾਮੋ ਵੀ ਆਈ।"

ਇਕ ਪਲ ਲਈ ਰੂਪ ਦਾ ਚਿਹਰਾ ਸ਼ਾਮੋ ਨੂੰ ਵੇਖ ਕੇ ਖਿੜ ਗਿਆ, ਪਰ ਦਿਆਲੇ ਦੀ ਯਾਦ ਨਾਲ ਅਸਲੋਂ ਕੁਮਲਾ ਗਿਆ। ਉਸ ਨੂੰ ਦਿਆਲੇ ਦੀ ਅਣਹੋਂਦ ਬਹੁਤ ਪ੍ਰੇਸ਼ਾਨ ਕਰਨ ਲੱਗੀ। ਫਿਰ ਉਸ ਦੇ ਬੁਰੀ ਤਰ੍ਹਾਂ ਰੁਲ ਕੇ ਖ਼ਤਮ ਹੋ ਜਾਣ 'ਤੇ ਅਫ਼ਸੋਸ ਕਰਨ ਲੱਗ ਪਿਆ। ਲਾਊਡ-ਸਪੀਕਰਾਂ ਵਿਚੋਂ ਆਵਾਜ਼ ਆ ਰਹੀ ਸੀ :

ਹਮੇਂ ਤੋ ਸ਼ਾਮੇ ਗ਼ਮ ਮੇਂ ਕਾਟਨੀ ਹੈ ਜ਼ਿੰਦਗੀ ਅਪਨੀ।
ਜਹਾਂ ਵੋ ਹੈਂ ਵਹੀਂ ਐ ਚਾਂਦ ਲੈ ਜਾ ਚਾਂਦਨੀ ਅਪਨੀ।

ਰੂਪ ਆਪਣੇ ਆਪ ਵਿਚ ਸਮਝ ਰਿਹਾ ਸੀ, ਮਾੜੇ ਨੂੰ ਚੰਦਰਾ ਸਮਾਜ ਦਰੜ ਸੁੱਟਦਾ ਹੈ, ਪਰ ਤਕੜਾ ਭੈੜੇ ਸਮਾਜ ਨੂੰ। ਇਸ ਖ਼ਿਆਲ ਦੇ ਨਾਲ ਉਸ ਨੂੰ ਗਿਆਨੀ ਯਾਦ ਆ ਗਿਆ। ਉਸ ਨੂੰ ਬਿਨਾਂ ਮੁਕੱਦਮਾ ਚਲਾਏ ਕੈਦੀ ਬਣਾਇਆ ਹੋਇਆ ਸੀ। ਗਿਆਨੀ ਦੀ ਘਾਟ ਰੂਪ ਨਾਲੋਂ ਪੂਰਨ ਨੂੰ ਬਹੁਤੀ ਅਨੁਭਵ ਹੋ ਰਹੀ ਸੀ। ਭਾਵੇਂ ਗਿਆਨੀ ਰੂਪ ਦਾ ਸੱਚਾ ਮਿੱਤਰ ਸੀ, ਪਰ ਪੂਰਨ ਵਿਚ ਗਿਆਨੀ ਦੀ ਅਹਿਮੀਅਤ ਜ਼ਿੰਦਗੀ ਦੀ ਉਸਾਰੀ ਬਣ ਕੇ ਰਹਿ ਗਈ ਸੀ। ਓਦੋਂ ਹੀ ਜਗੀਰ ਨੇ ਬੋਤਲ ਅਤੇ ਗਲਾਸੀ ਪੂਰਨ ਹੋਰਾਂ ਕੋਲ ਆ ਰੱਖੀ।

"ਬਸ ਤਾਇਆ ਜੀ! ਮੁੜ ਕੇ ਨਾਂ ਈ ਨਾ ਲਿਓ ਇਸ ਦਾ।" ਪੂਰਨ ਨੇ ਨਾਂਹ ਕਰਦਿਆਂ ਬੋਤਲ ਮੁੜ ਜਗੀਰ ਨੂੰ ਫੜਾ ਦਿੱਤੀ। "ਤੁਹਾਡੇ ਵਾਸਤੇ ਚੰਗੀ ਹੋ ਸਕਦੀ ਹੈ, ਪਰ ਸਾਡੇ ਵਾਸਤੇ ਤਾਂ ਜ਼ਹਿਰ ਹੈ।"

"ਪਤਾ ਨਹੀਂ ਗਿਆਨੀ ਨੇ ਤੇਰੇ ਕੰਨਾਂ ਵਿਚ ਕੀ ਫੂਕਾਂ ਮਾਰ ਦਿੱਤੀਆਂ।" ਏਨੀ ਆਖਦਾ ਜਗੀਰ ਰੂਪ ਵੱਲ ਵੱਧ ਗਿਆ। ਜਗੀਰ ਪਿੰਡੋਂ ਹੀ ਪੀਂਦਾ ਆਇਆ ਸੀ ਅਤੇ ਇਸ ਵੇਲੇ ਕਾਫ਼ੀ ਨਸ਼ਈ ਸੀ। ਵਾਸਤਵ ਵਿਚ ਉਸ ਨੂੰ ਪੂਰਨ ਦੇ ਵਿਆਹ ਦੀ ਖੁਸ਼ੀ ਰੂਪ ਨਾਲੋਂ ਵੀ ਬਹੁਤੀ ਸੀ।

"ਕਿਉਂ ਜੱਟੀ ਦਾ ਸਿਦਕ ਦੌਂਹਦਾ ਏ, ਮੁੜ ਮੁੜ ਹਿੱਕ ਨਾਲ ਵੱਜਦੀ ਏ।" ਉਹ ਚੰਨੋ ਦੇ ਪਿਆਰ-ਸਿਦਕ ਨੂੰ ਰੂਪ ਅੱਗੇ ਪ੍ਰਗਟ ਕਰ ਰਿਹਾ ਸੀ। ਰੂਪ ਦੀਆਂ ਅੱਖਾਂ ਵਿਚ ਪਿਆਰ ਦਾ ਨਸ਼ਾ ਆ ਗਿਆ ਅਤੇ ਉਹ ਜ਼ਿੰਦਗੀ ਦੇ ਅਹਿਸਾਸ ਵਿਚ ਅਸਲੋਂ ਹਲੂਣਿਆ ਗਿਆ।

ਉਜਾਗਰ ਅਤੇ ਪੂਰਨ ਨੂੰ ਨਵਿੰਦਰ ਧਰਮਸ਼ਾਲਾ ਵਿਚ ਮਿਲਣ ਆਇਆ, ਹੱਥ ਮਿਲਾਂਦਿਆਂ ਉਸ ਦੀਆਂ ਅੱਖਾਂ ਸ਼ਰਾਰਤ ਵਿਚ ਕੁਝ ਕਹਿ ਰਹੀਆਂ ਸਨ, ਜਿਸ ਨੂੰ ਉਹ ਦੋਵੇਂ ਚੰਗੀ ਤਰ੍ਹਾਂ ਸਮਝਦੇ ਸਨ। ਧਰਮਸ਼ਾਲਾ ਅੱਗੋਂ ਦੀ ਲੰਘਦੀ ਇਕ ਕੁੜੀ ਨੂੰ ਵੇਖ ਕੇ ਉਜਾਗਰ ਸੀਟੀ ਵਜਾਉਣ ਲੱਗ ਪਿਆ। ਜਗੀਰ ਦੀਆਂ ਨਸ਼ਈ ਅੱਖਾਂ ਨੇ ਉਸ ਨੂੰ ਤਾੜ ਲਿਆ ਅਤੇ ਸਿਰ ਹਿਲਾਉਂਦਿਆਂ ਕਿਹਾ :

"ਬੱਚੂ, ਇਹ ਫਾਰਸੀਆਂ ਅਸੀਂ ਵੀ ਪੜ੍ਹੇ ਆਂ।"

"ਤਾਇਆ ਕੀ ਗੱਲ ਐ ?" ਉਜਾਗਰ ਨੇ ਬੁੱਲ੍ਹ ਦੱਬ ਕੇ ਮੁਸਕਾਂਦਿਆਂ ਪੁੱਛਿਆ।

"ਓਏ ਸਾਲਿਆ ਲੰਡੇ ਦਿਆ, ਫਿਰ ਤਾਇਆ ਆਂਹਦਾ ਏਂ।"

ਮੁੰਡੇ ਹੱਸ ਹੱਸ ਲੋਟ-ਪੋਟ ਹੋ ਰਹੇ ਸਨ।

***

ਚੰਨੋ ਨੇ ਘਰ ਦੀ ਮੁਖਤਿਆਰ ਭਜਨੋ ਨੂੰ ਬਣਾਇਆ ਹੋਇਆ ਸੀ। ਕਰਤਾਰੇ ਨੂੰ ਪੁੰਨੋ ਦਾ ਸਾਕ ਕਰ ਦੇਣ 'ਤੇ ਵੀ ਗਿਲਾ ਸੀ। ਏਸੇ ਕਰਕੇ ਉਹ ਆਪ ਵਿਆਹ ਵਿਚ ਨਹੀਂ ਆਇਆ ਸੀ, ਸਗੋਂ ਭਜਨੋ ਨੂੰ ਸ਼ਰੀਕੇ ਦੀ ਬਦਨਾਮੀ ਦੇ ਡਰੋਂ ਭੇਜ ਦਿੱਤਾ। ਚੰਨੋ ਦੇ ਦੂਜੇ ਭਰਾ ਆਏ ਸਨ। ਮੇਲ ਉਸ ਦਾ ਆਸ ਤੋਂ ਕਿਤੇ ਵੱਧ ਆਇਆ ਸੀ।

ਉਸ ਭਜਨੋ ਤੋਂ ਕਿਸੇ ਬਹਾਨੇ ਛੁੱਟੀ ਲਈ ਅਤੇ ਬਾਹਰਲੇ ਘਰ ਆ ਗਈ। ਬ੍ਰਾਹਮਣੀ ਰਾਹੀਂ ਉਸ ਰੂਪ ਨੂੰ ਮਿਲਣ ਲਈ ਲੁਕਵਾਂ ਸੰਦੇਸ਼ ਘੱਲਿਆ ਸੀ। ਪੂਰਨ ਅਤੇ ਪੁੰਨੋ ਦਾ ਆਨੰਦ ਕਾਰਜ ਅੱਜ ਸਵੇਰ ਦਾ ਹੋ ਚੁੱਕਾ ਸੀ। ਰਾਤ ਦੀ ਰੋਟੀ, ਬਾਰਾਤ, ਮੇਲ ਅਤੇ ਵਰਤਾਰੇ ਖਾ ਚੁੱਕੇ ਸਨ ਅਤੇ ਸਾਰੇ ਆਪਣੀ-ਆਪਣੀ ਥਾਂ ਆਰਾਮ ਕਰ ਰਹੇ ਸਨ। ਘਰ ਮੇਲ ਗੀਤ ਗਾ ਰਿਹਾ ਸੀ ਤੇ ਧਰਮਸ਼ਾਲਾ ਵਿਚ ਸਪੀਕਰ ਬੋਲ ਰਹੇ ਸਨ :

ਆਏਗਾ, ਆਏਗਾ, ਆਨੇ ਵਾਲਾ ਆਏਗਾ।

ਪੂਰਨਮਾਸ਼ੀ ਦਾ ਚੰਨ ਕੋਠਿਆਂ ਤੋਂ ਉੱਚਾ ਆਪਣੇ ਪੂਰਨ ਪ੍ਰਕਾਸ਼ ਵਿਚ ਚਮਕ ਰਿਹਾ ਸੀ। ਮਾਨਵਤਾ ਨਸ਼ੇ-ਨੀਂਦ ਵਿਚ ਸਿੰਚਰ ਰਹੀ ਸੀ। ਅਰਮਾਨ ਬੁਰੀ ਤਰ੍ਹਾਂ ਮਚਲ ਰਹੇ ਸਨ। ਚੌਂਤੀ ਵਰ੍ਹਿਆਂ ਦੀ ਚੰਨੋ ਅੱਜ ਨਵੇਂ ਮੁਟਿਆਰ ਜਜ਼ਬਿਆਂ ਵਿਚ ਆਪਣੇ ਪ੍ਰੇਮੀ ਨੂੰ ਉਡੀਕ ਰਹੀ ਸੀ। ਉਸ ਦਾ ਹਿਰਦੇ-ਪਿਆਰ ਅਤੇ ਭਟਕਦੀ ਰੂਹ ਅਛੋਹ ਸਨ। ਅਲ੍ਹੜ ਕੁੜੀ ਦੇ ਅਮੋੜ ਵਲਵਲਿਆਂ ਵਾਂਗ ਉਹ ਰੂਪ ਦੀ ਝੋਲੀ ਵਿਚ ਛਿੱਗ ਪੈਣਾ ਚਾਹੁੰਦੀ ਸੀ। ਉਸ ਪੁੰਨੋ ਦਾ ਪੂਰਨ ਨਾਲ ਵਿਆਹ ਕਰ ਕੇ ਇਸ ਤਰ੍ਹਾਂ ਵਿਆਕੁਲ ਆਤਮਾ ਨੂੰ ਸ਼ਾਂਤ ਕਰ ਲਿਆ ਸੀ।

ਉਹ ਸਮਝਦੀ ਸੀ, ਪੁੰਨੋ ਦਾ ਲਹੂ ਉਸ ਦਾ ਆਪਣਾ ਲਹੂ ਅਤੇ ਪੂਰਨ ਰੂਪ ਦਾ ਲਹੂ। ਲਹੂ, ਲਹੂ ਮਿਲ ਕੇ ਪਿਆਰ ਦੀ ਤ੍ਰਿਸ਼ਨਾ ਨੂੰ ਜ਼ਿੰਦਗੀ ਦੇ ਸਹੀ ਆਨੰਦ ਵਿਚ ਬਦਲ ਦੇਂਦਾ ਹੈ ਅਤੇ ਜ਼ਿੰਦਗੀ ਦਾ ਖਿੜਾਅ ਤੇ ਆਨੰਦ ਇਨ੍ਹਾਂ ਪਿਆਰ-ਲਹਿਰਾਂ ਦਾ ਸਦਾ ਮੇਲ।

ਉਸ ਦੇ ਬਾਹਰਲੇ ਘਰ ਦੀ ਨਿੰਮ ਦੀਆਂ ਨਮੋਲੀਆਂ ਪੱਕ ਕੇ ਰਸ ਨਾਲ ਭਰ ਚੁੱਕੀਆਂ ਸਨ। ਨਿੰਮ ਦੀ ਚਿਤਕਬਰੀ ਛਾਂ ਵਿਹੜੇ ਵਿਚ ਪਸਰੀ ਹੋਈ ਸੀ। ਚੜ੍ਹਦੀ ਵੱਲ ਦੀ ਕੰਧ ਛੋਟੀ ਹੋਣ ਕਰਕੇ ਚੰਦ ਦੀ ਚਾਨਣੀ ਛੱਪੜ ਦੀਆਂ ਛੋਟੀਆਂ-ਛੋਟੀਆਂ ਲਹਿਰਾਂ 'ਤੇ

ਕੋਈ ਬਹੁਤਾ ਨਹੀਂ ਸੀ। ਮੋਟਰ ਗੱਡਾ ਨਹੀਂ ਸੀ, ਜਿਸ ਨੂੰ ਵਲਾ ਮੁਕਾਂਦਿਆਂ ਅੱਧੀ ਦਿਹਾੜੀ ਲੱਗ ਜਾਂਦੀ। ਚੰਗੀ ਰਫ਼ਤਾਰੇ ਚਲਦਿਆਂ ਮੋਟਰ ਨੇ ਸਾਰਾ ਪੰਧ ਇਕ ਘੰਟੇ ਵਿਚ ਮੁਕਾ ਲਿਆ। ਬੁੱਟਰ ਦੇ ਨੇੜੇ ਪੁਜਦਿਆਂ ਹੀ ਮੁੰਡਿਆਂ ਨੇ ਲਾਊਡ-ਸਪੀਕਰ ਖੜਕਾਉਣਾ ਸ਼ੁਰੂ ਕਰ ਲਿਆ। ਪਿੰਡ ਦੀ ਪੰਚਾਇਤ ਦੇ ਭਲੇਮਾਣਸ ਆਦਮੀ ਅੱਗੋਂ ਹੋ ਕੇ ਮਿਲੇ। ਉਨ੍ਹਾਂ ਰੂਪ, ਜਗੀਰ ਅਤੇ ਉਸ ਨਾਲ ਕੁਝ ਹੋਰ ਆਦਮੀਆਂ ਨੂੰ ਗੱਡੀ ਵਿਚੋਂ ਉਤਰਦਿਆਂ ਫਤਹਿ ਬੁਲਾਈ। ਜਗੀਰ ਨੇ ਧਰਮਸ਼ਾਲਾ ਕੋਲ ਪੁੱਜ ਕੇ ਦੋ ਤਿੰਨ ਫ਼ਾਇਰ ਕਰ ਦਿੱਤੇ। ਗੱਡੀ ਵਿਚੋਂ ਸਾਰਾ ਸਮਾਨ ਲਾਹ ਕੇ, ਬਰਾਤ ਥਾਂ-ਪਰ-ਥਾਂ ਮੰਜਿਆਂ 'ਤੇ ਸੱਜ ਗਈ। ਬਰਾਤ ਦੀ ਮਿੱਠੀ ਮੁਸਕਾਨ ਅਤੇ ਹਰ ਪਲ ਵੱਧ ਰਹੀ ਖ਼ੁਸ਼ੀ ਵਿਚੋਂ ਚੁਫ਼ੇਰੇ ਸੁਗੰਧੀ ਖਿਲਰ ਰਹੀ ਸੀ।

ਹਾਲੇ ਸੂਰਜ ਛੁਪਿਆ ਨਹੀਂ ਸੀ। ਵਿਆਹ ਵਾਲੇ ਘਰੋਂ ਮੇਲ ਗਾਉਂਦਾ ਬਾਹਰ ਨੂੰ ਆ ਰਿਹਾ ਸੀ। ਜਾਂਞੀਆਂ ਦੀਆਂ ਨਜ਼ਰਾਂ ਆਪਣੇ ਧਿਆਨ ਵਿਚੋਂ ਟੁਕ ਕੇ ਮੇਲ ਉੱਤੇ ਗੱਡੀਆਂ ਗਈਆਂ। ਮੇਲ ਦੇ ਵਿਚਕਾਰ ਜਾਂਦੀ ਸ਼ਾਮੋ ਨੂੰ ਜਗੀਰ ਨੇ ਪਛਾਣ ਲਿਆ ਅਤੇ ਕਾਹਲੀ ਨਾਲ ਰੂਪ ਦੇ ਮੋਢੇ 'ਤੇ ਦੋ ਤਿੰਨ ਵਾਰ ਹੱਥ ਮਾਰ ਕੇ ਆਖਿਆ :

"ਦਿਆਲੇ ਵਾਲੀ ਸ਼ਾਮੋ ਵੀ ਆਈ।"

ਇਕ ਪਲ ਲਈ ਰੂਪ ਦਾ ਚਿਹਰਾ ਸ਼ਾਮੋ ਨੂੰ ਵੇਖ ਕੇ ਖਿੜ ਗਿਆ, ਪਰ ਦਿਆਲੇ ਦੀ ਯਾਦ ਨਾਲ ਅਸਲੋਂ ਕੁਮਲਾ ਗਿਆ। ਉਸ ਨੂੰ ਦਿਆਲੇ ਦੀ ਅਣਹੋਂਦ ਬਹੁਤ ਪ੍ਰੇਸ਼ਾਨ ਕਰਨ ਲੱਗੀ। ਫਿਰ ਉਸ ਦੇ ਬੁਰੀ ਤਰ੍ਹਾਂ ਰੁਲ ਕੇ ਖ਼ਤਮ ਹੋ ਜਾਣ 'ਤੇ ਅਫ਼ਸੋਸ ਕਰਨ ਲੱਗ ਪਿਆ। ਲਾਊਡ-ਸਪੀਕਰਾਂ ਵਿਚੋਂ ਆਵਾਜ਼ ਆ ਰਹੀ ਸੀ :

ਹਮੇਂ ਤੋ ਸ਼ਾਮੇ ਗ਼ਮ ਮੇਂ ਕਾਟਨੀ ਹੈ ਜ਼ਿੰਦਗੀ ਅਪਨੀ।
ਜਹਾਂ ਵੋ ਹੈਂ ਵਹੀਂ ਐ ਚਾਂਦ ਲੈ ਜਾ ਚਾਂਦਨੀ ਅਪਨੀ।

ਰੂਪ ਆਪਣੇ ਆਪ ਵਿਚ ਸਮਝ ਰਿਹਾ ਸੀ, ਮਾੜੇ ਨੂੰ ਚੰਦਰਾ ਸਮਾਜ ਦਰੜ ਸੁੱਟਦਾ ਹੈ, ਪਰ ਤਕੜਾ ਭੇੜੇ ਸਮਾਜ ਨੂੰ। ਇਸ ਖ਼ਿਆਲ ਦੇ ਨਾਲ ਉਸ ਨੂੰ ਗਿਆਨੀ ਯਾਦ ਆ ਗਿਆ। ਉਸ ਨੂੰ ਬਿਨਾਂ ਮੁਕੱਦਮਾ ਚਲਾਏ ਕੈਦੀ ਬਣਾਇਆ ਹੋਇਆ ਸੀ। ਗਿਆਨੀ ਦੀ ਘਾਟ ਰੂਪ ਨਾਲੋਂ ਪੂਰਨ ਨੂੰ ਬਹੁਤੀ ਅਨੁਭਵ ਹੋ ਰਹੀ ਸੀ। ਭਾਵੇਂ ਗਿਆਨੀ ਰੂਪ ਦਾ ਸੱਚਾ ਮਿੱਤਰ ਸੀ, ਪਰ ਪੂਰਨ ਵਿਚ ਗਿਆਨੀ ਦੀ ਅਹਿਮੀਅਤ ਜ਼ਿੰਦਗੀ ਦੀ ਉਸਾਰੀ ਬਣ ਕੇ ਰਹਿ ਗਈ ਸੀ। ਓਦੋਂ ਹੀ ਜਗੀਰ ਨੇ ਬੋਤਲ ਅਤੇ ਗਲਾਸੀ ਪੂਰਨ ਹੋਰਾਂ ਕੋਲ ਆ ਰੱਖੀ।

"ਬਸ ਤਾਇਆ ਜੀ! ਮੁੜ ਕੇ ਨਾਂ ਈ ਨਾ ਲਿਓ ਇਸ ਦਾ।" ਪੂਰਨ ਨੇ ਨਾਂਹ ਕਰਦਿਆਂ ਬੋਤਲ ਮੁੜ ਜਗੀਰ ਨੂੰ ਫੜਾ ਦਿੱਤੀ। "ਤੁਹਾਡੇ ਵਾਸਤੇ ਚੰਗੀ ਹੋ ਸਕਦੀ ਹੈ, ਪਰ ਸਾਡੇ ਵਾਸਤੇ ਤਾਂ ਜ਼ਹਿਰ ਹੈ।"

"ਪਤਾ ਨਹੀਂ ਗਿਆਨੀ ਨੇ ਤੇਰੇ ਕੰਨਾਂ ਵਿਚ ਕੀ ਫੂਕਾਂ ਮਾਰ ਦਿੱਤੀਆਂ।" ਏਨੀ ਆਖਦਾ ਜਗੀਰ ਰੂਪ ਵੱਲ ਵੱਧ ਗਿਆ। ਜਗੀਰ ਪਿੰਡੋਂ ਹੀ ਪੀਂਦਾ ਆਇਆ ਸੀ ਅਤੇ ਇਸ ਵੇਲੇ ਕਾਫ਼ੀ ਨਸ਼ਈ ਸੀ। ਵਾਸਤਵ ਵਿਚ ਉਸ ਨੂੰ ਪੂਰਨ ਦੇ ਵਿਆਹ ਦੀ ਖ਼ੁਸ਼ੀ ਰੂਪ ਨਾਲੋਂ ਵੀ ਬਹੁਤੀ ਸੀ।

"ਕਿਉਂ ਜੱਟੀ ਦਾ ਸਿਦਕ ਦੀਂਹਦਾ ਏ, ਮੁੜ ਮੁੜ ਹਿੱਕ ਨਾਲ ਵੱਜਦੀ ਏ।" ਉਹ ਚੰਨੋ ਦੇ ਪਿਆਰ-ਸਿਦਕ ਨੂੰ ਰੂਪ ਅੱਗੇ ਪ੍ਰਗਟ ਕਰ ਰਿਹਾ ਸੀ। ਰੂਪ ਦੀਆਂ ਅੱਖਾਂ ਵਿਚ



ਪਿਆਰ ਦਾ ਨਸ਼ਾ ਆ ਗਿਆ ਅਤੇ ਉਹ ਜ਼ਿੰਦਗੀ ਦੇ ਅਹਿਸਾਸ ਵਿਚ ਅਸਲੋਂ ਹਲੂਣਿਆ ਗਿਆ।

ਉਜਾਗਰ ਅਤੇ ਪੂਰਨ ਨੂੰ ਨਵਿੰਦਰ ਧਰਮਸ਼ਾਲਾ ਵਿਚ ਮਿਲਣ ਆਇਆ, ਹੱਥ ਮਿਲਾਂਦਿਆਂ ਉਸ ਦੀਆਂ ਅੱਖਾਂ ਸ਼ਰਾਰਤ ਵਿਚ ਕੁਝ ਕਹਿ ਰਹੀਆਂ ਸਨ, ਜਿਸ ਨੂੰ ਉਹ ਦੋਵੇਂ ਚੰਗੀ ਤਰ੍ਹਾਂ ਸਮਝਦੇ ਸਨ। ਧਰਮਸ਼ਾਲਾ ਅੱਗੋਂ ਦੀ ਲੰਘਦੀ ਇਕ ਕੁੜੀ ਨੂੰ ਵੇਖ ਕੇ ਉਜਾਗਰ ਸੀਟੀ ਵਜਾਉਣ ਲੱਗ ਪਿਆ। ਜਗੀਰ ਦੀਆਂ ਨਸ਼ਈ ਅੱਖਾਂ ਨੇ ਉਸ ਨੂੰ ਤਾੜ ਲਿਆ ਅਤੇ ਸਿਰ ਹਿਲਾਉਂਦਿਆਂ ਕਿਹਾ :

"ਬੱਚੂ, ਇਹ ਫ਼ਾਰਸੀਆਂ ਅਸੀਂ ਵੀ ਪੜ੍ਹੇ ਆਂ।"
"ਤਾਇਆ ਕੀ ਗੱਲ ਐ?" ਉਜਾਗਰ ਨੇ ਬੁੱਲ੍ਹ ਦੱਬ ਕੇ ਮੁਸਕਾਂਦਿਆਂ ਪੁੱਛਿਆ।
"ਓਏ ਸਾਲਿਆ ਲੰਡੇ ਦਿਆ, ਫਿਰ ਤਾਇਆ ਆਂਹਦਾ ਏਂ।"
ਮੁੰਡੇ ਹੱਸ ਹੱਸ ਲੋਟ-ਪੋਟ ਹੋ ਰਹੇ ਸਨ।

***

ਚੰਨੋ ਨੇ ਘਰ ਦੀ ਮੁਖ਼ਤਿਆਰ ਭਜਨੋ ਨੂੰ ਬਣਾਇਆ ਹੋਇਆ ਸੀ। ਕਰਤਾਰੇ ਨੂੰ ਪੁੰਨੋ ਦਾ ਸਾਕ ਕਰ ਦੇਣ 'ਤੇ ਵੀ ਗਿਲਾ ਸੀ। ਏਸੇ ਕਰਕੇ ਉਹ ਆਪ ਵਿਆਹ ਵਿਚ ਨਹੀਂ ਆਇਆ ਸੀ, ਸਗੋਂ ਭਜਨੋ ਨੂੰ ਸ਼ਰੀਕੇ ਦੀ ਬਦਨਾਮੀ ਦੇ ਡਰੋਂ ਭੇਜ ਦਿੱਤਾ। ਚੰਨੋ ਦੇ ਦੂਜੇ ਭਰਾ ਆਏ ਸਨ। ਮੇਲ ਉਸ ਦਾ ਆਸ ਤੋਂ ਕਿਤੇ ਵੱਧ ਆਇਆ ਸੀ।

ਉਸ ਭਜਨੋ ਤੋਂ ਕਿਸੇ ਬਹਾਨੇ ਛੁੱਟੀ ਲਈ ਅਤੇ ਬਾਹਰਲੇ ਘਰ ਆ ਗਈ। ਬ੍ਰਾਹਮਣੀ ਰਾਹੀਂ ਉਸ ਰੂਪ ਨੂੰ ਮਿਲਣ ਲਈ ਲੁਕਵਾਂ ਸੰਦੇਸ਼ ਘੱਲਿਆ ਸੀ। ਪੂਰਨ ਅਤੇ ਪੁੰਨੋ ਦਾ ਆਨੰਦ ਕਾਰਜ ਅੱਜ ਸਵੇਰ ਦਾ ਹੋ ਚੁੱਕਾ ਸੀ। ਰਾਤ ਦੀ ਰੋਟੀ, ਬਾਰਾਤ, ਮੇਲ ਅਤੇ ਵਰਤਾਰੇ ਖਾ ਚੁੱਕੇ ਸਨ ਅਤੇ ਸਾਰੇ ਆਪਣੀ-ਆਪਣੀ ਥਾਂ ਆਰਾਮ ਕਰ ਰਹੇ ਸਨ। ਘਰ ਮੇਲ ਗੀਤ ਗਾ ਰਿਹਾ ਸੀ ਤੇ ਧਰਮਸ਼ਾਲਾ ਵਿਚ ਸਪੀਕਰ ਬੋਲ ਰਹੇ ਸਨ :

ਆਏਗਾ, ਆਏਗਾ, ਆਨੇ ਵਾਲਾ ਆਏਗਾ।

ਪੂਰਨਮਾਸ਼ੀ ਦਾ ਚੰਨ ਕੋਠਿਆਂ ਤੋਂ ਉੱਚਾ ਆਪਣੇ ਪੂਰਨ ਪ੍ਰਕਾਸ਼ ਵਿਚ ਚਮਕ ਰਿਹਾ ਸੀ। ਮਾਨਵਤਾ ਨਸ਼ੇ-ਨੀਂਦ ਵਿਚ ਸਿੱਚਰ ਰਹੀ ਸੀ। ਅਰਮਾਨ ਬੁਰੀ ਤਰ੍ਹਾਂ ਮਚਲ ਰਹੇ ਸਨ। ਚੌਂਤੀ ਵਰ੍ਹਿਆਂ ਦੀ ਚੰਨੋ ਅੱਜ ਨਵੇਂ ਮੁਟਿਆਰ ਜਜ਼ਬਿਆਂ ਵਿਚ ਆਪਣੇ ਪ੍ਰੇਮੀ ਨੂੰ ਉਡੀਕ ਰਹੀ ਸੀ। ਉਸ ਦਾ ਹਿਰਦੇ-ਪਿਆਰ ਅਤੇ ਭਟਕਦੀ ਰੂਹ ਅਛੋਹ ਸਨ। ਅਲ੍ਹੜ ਕੁੜੀ ਦੇ ਅਮੋੜ ਵਲਵਲਿਆਂ ਵਾਂਗ ਉਹ ਰੂਪ ਦੀ ਝੋਲੀ ਵਿਚ ਡਿੱਗ ਪੈਣਾ ਚਾਹੁੰਦੀ ਸੀ। ਉਸ ਪੁੰਨੋ ਦਾ ਪੂਰਨ ਨਾਲ ਵਿਆਹ ਕਰ ਕੇ ਇਸ ਤਰ੍ਹਾਂ ਵਿਆਕੁਲ ਆਤਮਾ ਨੂੰ ਸ਼ਾਂਤ ਕਰ ਲਿਆ ਸੀ।

ਉਹ ਸਮਝਦੀ ਸੀ, ਪੁੰਨੋ ਦਾ ਲਹੂ ਉਸ ਦਾ ਆਪਣਾ ਲਹੂ ਅਤੇ ਪੂਰਨ ਰੂਪ ਦਾ ਲਹੂ। ਲਹੂ, ਲਹੂ ਮਿਲ ਕੇ ਪਿਆਰ ਦੀ ਤ੍ਰਿਸ਼ਨਾ ਨੂੰ ਜ਼ਿੰਦਗੀ ਦੇ ਸਹੀ ਆਨੰਦ ਵਿਚ ਬਦਲ ਦੇਂਦਾ ਹੈ ਅਤੇ ਜ਼ਿੰਦਗੀ ਦਾ ਖ਼ਿਜ਼ਾਅ ਤੇ ਆਨੰਦ ਇਨ੍ਹਾਂ ਪਿਆਰ-ਲਹਿਰਾਂ ਦਾ ਸਦਾ ਮੇਲ।

ਉਸ ਦੇ ਬਾਹਰਲੇ ਘਰ ਦੀ ਨਿੰਮ ਦੀਆਂ ਨਮੋਲੀਆਂ ਪੱਕ ਕੇ ਰਸ ਨਾਲ ਭਰ ਚੁੱਕੀਆਂ ਸਨ। ਨਿੰਮ ਦੀ ਚਿਤਕਬਰੀ ਛਾਂ ਵਿਹੜੇ ਵਿਚ ਪਸਰੀ ਹੋਈ ਸੀ। ਚੜ੍ਹਦੀ ਵੱਲ ਦੀ ਕੰਧ ਛੋਟੀ ਹੋਣ ਕਰਕੇ ਚੰਦ ਦੀ ਚਾਨਣੀ ਛੱਪੜ ਦੀਆਂ ਛੋਟੀਆਂ-ਛੋਟੀਆਂ ਲਹਿਰਾਂ 'ਤੇ

ਤਰਦੀ ਫਿਰਦੀ ਦਿਸ ਰਹੀ ਸੀ। ਉਡੀਕ ਵਿਚ ਅਧੀਰ ਚੰਨੋ ਰੂਪ ਨੂੰ ਵੇਖਣ ਲਈ ਬਾਹਰ ਨਿਕਲੀ। ਚੰਨ ਦੀ ਚਾਨਣੀ ਵਿਚ ਉਸ ਆਉਂਦੇ ਰੂਪ ਨੂੰ ਪਛਾਣ ਲਿਆ। ਉਸ ਦਾ ਚਾਦਰਾ ਮਿੱਠਾ ਜਿਹਾ ਸ਼ੋਰ ਕਰ ਰਿਹਾ ਸੀ। ਚੰਨੋ ਜਾਣ ਕੇ ਹਨੇਰੇ ਵਿਚ ਖਲੋ ਗਈ। ਜਿਉਂ ਹੀ ਰੂਪ ਬਾਰ ਅੱਗੇ ਆਇਆ ਉਸ ਉਹਦੇ ਦੋਵੇਂ ਹੱਥ ਫੜ ਲਏ ਅਤੇ ਵਲਵਲਿਆਂ ਉਛਲੀ ਹਿੱਕ 'ਤੇ ਘੁਟ ਲਏ। ਜ਼ਿੰਦਗੀ ਦਾ ਮਧੁਰ ਵਿਸਮਾਦ ਉਸ ਦੇ ਦਿਲ ਦਿਮਾਗ ਤੋਂ ਦੀ ਲਹਿਰਾਉਂਦਾ ਆਤਮਾ ਦੀਆਂ ਡੂੰਘਾਣਾਂ ਤਕ ਉਤਰ ਗਿਆ। ਉਸ ਦੀਆਂ ਅੱਖਾਂ ਇਕ ਵਾਰ ਹੀ ਖੁਲ੍ਹ ਕੇ ਜੁੜ ਗਈਆਂ।

"ਚੰਨੋ! ਏਥੇ ਕੋਈ ਆ ਨਾ ਜਾਵੇ।" ਰੂਪ ਦੇ ਬੋਲ ਵਿਚੋਂ ਸੁਭਾਵਿਕਤਾ ਬਦਲ ਗਈ ਸੀ।

"ਹਾਂ ਆ ਬਾਹਰ......!" ਚੰਨੋ ਛੱਪੜ ਵੱਲ ਨੂੰ ਤੁਰ ਪਈ। ਹਵਾ ਹਠਖੇਲੀਆਂ ਲੈ ਰਹੀ ਸੀ। ਛੱਪੜ-ਕੰਢੇ ਖਲੋਤੇ ਪਿੱਪਲ ਦੇ ਪੱਤੇ ਤਾੜੀਆਂ ਵਜਾ ਰਹੇ ਸਨ। ਚੰਨੋ ਤੇ ਰੂਪ ਦੀ ਹਿੱਕ ਹੁਲਾਸ ਅਤੇ ਪਿਆਸ ਦੇ ਹੜ੍ਹ ਨਾਲ ਉਛਲਦੀ ਜਾਪ ਰਹੀ ਸੀ। ਪਿਆਰ-ਵੇਗ ਵਿਚ ਉਨ੍ਹਾਂ ਦੀ ਸੁਰਤੀ ਆਪਣੇ ਪਿਛਵਾੜੇ ਪਈਆਂ ਯਾਦਾਂ ਨੂੰ ਉਘਾੜ-ਉਘਾੜ ਉਨ੍ਹਾਂ ਦੇ ਸਾਹਮਣੇ ਮੂਰਤੀਮਾਨ ਕਰ ਰਹੀ ਸੀ। ਉਨ੍ਹਾਂ ਦੀ ਪ੍ਰੀਤ ਨੇ ਖੇਤਾਂ ਵਿਚ ਸਾਗ ਤੋੜਦਿਆਂ ਜਨਮ ਲਿਆ ਸੀ, ਉਹ ਪ੍ਰਵਾਨ ਨਾ ਚੜ੍ਹ ਸਕੀ। ਪਰ ਅੱਜ ਉਨ੍ਹਾਂ ਦੇ ਆਪਣੇ ਯਤਨ ਸਫ਼ਲ ਹੋਏ ਸਨ। ਸਮਾਜਿਕ ਬੰਧਨ ਜ਼ਿੰਦਗੀ ਨੂੰ ਫਾਹਾ ਦੇਂਦੇ ਹਨ ਅਤੇ ਕੁਦਰਤੀ ਆਜ਼ਾਦੀ ਉਸ ਦੇ ਨਸਾਰੇ ਨੂੰ ਅਮਰ ਫਲ ਪਾਉਂਦੀ ਹੈ।

ਰੂਪ ਨੇ ਪਿੱਪਲ ਦੀ ਛਾਵੇਂ ਚੰਨੋ ਨੂੰ ਬਾਹਾਂ ਵਿਚ ਲੈ ਕੇ ਚੁੰਮਿਆਂ। ਓਦੋਂ ਹੀ ਧਰਮਸ਼ਾਲਾ ਵਿਚ ਫ਼ਾਇਰ ਨਾਲ 'ਠਾਹ' ਦੀ ਆਵਾਜ਼ ਆਈ। ਛੱਪੜ-ਕੰਢੇ ਖਲੋਤੇ ਅੱਕਾਂ ਵਿਚੋਂ ਫ਼ਾਇਰ ਦੀ ਆਵਾਜ਼ ਸੁਣ ਕੇ ਮੁਰਗਾਈਆਂ ਦਾ ਜੋੜਾ ਚੁੱਭੀ ਮਾਰ ਕੇ ਵਿਚਕਾਰ ਜਾ ਨਿਕਲਿਆ। ਤਰਦੀਆਂ ਫਿਰਦੀਆਂ ਮੁਰਗਾਈਆਂ ਨੇ ਚੰਨ ਦੀਆਂ ਛੱਪੜ 'ਤੇ ਪੈਂਦੀਆਂ ਰਿਸ਼ਮਾਂ ਨੂੰ ਵਿਚਕਾਰੋਂ ਕੱਟ ਸੁੱਟਿਆ। ਛੱਪੜ ਆਪਣੇ ਹੁਸਨ ਤੇ ਸ੍ਵੈਮਾਨ ਵਿਚ ਹੋਰ ਵੀ ਸੁਹਣਾ ਹੋ ਗਿਆ। ਪਿੱਪਲ ਹੇਠ ਦੋ ਮਾਨਵ ਰੂਹਾਂ ਲਰਜ਼ੇ ਦੇ ਦੇਸ਼ ਵਿਚ ਮਧਹੋਸ਼ ਸਨ। ਜ਼ਿੰਦਗੀ ਦੇ ਚੰਨ ਦੀ ਪੁੰਨਿਆ ਉਹਦੇ ਰੂਪ ਦੀ ਪੂਰਨਤਾ ਵਿਚ ਬਦਲ ਗਈ। ਹਰ ਆਸ ਭਟਕਣਾ ਹੈ ਅਤੇ ਆਨੰਦ ਦੀ ਭਾਲ ਵਿਚ ਵਿਆਕੁਲ। ਹਰ ਲਹਿਰ ਦਾ ਕਿਨਾਰੇ ਨਾਲ ਮੇਲ ਉਸ ਦੇ ਆਦਰਸ਼ ਦੀ ਜਿੱਤ ਹੈ। ਜ਼ਿੰਦਗੀ ਹੁਸਨ-ਪਿਆਰ ਵਿਚ ਗੜੂੰਦ ਗਾ ਰਹੀ ਸੀ :

ਯਾਰਾ ਤੇਰਾ ਘੁੱਟ ਭਰ ਲਾਂ,
ਮੈਨੂੰ ਵੇਖਿਆਂ ਸਬਰ ਨਾ ਆਵੇ।

.................

MB
x6145746915 3